ਕਲਾਸਕੀ ਸਾਹਿਤ ਪੁਸਤਕਮਾਲਾ

# ਫ਼ਕੀਰਮੋਹਨ ਸੈਨਾਪਤੀ

## ਆਤਮਕਥਾ

ਅਨੁਵਾਦਿਕਾ

ਡਾ. ਜਸਵਿੰਦਰ ਕੌਰ ਬਿੰਦਰਾ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਤਤਕਰਾ

# ਭੂਮਿਕਾ

"ਪਿਛਲੇ ਚਾਰ-ਪੰਜ ਸਾਲ ਤੋਂ ਮੇਰੇ ਕੁਝ ਮਿੱਤਰ ਤੇ ਕੁਝ ਜਵਾਨ, ਜੋ ਕਿ ਮੇਰੇ ਪੁੱਤਾਂ ਵਰਗੇ ਹਨ, ਮੈਨੂੰ ਵਾਰ-ਵਾਰ ਕਹਿੰਦੇ ਰਹੇ ਹਨ ਕਿ ਮੈਂ ਆਪਣੀ ਆਤਮਕਥਾ ਲਿਖਾਂ। ਮੇਰੇ ਵਲੋਂ ਉਨ੍ਹਾਂ ਦੀ ਬੇਨਤੀ ਨੂੰ ਅੱਖੋਂ ਓਹਲੇ ਕਰਨਾ ਸੁਖਾਲਾ ਨਹੀਂ ਹੈ। ਉਂਜ ਵੀ ਉੜੀਆ ਭਾਸ਼ਾ ਵਿਚ ਆਤਮਕਥਾ ਸਾਹਿਤ ਦੀ ਬਹੁਤ ਘਾਟ ਹੈ। ਮੇਰੇ ਤੁੱਛ ਜੀਵਨ ਵਿਚ ਇਸ ਮਨੋਰਜਨ ਲਈ ਜ਼ਰੂਰੀ ਸਾਮ੍ਗੀ ਕਿੱਥੇ ? ਨਾ ਹੀ ਮੇਰੇ ਕੋਲ ਏਨੀ ਲਿੱਖਣ-ਕੁਸ਼ਲਤਾ ਹੀ ਹੈ ਕਿ ਮੈਂ ਪਾਠਕ ਦੀ ਜਗਿਆਸਾ ਜਾਗਿਰਤ ਕਰ ਸਕਾਂ। ਜੇ ਮੇਰੇ ਕੋਲ ਕਿਸੇ ਅਜਿਹੇ ਸਾਹਸ ਲਈ ਕੋਈ ਉੱਚਿਤ ਗੱਲ ਹੈ ਵੀ ਤਾਂ ਉਹ ਇਹੀ ਹੈ ਕਿ ਅੱਗੋਂ ਭਵਿੱਖ ਵਿਚ ਸਾਡੀ ਇਸ ਪਵਿੱਤਰ ਭੂਮੀ 'ਤੇ ਆਤਮਕਥਾ ਲਿਖਣ ਵਾਲੇ ਅਨੇਕ ਲੋਕ ਹੋਣਗੇ। ਮੈਂ ਅਜਿਹੇ ਹੀ ਲੋਕਾਂ ਲਈ ਆਤਮਕਥਾ ਲਿਖਣ ਦਾ ਸਿਰਫ ਸ਼੍ਰੀਗਣੇਸ਼ ਹੀ ਕਰ ਰਿਹਾ ਹਾਂ।—"(ਆਤਮ ਜੀਵਨ ਚਰਿਤ 1917 ਦੀ ਭੂਮਿਕਾ ਵਿਚੋਂ)

ਫ਼ਕੀਰ ਮੋਹਨ ਨੇ ਆਪਣੀ ਆਤਮਕਥਾ ਆਪਣੇ ਜੀਵਨ ਦੇ ਆਖ਼ਰੀ ਵਰ੍ਹਿਆਂ ਵਿਚ ਲਿਖੀ, ਜੋ ਇਸ ਛੋਟੀ ਟਿੱਪਣੀ ਨਾਲ 1917 ਵਿਚ ਪ੍ਰਕਾਸ਼ਿਤ ਹੋਈ। ਇਹ ਉਨ੍ਹਾਂ ਦੀ ਅੰਤਿਮ ਬਿਮਾਰੀ ਦੀ ਹਾਲਤ ਤੋਂ ਠੀਕ ਇਕ ਵਰ੍ਹਾ ਪਹਿਲਾਂ ਦੀ ਗੱਲ ਹੈ। ਅੱਜ ਜਦੋਂ ਅਸੀਂ ਮੁੜ ਕੇ ਅਤੀਤ ਵਲ ਦੇਖਦੇ ਹਾਂ ਤਾਂ ਪਤਾ ਲੱਗਦਾ ਹੈ ਕਿ ਉਨ੍ਹਾਂ ਦੇ ਸ਼ਬਦ ਕਿੰਨੇ ਸੱਚੇ ਤੇ ਅਰਥਪੂਰਣ ਸਨ। ਸੱਚ ਪੁੱਛੋ ਤਾਂ ਹੁਣ ਤਕ ਉੜੀਆ ਵਿਚ ਆਤਮਕਥਾ ਦੀ ਵਿਧਾ ਵਿਚ ਕੋਈ ਰਚਨਾ ਨਹੀਂ ਸੀ। ਅੱਜ ਅਸੀਂ ਜਦੋਂ ਆਪਣੇ ਆਲੇ-ਦੁਆਲੇ ਨਜ਼ਰ ਮਾਰਦੇ ਹਾਂ ਤਾਂ ਉਸ ਸਮੇਂ ਤੋਂ ਬਾਅਦ ਹੀ ਆਤਮਕਥਾਵਾਂ ਦੀ ਇੱਕ ਸ਼ਾਨਦਾਰ ਲੜੀ ਨਜ਼ਰ ਆਉਂਦੀ ਹੈ। ਆਤਮਕਥਾ ਲਿਖਣ ਵਾਲਿਆਂ ਵਿਚ ਲੇਖਕ ਵੀ ਹਨ ਤੇ ਕਲਾਸ਼ਿਲਪੀ ਵੀ। ਇਨ੍ਹਾਂ ਨੂੰ ਜਨਤਕ ਜੀਵਨ ਵਿਚ ਮੋਹਰੀ ਵਿਅਕਤੀਆਂ ਨੇ ਵੀ ਲਿਖਿਆ ਤੇ ਰਾਜਸੀ ਨੇਤਾਵਾਂ ਨੇ ਵੀ। ਇਨ੍ਹਾਂ ਵਿਚ ਕਾਲਿੰਦੀ ਚਰਣ ਪਾਣਿਗ੍ਰਹੀ, ਕੁੰਜਬਿਹਾਰੀ ਦਾਸ, ਕਾਲੀਚਰਣ ਪਟਨਾਇਕ, ਸੁਰੇਂਦਰ ਮੋਹੰਤੀ, ਰਮਾਦੇਵੀ, ਹਰਿਹਰ ਮਹਾਪਾਤਰ, ਹਰੇਕ੍ਰਿਸ਼ਣ ਮਹਿਤਾਬ, ਪਵਿੱਤਰ ਪ੍ਰਧਾਨ, ਨੀਲਮਣੀ ਰਾਉਤ ਰਾਏ ਤੇ ਗੋਪੀਨਾਥ ਮੋਹੰਤੀ ਆਦਿ ਅਨੇਕ ਜ਼ਿਕਰਯੋਗ ਵਿਅਕਤੀ ਹਨ।

ਸਚੀ ਰਾਉਤਰਾਏ ਦੀ ਆਤਮਕਥਾ ਦੇ ਪਹਿਲੇ ਕੁਝ ਅਧਿਆਇ ਇਕ ਸਾਹਿੱਤਕ ਪਤ੍ਰਿਕਾ ਵਿਚ ਹੁਣੇ-ਹੁਣੇ ਪ੍ਰਕਾਸ਼ਿਤ ਹੋਏ ਹਨ . ਇਹ ਸਭ ਸਮੁੱਚੇ ਰੂਪ ਵਿਚ ਆਤਮਕਥਾ ਲੇਖਣ-ਕੁਸ਼ਲਤਾ ਦੇ ਵਿਸਤਾਰ ਤੇ ਵਿਵਿਧਤਾ ਨੂੰ ਪ੍ਰਗਟ ਕਰਦੇ ਹਨ—ਘਟਨਾ ਭਰਪੂਰ ਇਤਿਹਾਸਕ ਆਤਮਕਥਾਵਾਂ ਤੋਂ ਲੈ ਕੇ ਪਿਆਰ-ਜੀਵਨੀਆਂ ਅਤੇ ਸਵੈ-ਨਿਰਖ-ਪਰਖ ਆਤਮਕਥਾਵਾਂ ਤਕ, ਸਮਕਾਲੀ ਵਿਅਕਤੀਆਂ ਤੇ ਘਟਨਾਵਾਂ ਦੇ ਬਿਆਨ ਤੋਂ ਲੈ ਕੇ ਨਿਰੋਲ ਆਤਮਸਵੀਕ੍ਰਿਤ ਬ੍ਰਿਤਾਂਤ ਤਕ। ਸਾਰੇ ਮਿਲ ਕੇ ਸਾਡੇ ਯੁਗ ਦੇ ਜੀਵਨ ਨੂੰ

ਪੇਸ਼ ਕਰਦੇ ਹਨ—ਸਾਡਾ ਸਮਾਜਿਕ ਤਾਣਾ-ਬਾਣਾ, ਸਾਡਾ ਰਾਜਸੀ ਉਭਾਰ, ਸਾਡੇ ਮੰਨੇ-ਪ੍ਰਸੰਨੇ ਵਿਅਕਤੀਆਂ ਦੇ ਜੀਵਨ ਦੀਆਂ ਘਟਨਾਵਾਂ। ਸ਼ੰਖੇਪ ਵਿਚ, ਵਿਅਕਤੀ ਤੇ ਉਸਦੇ ਯੁਗ ਦੇ ਅੰਤਰ-ਦਵੰਦਾਂ ਦੀ ਪੇਸ਼ਕਾਰੀ।

ਕਿਹੋ ਜਿਹੀ ਹੈ ਇਹ ਸੱਚੀ ਆਤਮਕਥਾ ਸਾਮਗ੍ਰੀ, ਜਿਸ ਦੇ ਅਭਾਵ ਦੀ ਚਰਚਾ ਫਕੀਰਮੋਹਨ ਨੇ ਆਪਣੀ ਆਤਮਕਥਾ ਵਿਚ ਕੀਤੀ ਹੈ। ਕੀ ਉਹ ਮਹੱਤਵਪੂਰਣ ਯੁਗ-ਪਲਟਾਊ ਘਟਨਾਵਾਂ ਹਨ, ਜੋ ਆਖਿਰ ਇਤਿਹਾਸ ਲਿਖਣ ਲਈ ਆਧਾਰ-ਸਾਮਗ੍ਰੀ ਪ੍ਰਦਾਨ-ਕਰਦੀਆਂ ਹਨ ਅਤੇ ਅਸਲ ਵਿਚ ਇਤਿਹਾਸਿਕ ਖੋਜ ਤੇ ਅਧਿਐਨ ਦਾ ਵਿਸ਼ਾ ਹਨ ? ਕੀ ਉਹ ਰਚਨਾਕਾਰ ਦੇ ਜੀਵਨ ਦੀ ਅੰਦਰਲੀ ਝਾਂਕੀ ਹੈ, ਉਸਦੇ ਕਲਪਨਾ ਲੋਕ ਦਾ ਆਂਤਰਿਕ ਦ੍ਰਿਸ਼ ਹੈ, ਜੋ ਘਟਨਾ-ਚੱਕਰ ਉੱਤੇ ਆਧਾਰਿਤ ਹੈ ਤੇ ਉਸਦੇ ਜੀਵਨ ਦੇ ਕਾਲਖੰਡ ਨੂੰ ਚਿੱਤਰਿਤ ਕਰਦਾ ਹੈ, ਜੋ ਪੇਸ਼ ਕਰਦਾ ਹੈ ਉਸਦਾ ਸੁੱਖ, ਤੇ ਦੁੱਖ ਉਸਦੇ ਹਾਸੇ ਤੇ ਉਸਦੇ ਹੰਝੂ। ਨਿਸ਼ਚੇ ਹੀ ਆਤਮਕਥਾ ਦੇ ਵਿਸ਼ੇ ਆਪਣੇ ਰੰਗ, ਆਪਣੇ ਰੂਪ ਤੇ ਆਪਣੀ ਸ਼ੈਲੀ ਦੇ ਪੱਖੋਂ ਵੱਖ ਵੱਖ ਹਨ ਤੇ ਉਹਨਾਂ ਵਿਚ ਵਿਵਿਧਤਾ ਹੈ। ਅਕਸਰ ਘਟਨਾਵਾਂ ਤੇ ਰਚਨਾਕਾਰ ਦਾ ਆਪਣਾ ਸੰਸਾਰ ਇਕਮਿੱਕ ਹੋ ਜਾਂਦੇ ਹਨ। ਆਮ ਤੌਰ 'ਤੇ ਆਤਮਕਥਾਕਾਰ ਸਮਾਜਿਕ ਤੇ ਰਾਜਨੀਤਿਕ ਵਿਕਾਸ ਵਿਚ ਹਿੱਸਾ ਲੈਣ ਵਾਲਾ ਇਕ ਪਾਤਰ ਹੁੰਦਾ ਹੈ। ਜ਼ਿਆਦਾਤਰ ਉਹ ਇਕ ਦਰਸ਼ਕ ਹੈ, ਜੋ ਆਪਣੇ ਆਸ ਪਾਸ ਦੇ ਜੀਵ ਨਾਲ ਜੁੜਿਆ ਹੋਣ 'ਤੇ ਵੀ ਵਿਵੇਕਪੂਰਣ ਸੰਸਕਾਰਸ਼ੀਲ ਨਿਰਪੱਖਤਾ ਦੀ ਸੀਮਾ ਤਕ ਉਸ ਤੋਂ ਅਲਗ ਰਹਿੰਦਾ ਹੈ। ਇਹੀ ਨਹੀਂ, ਕੁਝ ਆਤਮਕਥਾਵਾਂ ਜ਼ਿਆਦਾ ਆਤਮਸਵੀ-ਕ੍ਰਿਤੀ-ਮੂਲਕ ਹੁੰਦੀਆਂ ਹਨ ਘੱਟੋ ਘੱਟ ਰਚਨਾਕਾਰ ਦੇ ਜੀਵਨ ਨੂੰ ਸਾਹਮਣੇ ਲਿਆਉਣ ਲਈ ਦ੍ਰਿੜ ਸੰਕਲਪ ਹੁੰਦੀਆਂ ਹਨ ਤੇ ਉਨ੍ਹਾਂ ਵਿਚੋਂ ਰਚਨਾਕਾਰ ਨੂੰ ਮਹਾਨ ਸਿੱਧ ਕਰਨ ਦੀ ਕੋਸ਼ਿਸ਼ ਨਹੀਂ ਹੁੰਦੀ। ਇਕ ਮੋਹਨਦਾਸ ਕਰਮਚੰਦ ਗਾਂਧੀ ਸਾਡੇ ਵੇਖਦੇ-ਵੇਖਦੇ ਮਹਾਪੁਰਖ ਦਾ ਰੂਪ ਧਾਰਨ ਕਰ ਲੈਂਦਾ ਹੈ—ਪੈਰ ਪੈਰ ਉੱਤੇ ਭੁੱਲ ਕਰਨ ਵਾਲਾ ਇਕ ਔਸਤ ਨੌਜਵਾਨ ਮਹਾਤਮਾ ਦੇ ਰੂਪ ਵਿਚ ਬਦਲ ਜਾਂਦਾ ਹੈ। ਅਸੀਂ ਉਸਦੇ ਜੀਵਨ ਦੇ ਵਿਕਾਸ, ਉਸਦੀ ਸੱਚ ਦੀ ਖੋਜ ਤੇ ਪ੍ਰਮਾਣਿਕਤਾ ਲਈ ਉਸਦੇ ਸੰਘਰਸ਼ ਵਿਚ ਆਪਣੇ ਆਪ ਨੂੰ ਭਾਗੀਕਾਰ ਅਨੁਭਵ ਕਰਨ ਲੱਗਦੇ ਹਨ। ਸੱਚੇ ਅਰਥਾਂ ਵਿਚ ਉਹ ਸੱਚ ਦਾ ਪ੍ਰਯੋਗ ਬਣ ਜਾਂਦਾ ਹੈ। ਹੋਰਨਾਂ ਵਿਚ ਅਸੀਂ ਮੁਖ ਤੌਰ ਤੇ ਮੁਖੌਟਾ ਦੇਖਦੇ ਹਾਂ, ਜਿਸ ਦੀ ਓਟ ਵਿਚ ਅਸਲ ਵਿਅਕਤੀ ਪੂਰੀ ਤਰ੍ਹਾਂ ਛੁਪ ਜਿਹਾ ਜਾਂਦਾ ਹੈ।

ਕੀ ਫ਼ਕੀਰਮੋਹਨ ਦਾ ਜੀਵਨ ਮਹੱਤਵਪੂਰਣ ਘਟਨਾਵਾਂ ਤੋਂ ਅਸਲੋਂ ਖ਼ਾਲੀ ਸੀ ? ਆਮ ਤੌਰ ਤੇ ਕੋਈ ਵੀ ਇਹ ਸਵਾਲ ਕਰ ਸਕਦਾ ਹੈ ਕਿ ਆਖ਼ਿਰ ਮਹੱਤਵਪੂਰਣ ਹੈ ਕੀ ? ਦਿਸਣ ਵਿਚ ਇਕ ਮਾਮੂਲੀ ਘਟਨਾ ਅੰਤਰਮਨ ਵਿਚ ਭਾਵਨਾਵਾਂ ਦਾ ਤਿੱਖਾ ਜਵਾਰਭਾਟਾ ਪੈਦਾ ਕਰ ਸਕਦੀ ਹੈ, ਉਸੇ ਤਰ੍ਹਾਂ ਹੀ ਜਿਵੇਂ ਕੋਈ ਦਰਦ ਭਰੀ ਘਟਨਾ। ਉਦਾਹਰਣ ਲਈ ਇਕ ਪਾਸੇ ਉੜੀਸਾ ਦਾ 1866 ਈ. ਵਿਚ ਪਿਆ ਭਿਆਨਕ ਕਾਲ ਤੇ ਦੂਜੇ ਪਾਸੇ ਉਸਦੇ ਇਕ ਵਰ੍ਹੇ ਬਾਅਦ ਫ਼ਕੀਰਮੋਹਨ ਦੀ ਦਾਦੀ ਦੀ ਮੌਤ ਦੋਵਾਂ ਹੀ ਘਟਨਾਵਾਂ ਨੇ ਉਨ੍ਹਾਂ ਦੇ ਅੰਤਰਮਨ ਨੂੰ ਗਹਿਰਾਈ ਤਕ ਝੰਜੋੜ ਦਿੱਤਾ। ਉਨ੍ਹਾਂ ਦੀ ਆਤਮਕਥਾ ਵਿਚ ਦੋਨੋਂ ਕਰੁਣਾਮਈ ਅਧਿਆਇ ਹਨ। ਉਨ੍ਹਾਂ ਦੀ ਲਿਖਤ ਵਿਚ ਵਧਦੇ ਹੋਏ ਕਾਲ ਦਾ ਇਕ ਵੱਖਰਾ ਹੀ ਚਿੱਤਰ ਉੱਭਰਦਾ ਹੈ। ਉੜੀਸਾ ਦੇ ਤੱਟਵਰਤੀ ਖੇਤਰਾਂ

ਦੇ ਪੇਂਡੂ ਇਲਾਕੇ ਵਿਚ ਤਬਾਹੀ ਤੇ ਮੌਤ ਦੇ ਤਾਂਡਵ ਦਾ, ਇਕ ਅਜਿਹੀ ਭਿਆਨਕਤਾ ਦਾ, ਜਿਸਦਾ ਗਿਆਨ ਕਾਲ ਬਾਰੇ ਕਿਸੇ ਵੀ ਸਰਕਾਰੀ ਲਿਖਤ ਤੋਂ ਜਾਂ ਕਾਲ ਦੇ ਸੰਬੰਧ ਵਿਚ ਨਿਯੁਕਤ ਆਯੋਗ ਦੀ ਰਿਪੋਰਟ ਤੋਂ ( ਜਿਸ ਦਾ ਉਲੇਖ ਬਰਲੈਂਡ ਰਚਿਤ 'ਬੰਗਾਲ ਅੰਡਰ ਦ ਲੈਫਟੀਨੈਂਟ ਗਵਰਨਰਜ਼' ਵਿਚ ਮਿਲਦਾ ਹੈ) ਹੁੰਦਾ ਹੈ। ਫ਼ਕੀਰਮੋਹਨ ਦੇ ਚਿਤਰਣ ਵਿਚ ਅਸੀਂ ਲੋਕਾਂ ਨੂੰ ਕਰੂਰ ਕਾਲ ਦੀ ਗ੍ਰਾਹੀ ਬਣਦੇ ਹੋਏ ਵੇਖਦੇ ਹਾ, ਨਾ ਕਿ ਉਸ ਵਿਚੋਂ ਸਾਨੂੰ ਮਿਲਦਾ ਹੈ, ਨੀਰਸ ਅੰਕੜਿਆਂ ਦਾ ਅੰਬਾਰ। ਇੱਕ ਹੋਰ ਦਿਨ ਲਈ ਜਾਂ ਕੁਝ ਘੰਟਿਆਂ ਲਈ ਮੌਤ ਨੂੰ ਟਾਲਣ ਲਈ ਅੰਨ ਦੀ ਤਲਾਸ਼ ਵਿਚ ਲੋਕਾਂ ਦੀ ਲੰਬੀ ਦੁੱਖ ਭਰੀ ਯਾਤਰਾ ਪਲ ਭਰ ਵਿਚ ਸਾਡੀਆ ਅੱਖਾਂ ਅੱਗੋਂ ਲੰਘ ਜਾਂਦੀ ਹੈ। ਅਸੀਂ ਵੇਖਦੇ ਹਾਂ, ਭੁੱਖ ਨਾਲ ਬੇਹਾਲ ਲੋਕਾਂ ਨੂੰ ਇਮਲੀ ਦੇ ਦਰਖ਼ਤਾਂ ਉੱਤੇ ਏਧਰ-ਓਧਰ ਬਾਂਦਰਾਂ ਵਾਂਗ ਚੜ੍ਹੇ, ਉਨ੍ਹਾਂ ਦੀਆਂ ਕਰੂੰਬਲਾਂ ਨੂੰ ਚੱਬ ਕੇ ਆਪਣੀ ਭੁੱਖ ਮਿਟਾਉਂਦੇ ਹੋਏ, ਅੰਦਰ ਧੱਸੀਆਂ ਹੋਈਆਂ ਅੱਖਾਂ, ਮੁੱਠ ਕੁ ਹੱਡੀਆ ਦਾ ਢਾਂਚਾ ਜਿਹਾ ਰਹਿ ਗਏ ਲੋਕ, ਇਕ ਜਵਾਨ ਮਾਂ ਦੇ ਰੱਸੀ ਵਾਂਗ ਝੂਲਦੇ ਹੋਏ ਸੁੱਕੇ ਥਣਾਂ ਨਾਲ ਲੱਗੇ ਹੋਠ, ਵੇਖਦੇ ਹਾਂ ਬਾਲਾਸੌਰ ਦੀ ਇਕ ਮਰੀਅਮ ਨੂੰ, ਸੂਲੀ ਉੱਤੇ ਚੜ੍ਹਾ ਦਿੱਤੇ ਗਏ ਈਸਾ ਨੂੰ ਆਪਣੀਆਂ ਬਾਹਾਂ ਵਿਚ ਲੈ ਕੇ ਡੋਲਦੇ ਹੋਏ। ਗਲੀਆਂ ਵਿਚ, ਜੰਗਲ ਦੇ ਟੇਢੇ-ਮੇਢੇ ਰਸਤਿਆਂ ਉੱਤੇ, ਨਦੀਆਂ ਦੇ ਤੱਟ ਉੱਤੇ, ਧਾਨ ਦੇ ਖੇਤਾਂ ਦੀਆਂ ਵੱਟਾਂ ਉੱਤੇ—ਹਰ ਪਾਸੇ ਏਧਰ ਉਧਰ ਪਈਆਂ ਅਣਗਿਣਤ ਲਾਸ਼ਾਂ। ਮੌਤ ਤੇ ਤਬਾਹੀ ਦਾ ਵਿਵਰਣ ਸਮਾਨ ਰੂਪ 'ਚ ਕਰੁਣਾਮਈ ਤੇ ਹਿਰਦੇਵੇਧਕ ਹੈ। ਨਜ਼ਰ ਆਉਂਦੀਆਂ ਹਨ ਬਰਬਾਦ ਹੋ ਰਹੀਆਂ ਫਸਲਾਂ ਤੇ ਬੱਦਲ-ਰਹਿਤ ਆਕਾਸ਼। ਇਕ ਇਕ ਕਰ ਕੇ ਲਗਾਤਾਰ ਕਈ ਮਹੀਨੇ ਗੁਜ਼ਰ ਜਾਣ ਦੇ ਬਾਵਜੂਦ ਆਸ ਦੀ ਕੋਈ ਵੀ ਕਿਰਨ ਦੂਰ-ਦੂਰ ਤਕ ਨਜ਼ਰ ਨਹੀਂ ਆਉਂਦੀ। ਪਿੰਡਾਂ ਨੂੰ ਛੱਡ ਕੇ ਭੱਜਦੇ ਹੋਏ ਲੋਕਾਂ ਦਾ ਇਕ ਅਮੁੱਕ-ਅਨੰਤ ਸਿਲਸਿਲਾ, ਖਾਮੋਸ਼ ਖ਼ੜ੍ਹੇ, ਸੁੰਨੇ, ਉਜੜੇ ਪਏ ਘਰ, ਜਿਨ੍ਹਾਂ ਵਿਚ ਰਹਿਣ ਵਾਲੇ ਲੋਕ ਬਾਹਰ ਅੰਨ ਦੀ ਭਿੱਖਿਆ ਮੰਗਦੇ ਨਜ਼ਰ ਆਉਂਦੇ ਹਨ, ਜਾਂ ਆਪਣਾ ਸਭ ਕੁਝ ਗਿਰਵੀ ਰਖ ਕੇ ਜਾਂ ਵੇਚ ਕੇ ਮੁੱਠ ਕੁ ਅਨਾਜ ਹਾਸਲ ਕਰਨ ਦੀ ਕੋਸ਼ਿਸ਼ ਕਰਦੇ ਹੋਏ। ਸੁਣਾਈ ਪੈਂਦੀ ਹੈ ਪਾਣੀ ਲਈ ਲੂੰ ਕੰਡੇ ਖੜੇ ਕਰਨ ਵਾਲੀ ਹਾਹਾਕਾਰ। ਇਹ ਹਨ ਨੰਗੇ, ਨਿਰਦਈ ਤੇ ਨਿਸ਼ਠੁਰ ਚਿੱਤਰ ਜੋ ਆਤਮਾ ਨੂੰ ਗਹਿਰਾਈ ਤਕ ਚੀਰ ਦੇਂਦੇ ਹਨ। ਅਸੀਂ ਲੇਖਕ ਨੂੰ ਆਪਣੇ ਸਵੇਰ ਦੇ ਇਸ਼ਨਾਨ-ਧਿਆਨ ਤੋਂ ਬਾਅਦ ਝੋਨੇ ਦੇ ਨਸ਼ਟ ਹੋ ਚੁੱਕੇ ਖੇਤਾਂ ਵਿਚਕਾਰ ਬੈਠ ਕੇ ਇਕ ਅਦ੍ਰਿਸ਼ ਸੱਤਾ ਦੇ ਸਨਮੁਖ ਸਿਰ ਝੁਕਾ ਕੇ ਪ੍ਰਾਰਥਨਾ ਵਿਚ ਲੀਨ ਵੇਖਦੇ ਹਾਂ। ਇਸ ਭਿਆਨਕ ਕਾਲ ਨੂੰ ਲੇਖਕ ਨੇ ਬਹੁਤ ਹੀ ਨਿਕਟ ਤੋਂ ਦੇਖਿਆ ਤੇ ਆਪ ਭੋਗਿਆ ਸੀ ਜਿਸਦੇ ਕਾਰਣ ਉਸਦਾ ਵਿਵਰਣ ਆਯੋਗ ਤੇ ਹੋਰ ਸਰਕਾਰੀ ਅੰਕੜਿਆਂ ਤੋਂ ਜ਼ਿਆਦਾ ਸਪਸ਼ਟ ਤੇ ਵਿਸ਼ਵਾਸਯੋਗ ਬਣ ਗਿਆ ਹੈ।

ਫਕੀਰਮੋਹਨ ਦੇ ਬਚਪਨ ਵਿਚ ਹੀ ਉਨ੍ਹਾਂ ਦੇ ਮਾਤਾ-ਪਿਤਾ ਦਾ ਦਿਹਾਂਤ ਹੋ ਗਿਆ ਸੀ। ਉਨ੍ਹਾਂ ਦੇ ਪਿਤਾ ਪੁਰੀ ਦੀ ਰੱਥ-ਯਾਤਰਾ ਉਤੇ ਗਏ ਤੇ ਉਥੇ ਹੀ ਹੈਜ਼ੇ ਦਾ ਸ਼ਿਕਾਰ ਹੋ ਗਏ। ਉਸ ਵੇਲੇ ਫ਼ਕੀਰਮੋਹਨ ਦੀ ਉਮਰ ਸਿਰਫ ਸਤਾਰ੍ਹਾਂ ਮਹੀਨੇ ਸੀ। ਇਸ ਮੌਤ ਦੇ ਕਾਰਣ ਉਨ੍ਹਾਂ ਦੀ ਮਾਂ ਇੰਨੀ ਉਦਾਸ ਰਹਿਣ ਲੱਗ ਪਈ ਕਿ ਉਹਨੇ ਮੰਜਾ ਮੱਲ ਲਿਆ ਤੇ ਚੌਦਾਂ ਮਹੀਨੇ ਬਾਅਦ ਉਹ ਵੀ ਮਰ ਗਈ। ਉਹ ਲਿਖਦੇ ਹਨ, 'ਮੇਰੀ ਉਮਰ

ਦੇ ਜੋ ਲੋਕ ਤੰਦਰੁਸਤ ਵੀ ਸਨ ਤੇ ਸੁਖੀ ਵੀ, ਕਦੋਂ ਦੇ ਕਾਲ ਦੇ ਮੂੰਹ ਵਿਚ ਸਮਾ ਗਏ, ਹਨ ਪਰ ਮੈਂ ਅਭਾਗਾ ਜੋ ਕਿ ਇਕ ਅਨਾਥ ਸੀ ਤੇ ਜਨਮ ਤੋਂ ਹੀ ਹਮੇਸ਼ਾ ਬਿਮਾਰ ਰਹਿੰਦਾ ਸੀ, ਅਨੇਕ ਮੁਸੀਬਤਾਂ ਨਾਲ ਜੂਝਦਾ ਹੋਇਆ ਅਜ ਆਪਣੇ ਕਮਜ਼ੋਰ ਤੇ ਨਿਤਾਣੇ ਹੱਥਾਂ ਨਾਲ ਆਪਣੀ ਆਤਮਕਥਾ ਲਿਖਣ ਲੱਗਾ ਹਾਂ। ਤੇ ਇਹ ਆਪ ਬੀਤੀ ਕੀ ਹੈ—ਇਕ ਲੰਮੀ ਜ਼ਿੰਦਗੀ ਦੀ ਅਰਥਹੀਣ ਕਹਾਣੀ। ਇਸ ਦੇ ਲਈ-ਮੈਨੂੰ ਕੌਣ ਪ੍ਰੇਰਿਤ ਕਰ ਰਿਹਾ ਹੈ, ਕੌਣ ਕਰ ਰਿਹਾ ਹੈ ਮੇਰੀ ਸਹਾਇਤਾ ਤੇ ਕਿਸ ਦਾ ਹੈ ਉਹ ਆਸ਼ੀਰਵਾਦ ? ਘਾਹ ਦੇ ਇਕ ਤੀਲੇ ਦੀ ਜ਼ਿੰਦਗੀ ਵੀ ਬੇਕਾਰ ਨਹੀਂ ਹੁੰਦੀ। ਮੈਨੂੰ ਇੰਨੀ ਲੰਬੀ ਉਮਰ ਦੇਣ ਦੇ ਪਿੱਛੇ ਕੀ ਹੋ ਸਕਦਾ ਹੈ ਪਰਮਾਤਮਾ ਦਾ ਉਦੇਸ਼ ?" (ਆਤਮਕਥਾ, ਪੰਨਾ 5)

ਇਹ ਹੈ ਇਕ ਸੰਵੇਦਨਸ਼ੀਲ ਆਤਮਾ ਦਾ ਦੁਖਾਂਤ, ਇਕ ਅਜਿਹੇ ਵਿਅਕਤੀ ਦੀ ਮਨੋਵਿਥਿਆ, ਜੋ ਆਪਣੀ ਦਾਦੀ ਕੁਰਿਲਾ ਦੇਈ ਦੀ ਨਿਰੰਤਰ ਮਮਤਾਮਈ ਦੇਖ-ਭਾਲ ਦੇ ਬਾਵਜੂਦ ਵਾਰ-ਵਾਰ ਦੀ ਬਿਮਾਰੀ ਦੇ ਕਾਰਣ ਲਗਭਗ ਅੱਧਮਰਿਆ ਜਿਹਾ ਹੀ ਜੀਵਿਆ। ਭੁੱਖਮਰੀ ਵਿਚ ਉਸਨੇ ਮੇਰੇ ਲਈ ਪਤਾ ਨਹੀਂ ਕਿੰਨੇ ਦਿਨ ਤੇ ਰਾਤਾਂ ਪਲਕ ਝਪਕਾਏ ਬਿਨਾਂ ਹੀ ਲੰਘਾ ਦਿੱਤੀਆਂ। ਲੱਗਦਾ ਹੈ ਕਿ ਇਕ ਹੱਥ ਤੋਂ ਮੌਤ ਮੈਨੂੰ ਆਪਣੇ ਵਲ ਖਿੱਚ ਰਹੀ ਸੀ ਤੇ ਦੂਜੇ ਹੱਥ ਤੋਂ ਠਾਕੁਰ ਮਾਂ ਆਪਣੇ ਵੱਲ। ਤੇ ਅਖ਼ੀਰ ਵਿਚ ਜਿੱਤ ਠਾਕੁਰ ਮਾਂ ਦੀ ਹੋਈ।" (ਆਤਮਕਥਾ ਪੰਨਾ 6)

ਇਸ ਤਰ੍ਹਾਂ ਬ੍ਰਿਜਮੋਹਨ ਫਕੀਰਮੋਹਨ ਬਣ ਗਿਆ, ਕਿਉਂਕਿ ਠਾਕੁਰ ਮਾਂ ਨੇ ਉਸਦੀ ਜੀਵਨ ਰੱਖਿਆ ਲਈ ਉਸ ਨੂੰ ਪੀਰਾਂ ਦੀ ਸ਼ਰਨ ਵਿਚ ਦੇ ਦਿੱਤਾ। ਪਰ ਨਹੀਂ, ਉਹ ਅਖ਼ੀਰ ਉਸ ਨੂੰ ਛੱਡ ਨਾ ਸਕੀ। ਹਰ ਸਾਲ ਸਿਰਫ ਇਕ ਵਾਰ ਮੁਹਰੱਮ ਦੇ ਦਿਨਾਂ ਵਿਚ ਮੈਨੂੰ ਅੱਠ ਦਿਨ ਲਈ ਫ਼ਕੀਰ ਬਣਾ ਦਿੱਤਾ ਜਾਂਦਾ। ਉਪਰ ਤੋਂ ਥੱਲੇ ਤਕ ਮੇਰੀ ਪੁਸ਼ਾਕ ਇਕ ਫ਼ਕੀਰ ਦੀ ਹੁੰਦੀ। ਗੋਡਿਆਂ ਤਕ ਲਟਕਦਾ ਹੋਇਆ ਇਕ ਬਾਣਾ, ਸਰੀਰ ਉੱਤੇ ਇਕ ਬਹੁਰੰਗੀ ਫ਼ਤੂਹੀ, ਸਿਰ ਉੱਤੇ ਫਕੀਰਾਂ ਵਾਲੀ ਟੋਪੀ, ਮੋਢਿਆਂ 'ਤੇ ਲਟਕਦਾ ਹੋਇਆ ਇਕ ਰੰਗ-ਬਿਰੰਗਾ ਥੈਲਾ ਤੇ ਹੱਥ ਵਿਚ ਲਾਲ ਰੰਗ ਦੀ ਇਕ ਸੋਟੀ। ਮੇਰੇ ਮੂੰਹ ਉੱਤੇ ਚਾਕ ਪਾਊਡਰ ਦਾ ਲੇਪ ਕਰ ਦਿੱਤਾ ਜਾਂਦਾ ਤੇ ਮੈਂ ਪਿੰਡ ਵਿਚ ਘਰ-ਘਰ ਭਿੱਖਿਆ ਮੰਗਦਾ। ਸਾਰੇ ਦਿਨ ਵਿਚ ਜੋ ਕੁਝ ਭਿੱਖਿਆ ਵਿਚ ਮਿਲਦਾ ਉਸ ਨੂੰ ਵੇਚ ਕੇ ਮਿਲਿਆ ਪੈਸਾ ਪੀਰਾਂ ਦੀ ਸ਼ੀਰਣੀ ਲਈ ਭੇਟ ਚੜ੍ਹਾ ਦਿੱਤਾ ਜਾਂਦਾ।"

ਕਾਸ਼ ਫ਼ਕੀਰ ਦੇ ਰੂਪ ਵਿਚ ਉਸ ਉਮਰ ਦਾ ਇਕ ਚਿੱਤਰ ਹੀ ਪ੍ਰਾਪਤ ਹੁੰਦਾ।

1867 ਵਿਚ ਠਾਕੁਰ ਮਾਂ ਦਾ ਅਚਨਚੇਤ ਚਲਾਣਾ ਫਕੀਰਮੋਹਨ ਲਈ ਇਕ ਬਹੁਤ ਵੱਡਾ ਸਦਮਾ ਸੀ। ਇਕ ਪੂਰਾ ਅਧਿਆਇ ਫਕੀਰਮੋਹਨ ਦੇ ਜੀਵਨ ਦਾ ਅੰਦਰੂਨੀ ਚਿੱਤਰ ਪੇਸ਼ ਕਰਦਾ ਹੈ। ਠਾਕੁਰ ਮਾਂ ਮੌਤ ਵੇਲੇ ਚੁਹੱਤਰ ਵਰ੍ਹਿਆਂ ਦੀ ਸੀ। ਲੇਖਕ ਨੇ ਦੱਸਿਆ ਹੈ ਕਿ ਉਹ ਪੂਰੀ ਤਰ੍ਹਾਂ ਆਸਥਾਵਾਨ ਸੀ। ਅਕਸਰ ਧਾਰਮਿਕ ਅਵਸਰਾਂ ਉੱਤੇ ਵਰਤ ਰੱਖਦੀ ਸੀ। ਉਨ੍ਹਾਂ ਦਿਨਾਂ ਵਿਚ ਬੈਲਗੱਡੀ ਸਵਾਰੀ ਦਾ ਇਕੋ ਇਕ ਸਾਧਨ ਹੁੰਦਾ ਸੀ, ਪਰ ਉਹ ਉਸ ਉੱਤੇ ਵੀ ਕਦੀ ਨਹੀਂ ਚੜ੍ਹਦੀ ਸੀ। (ਕਿਉਂਕਿ ਬੱਲਦ ਪੂਜਣਯੋਗ ਮੰਨੇ ਜਾਂਦੇ ਸਨ) ਉਹ ਨੇਮ ਨਾਲ ਪਵਿੱਤਰ ਮਾਲਾ ਦੇ ਮਣਕੇ ਫੇਰਦੀ ਸੀ ਤੇ ਪਿੰਡ ਵਿਚ ਰਹਿਣ ਵਾਲੇ ਹੋਰ ਲੋਕਾਂ ਦੀ ਸਿਹਤਮੰਦੀ ਲਈ ਪਰੰਪਰਿਕ ਤੌਰ-ਤਰੀਕਿਆਂ ਉੱਤੇ ਅਮਲ ਕਰਦੀ ਸੀ।

ਇਸ ਤੋਂ ਬਾਅਦ ਸਾਨੂੰ ਫ਼ਕੀਰਮੋਹਨ ਦੇ ਸਮਕਾਲੀਆਂ ਦਾ ਵਿਵਰਣ ਮਿਲਦਾ ਹੈ, ਉਹ ਜੋ ਉਸਦੇ ਦੁਖ-ਸੁਖ ਦੇ ਸਾਥੀ ਸਨ ਤੇ ਆਧੁਨਿਕ ਉੜੀਸਾ ਵਿਚ, ਉਸਦੇ ਸਮਾਜਿਕ ਜੀਵਨ ਤੇ ਸਾਹਿਤਕ ਜਗਤ ਵਿਚ ਪ੍ਰਮੁਖ ਸਥਾਨ ਰੱਖਦੇ ਸਨ । ਉਨ੍ਹਾਂ ਵਿਚ ਰਾਧਾਨਾਥ, ਮਧੂਸੂਦਨ ਰਾਵ (ਜਿਨ੍ਹਾਂ ਨੇ ਫਕੀਰਮੋਹਨ ਲਈ 'ਧੂਰਜਟੀ' ਉਪਨਾਮ ਚੁਣਿਆ । ਇਸ ਨਾਂ ਨਾਲ ਫ਼ਕੀਰਮੋਹਨ ਨੇ ਆਪਣੀਆਂ ਅਨੇਕ ਸਾਹਿਤਕ ਕਿਰਤਾਂ ਪ੍ਰਕਾਸ਼ਿਤ ਕੀਤੀਆਂ) ਮਧੂਸੂਦਨ ਦਾਸ, ਨੰਦ ਕਿਸ਼ੋਰ ਬਾਲਾ, ਗੋਪ ਬੰਧੂ ਦਾਸ ਆਦਿ ਵਰਣਨਯੋਗ ਹਨ । ਇਹ ਸੱਚ ਹੈ ਕਿ ਉਨ੍ਹਾਂ ਦੇ ਸੰਬੰਧ ਵਿਚ ਬਹੁਤ ਸਾਰੇ ਸੰਸਮਰਣ ਕਾਫੀ ਸੰਖੇਪ ਵਿਚ ਹਨ। ਕਾਸ਼ ਉਹ ਜ਼ਿਆਦਾ ਲੰਬੇ ਹੁੰਦੇ ਤੇ ਉਨ੍ਹਾਂ ਵਿਚ ਵਧੇਰੇ ਵਿਸਥਾਰ ਹੁੰਦਾ। ਇਨ੍ਹਾਂ ਵਿਚ ਸਿਰਫ ਰਾਧਾਨਾਥ ਰੇ ਹੀ ਅਜਿਹੇ ਹਨ ਜਿਨ੍ਹਾਂ ਦਾ ਚਿੱਤਰਣ ਕੁਝ ਵਿਸਥਾਰ ਨਾਲ ਕੀਤਾ ਗਿਆ ਹੈ । ਉੱਚ ਵਿੱਦਿਆ ਲਈ ਉਨ੍ਹਾਂ ਦੀ ਕਲੱਕਤੇ ਲਈ ਰਵਾਨਗੀ ਤੇ ਅਧਿਐਨ ਲਈ ਲੁੜੀਂਦਾ ਪੈਸਾ ਜੁਟਾ ਪਾਉਣ ਵਿਚ ਅਸਮਰਥਤਾ ਦੇ ਕਾਰਣ ਕੱਲਕਤੇ ਤੋਂ ਉਨ੍ਹਾਂ ਦੀ ਵਾਪਸੀ, ਬਾਲਾਸੋਰ ਵਿਚ ਉਨ੍ਹਾਂ ਦੇ ਨਿਵਾਸ ਤੇ ਉਨ੍ਹਾਂ ਦੇ ਜੀਵਨ ਦੇ ਹੋਰ ਕਈ ਪੱਖਾਂ ਉੱਤੇ ਬਹੁਤ ਹੀ ਸੁੰਦਰ ਢੰਗ ਨਾਲ ਪ੍ਰਕਾਸ਼ ਪਾਇਆ ਗਿਆ ਹੈ । ਤੇ ਫਿਰ ਹਾਸ-ਵਿਅੰਗ ਦੀ ਆਪਣੀ ਵਿਸ਼ਿਸ਼ਟ ਸ਼ੈਲੀ ਵਿਚ ਫਕੀਰਮੋਹਨ ਨੇ ਧਮਰਾ ਨਦੀ ਉੱਤੇ ਸਟੀਮਰ ਤੇ ਆਪਣੀ ਨਾਲ-ਨਾਲ ਯਾਤ੍ਰਾ ਦਾ ਵਿਵਰਣ ਦਿੱਤਾ ਹੈ । ਜਿਵੇਂ-ਜਿਵੇਂ ਸਟੀਮਰ ਹਨੇਰੀ ਤੇ ਤੂਫਾਨ ਵਿਚ ਹਿਚਕੋਲੇ ਖਾਂਦਾ ਹੋਇਆ ਵਧਦਾ ਗਿਆ, ਰਾਧਾਨਾਥ ਦੀ ਘਬਰਾਹਟ ਵਧਦੀ ਗਈ ਤੇ ਉਨ੍ਹਾਂ ਨੇ ਜ਼ਿਆਦਾ ਅਫੀਮ ਲੈ ਲਈ। ਇਸ ਤੇ ਫਕੀਰਮੋਹਨ ਨੇ ਹਾਸ ਤੇ ਵਿਅੰਗ ਦੇ ਆਪਣੇ ਖ਼ਾਸ ਲਹਿਜੇ ਵਿਚ ਲਿਖਿਆ ਹੈ "ਰਾਧਾਨਾਥ ਨੇ ਅਜੇ ਆਪਣਾ "ਮਹਾਯਾਤ੍ਰਾ" ਕਾਵਿ ਲਿਖਣਾ ਸੀ, ਇਸ ਲਈ ਚੰਗਾ ਹੀ ਹੋਇਆ ਕਿ ਉਹ ਉਸ ਦਿਨ ਮਹਾਯਾਤ੍ਰਾ ਉਤੇ ਨਹੀਂ ਗਿਆ ਤੇ ਖ਼ੁਦ ਮੈਂ ਉਸ ਦੇ ਪੁੰਨਾਂ ਦੇ ਪ੍ਰਤਾਪ ਨਾਲ ਜੀਊਂਦਾ ਰਿਹਾ ।"

ਆਤਮ ਕਥਾ ਵਿਚ ਲੇਖਕ ਨੇ ਆਪਣੀ ਸਿੱਖਿਆ ਤੇ ਉਸ ਵੇਲੇ ਦੀ ਆਰੰਭਿਕ ਪਾਠਸ਼ਾਲਾ ਤੇ ਉਨ੍ਹਾਂ ਛੋਟੀਆਂ-ਛੋਟੀਆਂ ਨੌਕਰੀਆਂ ਦਾ ਵਿਵਰਣ ਵੀ ਪੇਸ਼ ਕੀਤਾ ਹੈ, ਜੋ ਉਨ੍ਹਾਂ ਨੇ ਕੀਤੀਆਂ । ਸਾਬਕਾ ਰਿਆਸਤਾਂ ਵਿਚ ਦੀਵਾਨ ਦੇ ਪਦ ਉੱਤੇ ਕੰਮ ਕਰਦੇ ਹੋਏ ਵਾਰ-ਵਾਰ ਕਠਿਨ ਪਰਿਸਥਿਤੀਆਂ ਨਾਲ ਜਿਵੇਂ ਕਿ ਕੇਊਂਝਰ ਵਿਚ ਜਨ ਵਿਦਰੋਹ ਦੇ ਦੌਰਾਨ ਉਤਪੰਨ ਹੋ ਗਈ ਸੀ, ਨਿਪਟਾਉਣ ਵਿਚ ਉਨ੍ਹਾਂ ਨੇ ਜੋ ਦੂਰਦਰਸ਼ਤਾ ਦਿਖਾਈ ਉਸ ਦਾ ਵਰਣਨ ਬੜੇ ਚਾਅ ਨਾਲ ਕਰਦੇ ਹਨ । ਉਹ ਵਿਭਿੰਨ ਮੌਕਿਆਂ ਉੱਤੇ ਆਪਣੀ ਸੂਝਬੂਝ, ਚਤਰਾਈ ਤੇ ਆਪਣੇ ਵਲੋਂ 'ਫੁੱਟ ਪਾਉ ਤੇ ਰਾਜ ਕਰੋ' ਦੀ ਨੀਤੀ ਦਾ ਸਹਾਰਾ ਲਏ ਜਾਣ ਦਾ ਉਲੇਖ ਕਰਦੇ ਹਨ । ਉਹ ਅਜਿਹੀਆਂ ਘਟਨਾਵਾ ਦੇ ਸੰਬੰਧ ਵਿਚ ਵੀ, ਜਿਨ੍ਹਾਂ ਵਿਚ ਉਹ ਜ਼ਿਆਦਾ ਕਠੋਰ ਤੇ ਨਿਸ਼ਠੁਰ ਪ੍ਰਤੀਤ ਹੁੰਦੇ ਹਨ, ਪੋਚਾ-ਪਾਚੀ ਦਾ ਕੋਈ ਯਤਨ ਨਹੀਂ ਕਰਦੇ ।

ਆਤਮਕਥਾ ਵਿਚ ਉਨ੍ਹਾਂ ਦੀ ਕਾਵਿ-ਰਚਨਾ ਦੇ ਬਾਰੇ ਵਿਚ ਬਹੁਤ ਸਾਰੀ ਜਾਣਕਾਰੀ ਮਿਲਦੀ ਹੈ । ਉਨ੍ਹਾਂ ਦੱਸਿਆ ਕਿ ਕਿਸ ਤਰ੍ਹਾਂ ਉਨ੍ਹਾਂ ਦੀਆਂ ਜ਼ਿਆਦਾਤਰ ਕਵਿਤਾਵਾਂ ਦੀ ਰਚਨਾ ਉਹਨੀਂ ਦਿਨੀਂ ਹੋਈ, ਜਿਹਨੀਂ ਦਿਨੀਂ ਉਹ ਕਟਕ ਵਿਚ ਆਪਣੇ ਨਿਵਾਸ-ਸਥਾਨ ਤੇ ਰਹਿ ਰਹੇ ਸਨ—"ਏਸੇ ਘਰ ਵਿਚ ਮੇਰੇ ਜੀਵਨ ਦੇ ਆਖ਼ਰੀ ਦਿਨਾਂ ਦੀਆਂ ਜ਼ਿਆਦਾਤਰ

ਕਵਿਤਾਵਾਂ ਰਚੀਆਂ ਗਈਆਂ। ਇਕ ਦਿ. ਮੈਂ ਰਜਨੀਗੰਧਾ ਦੇ ਖਿੜੇ ਹੋਏ ਫੁੱਲਾਂ ਦੀ ਇਕ ਕਤਾਰ ਦੇਖੀ ਤੇ ਕਿਸੇ ਦੂਜੇ ਦਿਨ ਗੁਲਾਬ ਦੇ ਫੁੱਲਾਂ ਦਾ ਇਕ ਗੁੱਛਾ। ਬਸ ਮੈਂ ਉਨ੍ਹਾਂ ਦੇ ਵਿਸ਼ੇ ਵਿਚ ਹੀ ਕਵਿਤਾ ਕਰਨੀ ਆਰੰਭ ਕਰ ਦਿੱਤੀ। ਮੈਂ ਸੋਨਪੰਖੀ ਦੇ ਜੋੜੇ ਨੂੰ ਅਕਸਰ ਮਹੀਨਿਆਂ ਬੱਧੀ ਲਗਭਗ ਹਰ ਰੋਜ਼ ਆਪਣੇ ਬਗ਼ੀਚੇ ਵਿਚ ਆਉਂਦੇ ਦੇਖਿਆ। ਉਹ ਨੇਮ ਨਾਲ ਸਵੇਰੇ 9 ਵਜੇ ਮੇਰੇ ਬਗ਼ੀਚੇ ਵਿਚ ਆ ਜਾਂਦੇ ਤੇ ਤਰ੍ਹਾਂ ਤਰ੍ਹਾਂ ਦੇ ਕੌਤਕ ਵਿਖਾਉਣ ਲੱਗਦੇ। ਮੈਂ ਉਨ੍ਹਾਂ ਉੱਤੇ ਵੀ ਇਕ ਕਵਿਤਾ ਲਿਖੀ। ਮੈਂ ਇਕ ਹੋਰ ਕਵਿਤਾ ਲਿਖੀ ਜਿਸ ਵਿਚ ਮੈਂ ਆਕਾਸ਼ ਵਿਚ ਇਕੱਠੇ ਉੱਡਦੇ ਹੋਏ ਦੂਰ ਜਾਂਦੇ ਕਬੂਤਰਾਂ ਦਾ ਜ਼ਿਕਰ ਕੀਤਾ। ਮੈਂ ਇਕ ਸ਼ਾਮ ਕਠਜੋੜੀ ਨਦੀ ਦੇ ਪੱਥਰ ਦੇ ਪੁਸ਼ਤੇ ਤੇ ਇਕੱਲਾ ਬੈਠਾ ਹੋਇਆ ਸੀ। ਉਸ ਵੇਲੇ ਮੇਰੇ ਮਨ ਵਿਚ ਜੋ ਵਿਚਾਰ ਉਠੇ, ਉਨਾਂ ਨੂੰ ਲੈ ਕੇ ਮੈਂ ਇਕ ਹੋਰ ਕਵਿਤਾ ਲਿਖੀ। (ਆਤਮਕਥਾ, ਪੰਨਾ 195) ਉਹ ਇਹ ਵੀ ਦੱਸਦੇ ਹਨ ਕਿ ਕਿਸ ਤਰ੍ਹਾਂ ਉਨ੍ਹਾਂ ਨੇ ਸਾਬਕਾ ਰਿਆਸਤਾਂ ਵਿਚ ਆਪਣੀ ਨੌਕਰੀ ਦੇ ਦੌਰਾਨ ਪੂਰੇ ਦਸ ਸਾਲ ਤਕ ਕੋਈ ਕਵਿਤਾ ਨਾ ਲਿਖੀ। ਉਨ੍ਹਾਂ ਨੇ ਨਾਵਲ ਲਿਖਣਾ ਵੀ ਆਪਣੇ ਜੀਵਨ ਵਿਚ ਕਾਫ਼ੀ ਬਾਅਦ ਵਿਚ ਸ਼ੁਰੂ ਕੀਤਾ। ਕਟਕ ਵਿਚ ਹੀ ਉਨ੍ਹਾਂ ਨੇ ਆਪਣੇ ਪ੍ਰਸਿੱਧ ਨਾਵਲ 'ਛਮਾਣ ਆਠਗੁੰਠ' ਅਤੇ 'ਲੱਛਮਾ' (ਮੂਲ ਨਾਂ ਅਪੂਰਵ ਮਿਲਨ) ਲਿਖੇ। 'ਮਾਮੂ' ਅਤੇ 'ਪ੍ਰਾਯਸ਼ਿਚਤ' ਨਾਵਲ ,'ਬੌਧਾ ਅਵਤਾਰ' ਕਾਵਿ ਤੇ 'ਆਤਮ-ਜੀਵਨ ਚਰਿਤ' ਬਾਲਾਸੋਰ ਵਿਚ 1905-18 ਦੇ ਵਿਚਕਾਰ ਲਿਖੇ।

ਫ਼ਕੀਰਮੋਹਨ ਬਹੁਤ ਸਹਿਣਸ਼ੀਲਤਾ ਤੇ ਮਾਨਸਿਕ ਦ੍ਰਿੜ੍ਹਤਾ ਦੇ ਧਨੀ ਨਾਵਲਕਾਰ ਸਨ। ਉਨ੍ਹਾਂ ਨੂੰ ਹਾਸ-ਵਿਅੰਗ ਦੀ ਵਿਲੱਖਣ ਸਮਝ ਸੀ। ਉਨ੍ਹਾਂ ਨੇ ਦੁੱਖਾਂ ਤੇ ਇਕਲਾਪੇ ਵਿਚ ਕਾਵਿ ਦੇ ਵੱਖ ਵੱਖ ਸਰੋਤਾਂ ਦਾ ਅਧਿਐਨੇ ਕੀਤਾ।

ਇਸ ਤਰ੍ਹਾਂ ਉਨ੍ਹਾਂ ਦੀ ਆਤਮਕਥਾ ਉਨਾਂ ਦੇ ਵਿਅਕਤਿਤਵ, ਉਨ੍ਹਾ ਦੀਆਂ ਰਚਨਾਵਾਂ, ਉਨ੍ਹਾਂ ਦੇ ਸਮਕਾਲੀ ਲੇਖਕਾਂ ਤੇ ਉਨ੍ਹਾਂ ਦੇ ਯੁੱਗ ਉੱਤੇ ਮਹੱਤਵਪੂਰਣ ਪ੍ਰਕਾਸ਼ ਪਾਉਂਦੀ ਹੈ।

ਇਹ ਉਨ੍ਹਾਂ ਦੀ ਨਿਮਰਤਾ ਹੀ ਹੈ, ਜਿਸ ਦੇ ਅਧੀਨ ਹੋ ਕੇ ਉਹ ਇਹ ਕਹਿੰਦੇ ਹਨ ਕਿ ਉਨ੍ਹਾਂ ਦਾ ਜੀਵਨ ਘਟਨਾਵਾਂ-ਵਿਹੀਨ ਰਿਹਾ ਤੇ ਉਨ੍ਹਾਂ ਦੇ ਜੀਵਨ ਵਿਚ ਕੋਈ ਘਟਨਾ ਮਹੱਤਵਪੂਰਣ ਨਹੀਂ ਹੈ। ਜਿਥੋਂ ਤਕ ਉਨ੍ਹਾਂ ਦੇ ਇਸ ਕਥਨ ਦਾ ਸੰਬੰਧ ਹੈ ਕਿ ਉਨ੍ਹਾਂ ਨੂੰ ਲਿਖਣ ਦਾ ਅਜਿਹਾ ਕੋਈ ਕੌਸ਼ਲ ਨਹੀਂ ਆਉਂਦਾ, ਜੋ ਪਾਠਕਾਂ ਦੇ ਮਨ ਨੂੰ ਮੋਹ ਲਵੇ, ਇਹ ਨਿਸ਼ਚੇ ਹੀ ਸੱਚ ਤੋਂ ਕੋਹਾਂ ਦੂਰ ਹੈ। ਉਨ੍ਹਾਂ ਦੀ ਭਾਸ਼ਾ ਸਪਾਟ, ਅਡੰਬਰਹੀਨ ਤੇ ਸਿੱਧੀ-ਸਰਲ ਹੈ, ਪਰ ਅਕਸਰ ਉਸ ਵਿਚ ਉਦਾਰਤਾ ਤੇ ਹਾਸ-ਵਿਅੰਗ ਦੇ ਗੁਣ ਵੀ ਨਜ਼ਰ ਆਉਂਦੇ ਹਨ ਤੇ ਇਹ ਮਾਨਵਤਾ ਦਾ ਸਰਬ ਵਿਆਪਕ ਸੰਦੇਸ਼ ਵੀ ਦੇਂਦੀ ਹੈ। ਨਿਸ਼ਕਰਸ਼ ਰੂਪ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਫ਼ਕੀਰਮੋਹਨ ਜਿਸ ਨੇ ਉੜੀਆ ਗੱਦ-ਸ਼ੈਲੀ ਨੂੰ ਇਕ ਨਵੀਂ ਦਿਸ਼ਾ ਦਿੱਤੀ, ਸਹਿਜ ਹੀ ਆਧੁਨਿਕ ਭਾਰਤੀ ਕਥਾ-ਸਾਹਿਤ ਦੇ ਪ੍ਰਵਰਤਕਾਂ ਵਿਚੋਂ ਇਕ ਸਨ ਤੇ ਉਨ੍ਹਾਂ ਦਾ ਵਿਅਕਤਿਤਵ ਨਿਸ਼ਚੇ ਹੀ ਆਕਰਸ਼ਕ ਤੇ ਪ੍ਰੇਰਕ ਸੀ, ਜੋ ਆਪਣੀ ਸਹਿਜਤਾ ਤੇ ਖਰੇਪਨ ਵਿਚ ਆਪਣਾ ਕੋਈ ਸਾਨੀ ਨਹੀਂ ਰੱਖਦਾ। ਇਹ ਆਤਮਕਥਾ ਉੜੀਆ ਭਾਸ਼ਾ ਦੀਆਂ ਮੇਰੀਆਂ ਮਨਪਸੰਦ ਪੁਸਤਕਾਂ ਵਿਚੋਂ ਇਕ ਹੈ।

**—ਸੀਤਾਕਾਂਤ ਮਹਾਪਾਤਰ**

# 1. ਬੰਸਾਵਲੀ

ਜ਼ਿਲ੍ਹਾ ਕਟਕ, ਸਬਡਿਵੀਜ਼ਨ ਕੇਂਦਰਪੜਾ ਵਿਚ ਪੈਂਦੇ ਕੁਸ਼ਿੰਦਾ ਨਾਂ ਦੇ ਪਿੰਡ ਵਿਚ 'ਖੰਡਾਇਤ' ਵੰਸ਼ ਦੇ ਅਧੀਨ ਇੱਕ 'ਚੌਂਪਾੜ੍ਹੀ' ਸੀ। ਉਹ ਖੰਡਾਇਤ ਬੰਸ ਲੰਮੇ ਸਮੇਂ ਤੋਂ ਉਤਕਲ ਦੇ ਸਾਬਕਾ ਖ਼ੁਦ-ਮੁਖ਼ਤਾਰ ਮਹਾਰਾਜੇ ਵਲੋਂ ਦਿੱਤੀ ਗਈ ਵਿਸ਼ਾਲ ਭੂਮੀ ਦੀ ਵਰਤੋਂ ਕਰਦਾ ਆ ਰਿਹਾ ਸੀ। ਕਿਹਾ ਜਾਂਦਾ ਹੈ ਕਿ ਮਰਾਠਿਆਂ ਦੇ ਉਤਕਲ ਉੱਤੇ ਕਬਜ਼ਾ ਕਰਨ ਵੇਲੇ ਇਹ ਸੰਪਤੀ ਖਿੰਡਰ ਗਈ ਸੀ।

ਮਰਾਠਿਆਂ ਦੇ ਕਬਜ਼ੇ ਸਮੇਂ ਉਸ ਖੰਡਾਇਤ ਬੰਸ ਦਾ 'ਹਨੂਮੱਲ' ਨਾਂ ਦਾ ਇਕ ਨੌਜਵਾਨ, ਮਰਾਠਾ ਸੈਨਾਪਤੀ ਦੇ ਅਧੀਨ ਸੈਨਿਕ ਦੇ ਪਦ ਉੱਤੇ ਨਿਯੁਕਤ ਹੋ ਕੇ ਪਹਿਲਾਂ-ਪਹਿਲ ਬਾਲੇਸ਼ਵਰ ਆਇਆ ਸੀ। ਪਠਾਣ ਸੈਨਾ ਨੂੰ ਰੋਕਣ ਲਈ ਫੂਲਵਾਰ ਘਾਟੀ ਵਿਚ ਸੰਤਰੀ ਬਣ ਕੇ ਰਹਿਣਾ ਉਸ ਦਾ ਕੰਮ ਸੀ ਅਤੇ ਆਪਣੇ ਇਸ ਕਾਰਜ ਲਈ ਉਸ ਨੂੰ ਕਰ-ਮੁਕਤ ਪੰਤਾਲੀ ਵਿੱਘੇ ਜ਼ਮੀਨ ਮਿਲੀ ਸੀ। ਦਲਪਤੀ ਹਨੂਮੱਲ ਦੇ ਅਧੀਨ ਹੋਰ ਵੀ ਸੈਨਿਕ ਸਨ। ਉਨ੍ਹਾਂ ਲਈ ਵੀ ਸੁਤੰਤਰ ਤੌਰ ਤੇ ਕਰ ਮੁਕਤ ਪਾਇਕਾਨਾ ਜ਼ਮੀਨ ਸੀ। ਸੰਮਤ 1250 (ਉੜੀਆ) ਦੇ ਪਿਛਲੇ ਬੰਦੋਬਸਤ ਤਕ ਪਾਇਕ-ਬੰਸ ਵਾਲੇ ਇਨ੍ਹਾਂ ਜ਼ਮੀਨਾਂ ਦੀ ਨਿਰਵਿਵਾਦ ਵਰਤੋਂ ਕਰਦੇ ਆਏ ਸਨ। ਬੰਦੋਬਸਤ ਦੇ ਵੇਲੇ ਤਕ ਪਾਇਕ-ਬੰਸ ਦੇ ਕਈ ਪਰਿਵਾਰ ਲੁਪਤ ਹੋ ਗਏ ਸਨ। ਜੋ ਆਪਣੀਆਂ-ਆਪਣੀਆਂ ਸਨਦਾਂ ਵਿਖਾ ਸਕੇ, ਉਨ੍ਹਾਂ ਦੀਆਂ ਜ਼ਮੀਨਾਂ ਬਹਾਲ ਰਹੀਆਂ। ਸਨਦਹੀਣ ਪਾਇਕਾਂ ਦੀ ਜ਼ਮੀਨ ਜ਼ਬਤ ਹੋ ਗਈ।

ਹਨੂਮੱਲ ਨੂੰ ਮਰਾਠਿਆਂ ਤੋਂ 'ਸੈਨਾਪਤੀ' ਦੀ ਪਦਵੀ ਮਿਲੀ ਸੀ। ਉਨ੍ਹਾਂ ਦੇ ਅਯੋਗ ਬੰਸੀ ਆਪਣੀ ਕੁਲ ਦਾ ਨਾਂ ਤਿਆਗ ਕੇ, ਭੂਮੀਹੀਣ, ਸੈਨਾਹੀਣ ਹੋ ਕੇ ਵੀ 'ਸੈਨਾਪਤੀ' ਪਦਵੀ ਦੀ ਵਰਤੋਂ ਕਰਦੇ ਆ ਰਹੇ ਹਨ, ਸਿਰਫ ਪਿਤ੍-ਸ਼ਰਾਧ ਜਾਂ ਉਸ ਵਰਗੇ ਕਿਸੇ ਧਰਮ-ਅਨੁਸ਼ਠਾਨ ਵੇਲੇ ਉਹ ਆਪਣੇ 'ਮੱਲ' ਨਾਂ ਦਾ ਉਲੇਖ ਮਾਤਰ ਕਰਦੇ ਹਨ।

ਮਰਾਠਿਆਂ ਤੋਂ ਮਿਲੀ ਜਾਗੀਰੀ ਜ਼ਮੀਨ ਉੱਤੇ ਇਸ ਬੰਸ ਦਾ ਅਧਿਕਾਰ ਖ਼ਤਮ ਹੋਣ ਦੀ ਘਟਨਾ ਵੀ ਰਹੱਸਮਈ ਹੈ। ਈਸਟ ਇੰਡੀਆ ਕੰਪਨੀ ਦੇ ਬਾਲੇਸ਼ਵਰ ਉੱਤੇ ਅਧਿਕਾਰ ਕਰਨ ਸਮੇਂ (ਸੰਨ 1803 ਈਸਵੀ) ਲੇਖਕ ਦੀ ਪਿਤਾਮਹੀ ਕੁਚਿਲਾ ਦੇਈ ਯੁਵਤੀ ਵਿਧਵਾ ਸੀ। ਗੋਦ ਵਿਚ ਚਾਰ ਤੇ ਦੋ ਸਾਲ ਦੀਆਂ ਦੋ ਸੰਤਾਨਾਂ ਸਨ।

ਠਾਕੁਰ ਮਾਂ ਕਹਾਣੀ ਸੁਣਾਉਂਦੀ ਕਿ ਕੰਪਨੀ ਦੀ ਫ਼ੌਜ ਦੱਖਣ ਤੇ ਪੂਰਬ ਦੋਨਾਂ ਪਾਸਿਆਂ ਤੋਂ ਬਾਲੇਸ਼ਵਰ ਆਈ ਸੀ। ਫ਼ੌਜ ਦੀ, ਬਾਲੇਸਵਰ ਦੇ ਪੂਰਬ-ਆਂਚਲ ਦੇ ਨਦੀ-ਮੁਹਾਣੇ ਉੱਤੇ ਸਥਿਤ ਬਲਰਾਮਗੜ੍ਹ ਨਾਮਕ ਥਾਂ 'ਤੇ ਪਹੁੰਚਣ ਦੀ ਖ਼ਬਰ ਸੁਣ ਕੇ ਪਿੰਡ ਵਾਲੇ

ਜਾਨ ਬਚਾਉਣ ਖ਼ਾਤਰ ਘਰਾਂ ਦੀਆਂ ਸਾਰੀਆਂ ਚੀਜ਼ਾਂ ਛੱਡ, ਪਰਿਵਾਰ ਵਾਲਿਆਂ ਨੂੰ ਨਾਲ ਲੈ ਕੇ ਜੰਗਲਾਂ ਵਿਚ ਭੱਜ ਗਏ ਸਨ। ਥੋੜ੍ਹੇ ਹੀ ਦਿਨਾਂ ਵਿਚ ਦੇਸ਼ ਵਿਚ ਸ਼ਾਂਤੀ ਕਾਇਮ ਹੋ ਗਈ। ਕੰਪਨੀ ਬਹਾਦੁਰ ਦੀ ਨਿਡਰ ਘੋਸ਼ਣਾ ਸੁਣ ਕੇ ਪਿੰਡ ਵਾਲੇ ਆਪਣੇ-ਆਪਣੇ ਘਰਾਂ ਨੂੰ ਮੁੜ ਆਏ। ਕਈ ਤਾਂ ਇਸ ਹੱਦ ਤੱਕ ਦੁਖੀ ਹੋ ਕੇ ਗਏ ਸਨ ਕਿ ਆਪਣੇ ਘਰਾਂ ਦੇ ਬੂਹੇ ਬੰਦ ਕਰਨ ਤੱਕ ਦਾ ਉਨ੍ਹਾਂ ਨੂੰ ਸਮਾਂ ਨਹੀਂ ਸੀ ਮਿਲਿਆ। ਜਦੋਂ ਉਹ ਆਪਣੇ ਘਰਾਂ ਨੂੰ ਮੁੜ ਕੇ ਆਏ ਤਾਂ ਉਨ੍ਹਾਂ ਨੇ ਦੇਖਿਆ ਕਿ ਉਨ੍ਹਾਂ ਦੇ ਵਾੜਿਆਂ ਵਿਚ ਫਲ ਪੱਕ ਕੇ ਝੜ ਵੀ ਗਏ ਹਨ। ਸਾਰੇ ਆਪਣੀ ਜਾਨ ਬਚਾਉਣ ਦੇ ਫ਼ਿਕਰ ਵਿਚ ਸਨ, ਚੋਰੀ ਲਈ ਚੋਰ ਕਿੱਥੋਂ ਆਉਂਦੇ।

ਲੇਖਕ ਨੇ ਬਚਪਨ ਵਿਚ ਇਸ ਘਟਨਾ ਦੇ ਚਸ਼ਮਦੀਦ ਗਵਾਹ ਪਿੰਡ ਦੇ ਵੱਡੇ-ਬੁੱਢਿਆਂ ਤੋਂ ਸੁਣਿਆ ਹੈ ਕਿ ਮਰਾਠਿਆਂ ਦੇ ਸ਼ਾਸਨ-ਸਮਾਪਤੀ ਦੇ ਵੇਲੇ ਦੇਸ਼ ਵਿਚ ਏਨੀ ਅਰਾਜਕਤਾ ਸੀ ਕਿ ਚੋਰ, ਡਾਕੂ, ਨਾਗਾ ਸਨਿਆਸੀਆਂ ਦੇ ਅੱਤਿਆਚਾਰ ਆਦਿ ਦੇ ਕਾਰਣ ਲੋਕ ਸੋਨਾ-ਚਾਂਦੀ, ਕਾਂਸਾ-ਪਿੱਤਲ ਤੱਕ ਆਪਣੇ ਘਰਾਂ ਵਿਚ ਖੁੱਲ੍ਹ ਕੇ ਰੱਖਣ ਦਾ ਸਾਹਸ ਨਹੀਂ ਕਰਦੇ ਸਨ। ਆਮ ਜਨਤਾ ਬਹੁਤ ਗ਼ਰੀਬ ਤੇ ਭੈਭੀਤ ਸੀ। ਉਸ ਵੇਲੇ ਦੀ ਤੁਲਨਾ ਵਿਚ ਹੁਣ ਅਸੀਂ ਸਵਰਗ ਵਿਚ ਰਹਿੰਦੇ-ਵੱਸਦੇ ਹਾਂ।

ਉੜੀਸਾ ਜਾਂ ਬਾਲੇਸ਼ਵਰ ਵਿਚ ਈਸਟ ਇੰਡੀਆ ਕੰਪਨੀ ਦੇ ਸ਼ਾਸਨ ਦੀ ਪ੍ਰਤਿਸ਼ਠਾ ਦੇ ਕੁਝ ਹੀ ਮਹੀਨਿਆਂ ਬਾਅਦ ਸਰਕਾਰ ਬਹਾਦੁਰ ਨੇ ਸਾਰੇ ਰਾਜ ਵਿਚ ਐਲਾਨ ਕਰ ਦਿੱਤਾ ਕਿ ਮਰਾਠਿਆਂ ਦੇ ਸ਼ਾਸਨ-ਕਾਲ ਵਿਚ ਜਿਸ ਦਾ ਜਿਵੇਂ ਵਿਹਾਰਕ-ਵਿਧਾਨ ਸੀ, ਠੀਕ ਉਂਜ ਹੀ ਰੱਖਿਆ ਜਾਏਗਾ। ਕਿਸੇ ਦੀ ਸੰਪਤੀ ਵਿਚ ਦਖ਼ਲ ਨਹੀਂ ਦਿੱਤਾ ਜਾਏਗਾ। ਮਿਥੀ ਤਰੀਕ ਨੂੰ ਆਪਣੀਆਂ-ਆਪਣੀਆਂ ਸਨਦਾਂ ਲੈ ਕੇ ਕਚਹਿਰੀ ਵਿਚ ਹਾਜ਼ਿਰ ਹੋਣ ਤੇ ਕਲੈਕਟਰ ਸਾਹਿਬ ਦੇ ਕੋਲ ਆਪਣਾ ਨਾਂ ਲਿਖਵਾ ਲੈਣ। ਇਸ ਸਰਕਾਰੀ ਐਲਾਨ ਦਾ ਮਤਲਬ ਨਾ ਸਮਝਦੇ ਜਾਂ ਸ਼ੱਕ ਅਧੀਨ ਜ਼ਿਆਦਾਤਰ ਕਚਹਿਰੀ ਵਿਚ ਹਾਜ਼ਿਰ ਨਾ ਹੋ ਸਕੇ। ਉਨ੍ਹਾਂ ਨੂੰ ਹਾਜ਼ਿਰ ਕਰਨ ਲਈ ਪ੍ਰਵਾਨਾ ਲੈ ਕੇ ਸਿਪਾਹੀ ਭੇਜੇ ਗਏ। ਇਕ ਸਿਪਾਹੀ ਪ੍ਰਵਾਨਾ ਲੈ ਕੇ ਸਾਡੇ ਘਰ ਵੀ ਆਇਆ ਸੀ। ਉਸ ਵੇਲੇ ਠਾਕੁਰ ਮਾਂ ਛੋਟੀ ਉਮਰ ਦੀ ਵਿਧਵਾ ਸੀ। ਸਰਕਾਰੀ ਸਿਪਾਹੀ ਨੂੰ ਆਇਆ ਵੇਖ ਉਹਨੇ ਪਿੰਡ ਵਾਲਿਆਂ ਦੀ ਸ਼ਰਨ ਲਈ। ਭੋਲੇ ਪਿੰਡ ਵਾਲਿਆਂ ਦੀ ਰਾਇ ਦੇ ਅਨੁਸਾਰ ਉਹ ਲੋਕ ਇਸ ਨਿਰਣੇ ਉੱਤੇ ਪਹੁੰਚੇ ਕਿ ਮਰਾਠਿਆਂ ਦੀ ਤਰਫ਼ਦਾਰੀ ਕਰਨ ਵਾਲਿਆਂ ਨੂੰ ਮਾਰਨ ਲਈ ਬੁਲਾਇਆ ਗਿਆ ਹੈ। ਠਾਕੁਰ ਮਾਂ ਨੇ ਡਰ ਦੇ ਮਾਰੇ ਦੋਨਾਂ ਬੱਚਿਆਂ ਨੂੰ ਘਰ ਦੀ ਇਕ ਨੁੱਕਰ ਵਿਚ ਸੁਆ ਕੇ ਉਨ੍ਹਾਂ ਉੱਤੇ ਚਟਾਈ ਦੇ ਦਿੱਤੀ ਤੇ ਬੂਹੇ ਦੀ ਓਟ ਵਿਚੋਂ ਜਵਾਬ ਦਿੱਤਾ—"ਇਸ ਘਰ ਵਿਚ ਇਕ ਵੀ ਮਰਦ ਨਹੀਂ, ਸਾਨੂੰ ਕੋਈ ਜ਼ਮੀਨ ਨਹੀਂ ਚਾਹੀਦੀ। ਮੌਜੂਦ ਪਿੰਡ ਵਾਲਿਆਂ ਨੇ ਠਾਕੁਰ ਮਾਂ ਦੀਆਂ ਗੱਲਾਂ ਦਾ ਸਮਰਥਨ ਕੀਤਾ ਤਾਂ ਸਿਪਾਹੀ ਮੁੜ ਗਿਆ ਤੇ ਸਾਡੇ ਬੰਸ ਤੋਂ ਜਾਗੀਰੀ ਜ਼ਮੀਨ ਜਾਂਦੀ ਰਹੀ।

ਉਪਰ ਦੱਸੇ ਹਨੁਮੱਲ ਦੇ ਨਾਲ ਮੇਰੇ ਸੰਬੰਧ ਦਾ ਅਨੁਮਾਨ ਨਿਮਨ ਲਿਖਤ ਬੰਸਾਵਲੀ ਤੋਂ ਲਗਾਇਆ ਜਾ ਸਕਦਾ ਹੈ :


ਹਨੁਮੱਲ (ਸੈਨਾਪਤੀ)
ਗੋਵਿੰਦਮੱਲ (ਸੈਨਾਪਤੀ)
ਕੁਸ਼ਮੱਲ (ਸੈਨਾਪਤੀ)
ਪੁਰਸ਼ੋਤਮ ਸੈਨਾਪਤੀ
ਲਕਸ਼ਮਣਚਰਣ ਸੈਨਾਪਤੀ
ਫ਼ਕੀਰਮੋਹਨ ਸੈਨਾਪਤੀ

# 2. ਬਚਪਨ ਦੀਆਂ ਗੱਲਾਂ

ਸੰਨ 1842 ਈਸਵੀ ਦੇ ਜਨਵਰੀ ਮਹੀਨੇ ਵਿਚ ਜਾਂ ਸੰਮਤ 1250 (ਉੜੀਆ) ਦੀ ਮਕਰ ਸੰਕਰਾਤੀ ਸ਼ੁੱਕਰਵਾਰ ਨੂੰ ਬਾਲੇਸ਼ਵਰ ਸ਼ਹਿਰ ਦੇ ਮੱਲੀਕਾਸ਼ਪੁਰ ਵਿਚ ਮੇਰਾ ਜਨਮ ਹੋਇਆ। ਮੇਰੀ ਮਾਤਾ ਦਾ ਨਾਂ ਤੁਲਸੀ ਦੇਈ ਅਤੇ ਪਿਤਾ ਜੀ ਦਾ ਨਾਂ ਲਕਸ਼ਮਣਚਰਣ ਸੈਨਾਪਤੀ ਹੈ। ਜੋਤਸ਼ੀਆਂ ਨੇ ਮੇਰੀ ਜਨਮ ਪੱਤਰੀ ਇਸ ਤਰ੍ਹਾਂ ਬਣਾਈ ਸੀ




4/2 ਰੋਹਿਨੀ-ਰੁੱਖ

ਸੁਣਿਆ ਹੈ, ਪੈਦਾ ਹੁੰਦੇ ਹੀ ਮੇਰੇ ਖੱਬੇ ਕੰਨ ਦੇ ਉਤਲੇ ਹਿੱਸੇ ਵਿਚ ਮੋਰੀ ਕਰ ਕੇ ਇਕ ਸੋਨੇ ਦਾ ਛੱਲਾ ਪਾ ਦਿੱਤਾ ਗਿਆ ਸੀ। ਮੇਰੇ ਇਕ ਵੱਡੇ ਭਰਾ ਸਨ, ਚੈਤਨੈਚਰਣ। ਮੇਰੇ ਜਨਮ ਤੋਂ ਪਹਿਲੇ ਹੀ ਉਹ ਪਰਲੋਕ ਸਿਧਾਰ ਗਏ। ਲੋਕਾਂ ਵਿਚ ਇਹ ਵਿਸ਼ਵਾਸ ਸੀ ਕਿ ਜੇ ਵੱਡਾ ਮੁੰਡਾ ਮਰ ਗਿਆ ਹੈ ਤੇ ਉਸ ਦੇ ਛੋਟੇ ਭਰਾ ਦੇ ਪੈਦਾ ਹੁੰਦੇ ਹੀ ਉਸ ਦੇ ਕੰਨ ਵਿਚ ਮੋਰੀ ਕਰ ਦਿੱਤੀ ਜਾਏ ਤਾਂ ਯਮਰਾਜ ਉਸ ਨੂੰ ਬਦਸ਼ਗਨ ਮੰਨ ਕੇ ਨਹੀਂ ਲੈ ਜਾਂਦੇ। ਬਚਪਨ ਵਿਚ ਉਸ ਤਰ੍ਹਾਂ ਦੀਆਂ ਮੋਰੀਆਂ ਮੈਂ ਕਈਆਂ ਦੇ ਕੰਨਾਂ ਵਿਚ ਹੁੰਦੀਆਂ ਦੇਖੀਆਂ ਹਨ।

ਮੈਂ ਜਦੋਂ ਇੱਕ ਸਾਲ, ਪੰਜ ਮਹੀਨਿਆਂ ਦਾ ਸੀ ਤਾਂ ਪਿਤਾ ਜੀ ਜਗਨਨਾਥ ਦੀ ਰੱਥ ਯਾਤਰਾ ਵੇਖਣ ਲਈ ਪੁਰੀ ਗਏ ਸਨ। ਵਾਪਸ ਆਉਂਦੇ ਹੋਏ ਭੁਵਨੇਸ਼ਵਰ ਵਿਚ 'ਵਿਸੂਚਿਕਾ' (ਹੈਜ਼ੇ) ਨਾਲ ਬਿਮਾਰ ਹੋ ਕੇ ਪਰਲੋਕ ਸਿਧਾਰ ਗਏ। ਪਿੰਡ ਦੇ ਕਈ ਲੋਕ ਉਨ੍ਹਾਂ ਦੇ ਸਹਿਯਾਤਰੀ ਸਨ, ਨਾਲ ਹੀ ਉਨ੍ਹਾਂ ਦੀ ਮਾਤਾ ਜੀ (ਠਾਕੁਰ ਮਾਂ) ਵੀ ਸੀ। ਠਾਕੁਰ ਮਾਂ ਤੋਂ ਸੁਣਿਆ ਹੈ ਕਿ ਭੁਵਨੇਸ਼ਵਰ ਮੰਦਿਰ ਦੇ ਕੋਲ ਬਿੰਦੂਸਾਗਰ ਪੁਸ਼ਕਰਿਣੀ ਦੇ ਪੱਥਰ-ਘਾਟ ਉੱਤੇ ਪਿਤਾ ਜੀ ਨੇ ਪ੍ਰਾਣ ਤਿਆਗੇ। ਉਨ੍ਹਾਂ ਦੇ ਪਰਲੋਕ-ਸਿਧਾਰਨ ਦੀ ਖ਼ਬਰ ਸੁਣ ਕੇ ਪਿੰਡ ਦੇ ਲੋਕਾਂ ਨੇ ਰੋਣਾ-ਪਿੱਟਣਾ ਸ਼ੁਰੂ ਕਰ ਦਿੱਤਾ। ਪਿਤਾ ਜੀ ਦਾ ਇਕ

ਪਾਲਤੂ ਕੁੱਤਾ ਸੀ। ਉਸ ਨੇ ਵੀ ਉਨ੍ਹਾਂ ਦੇ ਨਾਲ ਮਿਲ ਕੇ ਚੀਕ਼ਣਾ ਸ਼ੁਰੂ ਕਰ ਦਿੱਤਾ। ਲੋਕ ਤਾਂ ਚੁੱਪ ਹੋ ਗਏ, ਪਰ ਉਹ ਸ਼ਾਂਤ ਨਾ ਹੋਇਆ। ਪਿਤਾ ਜੀ ਜਿਨ੍ਹਾਂ ਥਾਵਾਂ 'ਤੇ ਜਾਂਦੇ ਹੁੰਦੇ ਹਨ, ਪਿੰਡ ਵਿਚ ਜਿਨ੍ਹਾਂ-ਜਿਨ੍ਹਾਂ ਥਾਵਾਂ ਉੱਤੇ ਉਠਦੇ-ਬੈਠਦੇ ਸਨ, ਉਨ੍ਹਾਂ ਥਾਵਾਂ ਉੱਤੇ ਜਾ ਕੇ ਵਾਰ-ਵਾਰ ਸੁੰਘ ਕੇ ਆਉਂਦਾ ਤੇ ਉਸੇ ਤਰ੍ਹਾਂ ਅੱਠ ਦਿਨਾਂ ਤੱਕ ਬਿਨਾਂ ਖਾਧੇ-ਪੀਤੇ ਰਹਿ ਕੇ ਆਖ਼ਿਰ ਮਰ ਗਿਆ।

ਪਿਤਾ ਜੀ ਦੀ ਮੌਤ ਦੀ ਖ਼ਬਰ ਸੁਣ ਕੇ, ਮਾਤਾ ਜੀ ਨੇ ਜੋ ਮੰਜਾ ਮੱਲਿਆ ਫਿਰ ਨਾ ਉੱਠੀ। ਚੌਦਾਂ ਮਹੀਨੇ ਤੱਕ ਸਰੀਰਕ ਤੇ ਮਾਨਸਿਕ ਕਸ਼ਟ ਭੋਗ ਕੇ ਸੰਮਤ 1252, ਭਾਦਰੋਂ ਦੀ ਸ਼ੁਕਲ ਅਸ਼ਟਮੀ ਦੇ ਦਿਨ ਉਨ੍ਹਾਂ ਨੇ ਪ੍ਰਾਣ ਤਿਆਗ ਦਿੱਤੇ।

ਮੈਂ ਉਸ ਦਿਨ ਤੋਂ ਬਿਲਕੁਲ ਬੇਸਹਾਰਾ ਹੋ ਗਿਆ। ਮੇਰੇ ਹਮ-ਉਮਰ, ਖ਼ੁਸ਼ਹਾਲ ਲੋਕ ਮੇਰੇ ਨਾਲੋਂ ਜ਼ਿਆਦਾ ਤੰਦਰੁਸਤ, ਸਿਹਤਮੰਦ ਸਰੀਰ ਵਾਲੇ ਤੇ ਚੰਗੇ ਭਾਗਾਂ ਵਾਲੇ ਪੁਰਸ਼ ਧਰਤੀ ਤਿਆਗ ਕੇ ਚਲੇ ਗਏ। ਪਰ ਮਾਂ-ਪਿਉਹੀਣ ਤੇ ਚਿਰਾਂ ਦਾ ਰੋਗੀ, ਮੈਂ, ਜੀਵਨ-ਕਾਲ ਵਿਚ ਭਿਆਨਕ ਕਸ਼ਟਾਂ-ਸੰਕਟਾਂ ਦੀ ਅਵਸਥਾ ਦਾ ਸਾਹਮਣਾ ਕਰਦਾ ਹੋਇਆ, ਇਕਦਮ ਨਿਰਬਲ ਹੋਏ ਹੱਥ ਨਾਲ ਆਪਣੇ ਲੰਮੇ ਜੀਵਨ ਦਾ ਸਾਰਹੀਣ ਹਾਲ ਲਿਖਣ ਬੈਠਾ ਹਾਂ। ਇਹ ਕਿਸ ਦਾ ਆਦੇਸ਼ ਹੈ, ਕਿਸ ਦੀ ਯਾਚਨਾ, ਬੇਨਤੀ ਤੇ ਸਹਾਇਤਾ ਹੈ ? ਕਿਸੇ ਨਿਮਨ ਕੀਟ ਤੱਕ ਦੀ ਸ੍ਰਿਸ਼ਟੀ ਵੀ ਉਦੇਸ਼ਹੀਨ ਨਹੀਂ ਹੁੰਦੀ। ਫਿਰ ਕਿਸ ਉਦੇਸ਼ ਦੀ ਸਾਧਨਾ ਲਈ ਈਸ਼ਵਰ ਨੇ ਮੈਨੂੰ ਹੁਣ ਤੱਕ ਜੀਵਿਤ ਰਖਿਆ।

ਮਾਤਾ-ਪਿਤਾ ਦੇ ਵਿਯੋਗ ਤੋਂ ਬਾਅਦ ਜਿਵੇਂ ਪ੍ਰਭੂ ਦੇ ਆਦੇਸ਼ ਨਾਲ ਪਿਤਾਮਹੀ ਕੁਰਿਲਾਦੇਈ ਨੇ ਮੈਨੂੰ ਝੋਲੀ ਵਿਚ ਚੁੱਕ ਲਿਆ। ਸਾਡੇ ਏਥੇ ਕਿਹਾ ਜਾਂਦਾ ਹੈ ਕਿ 'ਪਾਲਦੀ ਹੈ ਤਾਂ ਪਿਉ ਦੀ ਮਾਂ, ਜਾਂ ਮਾਂ ਦੀ ਮਾਂ।' ਮੇਰੇ ਜੀਵਨ ਦੀ ਰੱਖਿਆ ਲਈ ਠਾਕੁਰ ਮਾਂ ਨੇ ਜ਼ਿੰਨਾ ਜਤਨ ਕੀਤਾ ਹੈ; ਜ਼ਿੰਨਾ ਸੰਤਾਪ ਭੋਗਿਆ ਹੈ, ਪਰਛਾਵੇਂ ਵਾਂਗ ਉਹੋ ਸਾਰੀਆਂ ਗੱਲਾਂ ਜਦੋਂ ਮੇਰੇ ਮਨ ਵਿਚ ਉੱਠਦੀਆਂ ਹਨ, ਤਾਂ ਮਨ ਵਿਆਕੁਲ ਹੋ ਜਾਂਦਾ ਹੈ। ਹਾਏ, ਉਸ ਉਪਕਾਰ ਦੇ ਬਦਲੇ ਵਿਚ ਮੈਂ ਕੁਝ ਵੀ ਨਾ ਕਰ ਸਕਿਆ।

ਮਾਤਾ ਜੀ ਦੇ ਦਿਹਾਂਤ ਤੋਂ ਬਾਅਦ ਸੱਤ-ਅੱਠ ਸਾਲ ਤੱਕ ਮੈਂ ਸੰਗ੍ਰਹਿਣੀ ਤੇ ਬਵਾਸੀਰ ਵਰਗੀ ਦੁਖਦਾਈ ਬਿਮਾਰੀ ਭੋਗਦੇ ਹੋਏ ਪਿਆ ਰਿਹਾ। ਠਾਕੁਰ ਮਾਂ ਰਾਤ-ਦਿਨ ਇੱਕ ਕਰਕੇ ਮੇਰੇ ਬਿਸਤਰੇ ਦੇ ਕੋਲ ਬੈਠੀ ਰਹਿੰਦੀ। ਮਹੀਨੇ ਤੋਂ ਬਾਅਦ ਮਹੀਨਾ, ਸਾਲ ਬਾਅਦ ਸਾਲ ਉਸੇ ਤਰ੍ਹਾਂ ਬੀਤਦੇ ਗਏ। ਭੁੱਖੀ ਤੇ ਉਣੀਂਦੀ ਰਹਿ ਕੇ ਠਾਕੁਰ ਮਾਂ ਨੇ ਦਿਨ ਬਿਤਾਏ ਹਨ। ਜਿਵੇਂ ਮੇਰਾ ਇੱਕ ਹੱਥ ਮੌਤ ਤੇ ਦੂਜਾ ਹੱਥ ਠਾਕੁਰ ਮਾਂ ਫੜ ਕੇ ਦੋਨੋਂ ਆਪਣੇ ਵਲ ਖਿੱਚ ਰਹੇ ਸਨ। ਆਖ਼ਿਰ ਠਾਕੁਰ ਮਾਂ ਦੀ ਜਿੱਤ ਹੋਈ ਅਤੇ ਮੈਂ ਠੀਕ ਹੋਣ ਲੱਗ ਪਿਆ।

ਮੇਰੇ ਬਿਸਤਰ ਕੋਲ ਮੇਰੀ ਬਿਮਾਰੀ ਵੇਲੇ ਬੈਠੀ ਹੋਈ ਠਾਕੁਰ ਮਾਂ ਹੱਥ ਜੋੜ ਕੇ ਸੰਸਾਰ ਦੇ ਸਾਰੇ ਦੇਵੀ-ਦੇਵਤਿਆਂ ਤੋਂ ਮੇਰੇ ਪ੍ਰਾਣਾਂ ਦੀ ਭਿੱਖਿਆ ਮੰਗ ਰਹੀ ਸੀ। ਬਾਲੇਸ਼ਵਰ ਦੇ ਦੋ ਪੀਰ ਸਨ। ਆਖ਼ਿਰ ਠਾਕੁਰ ਮਾਂ ਉਹਨਾਂ ਦੀ ਸ਼ਰਨ ਵਿਚ ਗਈ। ਉਨ੍ਹਾਂ ਕੋਲ ਮਨੌਤ ਮੰਗੀ—'ਮੇਰਾ ਲੜਕਾ ਬ੍ਰਿਜ ਚੰਗਾ ਹੋ ਜਾਏ ਤਾਂ ਮੈਂ ਉਸ ਨੂੰ ਤੁਹਾਡੇ ਲੋਕਾਂ ਦਾ ਫ਼ਕੀਰ ਜਾਂ ਗ਼ੁਲਾਮ ਬਣਾ ਦੇਵਾਂਗੀ।' ਪਹਿਲਾਂ ਮੇਰਾ ਨਾਂ ਬ੍ਰਿਜ ਮੋਹਨ ਸੀ, ਠਾਕੁਰ ਮਾਂ

ਨੇ ਬਦਲ ਦਿੱਤਾ—ਫ਼ਕੀਰ। ਪੀਰਾਂ ਦੀ ਖ਼ੁਸ਼ੀ ਲਈ ਠਾਕੁਰ ਮਾਂ ਨੇ ਮੇਰਾ ਇਹ ਪਠਾਣ ਨਾਂ ਰੱਖਿਆ ਸੀ।

ਬਿਮਾਰੀ ਤੋਂ ਮੁਕਤੀ ਮਿਲੀ। ਮੈਂ ਬਚ ਗਿਆ। ਪਰ ਠਾਕੁਰ ਮਾਂ ਮੋਹ ਨਾ ਛੱਡ ਸਕੀ ਤੇ ਮੈਨੂੰ ਪੀਰਾਂ ਨੂੰ ਨਾਂ ਦੇ ਸਕੀ। ਸਿਰਫ਼ ਮੁਹੱਰਮ ਵੇਲੇ ਅੱਠ ਦਿਨਾਂ ਲਈ ਮੈਨੂੰ ਫ਼ਕੀਰ ਬਣਾ ਦੇਂਦੀ ਸੀ। ਉਨ੍ਹਾਂ ਦਿਨਾਂ ਵਿਚ ਮੈਂ ਫ਼ਕੀਰਾਂ ਵਾਲੇ ਕੱਪੜੇ ਪਾਉਂਦਾ ਸੀ। ਗੋਡਿਆਂ ਤੱਕ ਬਾਣਾ, ਸਰੀਰ ਉੱਤੇ ਕਈ ਰੰਗਾਂ ਦੀ ਫ਼ਤੂਹੀ, ਸਿਰ ਉੱਤੇ ਫ਼ਕੀਰੀ ਟੋਪੀ। ਮੋਢੇ ਉੱਤੇ ਕਈ ਰੰਗਾਂ ਦੀ ਇਕ ਝੋਲੀ ਤੇ ਹੱਥ ਵਿਚ ਲਾਖ-ਜੜੀ ਸੋਟੀ ਲੈ ਕੇ, ਚਿਹਰੇ ਉੱਤੇ ਸਫ਼ੈਦੀ ਪੋਚ ਕੇ ਸਵੇਰ-ਸ਼ਾਮ ਪਿੰਡ ਦੇ ਘਰ ਘਰ ਤੋਂ ਭਿੱਖਿਆ ਮੰਗਦਾ ਤੇ ਸ਼ਾਮ ਨੂੰ ਭਿੱਖਿਆ ਵਿਚ ਮਿਲੇ ਚੌਲ ਵੇਚ ਕੇ ਜੋ ਪੈਸੇ ਮਿਲਦੇ, ਪੀਰਾਂ ਦੀ ਸ਼ੀਰਨੀ ਲਈ ਭੇਜ ਦਿੱਤੇ ਜਾਂਦੇ।

# 3. ਵਿੱਦਿਆ ਦਾ ਆਰੰਭ–1852

ਸਕੂਲ ਵਿਚ ਪੜ੍ਹਾਈ ਦੇ ਸਮੇਂ ਮੇਰੀ ਉਮਰ ਨੌਂ ਸਾਲ ਸੀ। ਸ਼ਹਿਰ ਦੇ ਵਿਚਕਾਰ ਹਰ ਵੱਡੀ ਬਸਤੀ ਵਿਚ ਤੇ ਬਸਤੀ ਛੋਟੀ ਹੋਵੇ ਤਾਂ ਦੋ-ਤਿੰਨ ਬਸਤੀਆਂ ਵਿਚ ਇੱਕ-ਇੱਕ ਸਕੂਲ ਸੀ। ਵੱਡੇ ਘਰਾਂ ਵਿਚ ਸੁੰਤਤਰ ਰੂਪ 'ਚ ਅਧਿਆਪਕ ਸਨ। ਪਿੰਡ ਵਿਚ 'ਬਾਊਰੀ, ਕੰਡਰਾ, ਆਦਿ ਅਛੂਤ ਜਾਤੀ ਦੇ ਮੁੰਡੇ ਵੀ ਉੱਚੀ ਜਾਤ ਵਾਲੇ ਬੱਚਿਆਂ ਤੋਂ ਦੂਰ ਬੈਠ ਕੇ ਪਾਠਸ਼ਾਲਾ ਵਿਚ ਪੜ੍ਹਦੇ ਸਨ।

ਉਸ ਵੇਲੇ ਪੜ੍ਹਾਉਣ ਲਈ ਅਧਿਆਪਕ ਕਟਕ ਜ਼ਿਲ੍ਹੇ ਤੋਂ ਵਿਸ਼ੇਸ਼ ਕਰਕੇ ਕਟਕ ਜ਼ਿਲ੍ਹੇ ਦੇ ਝੰਕੜ ਪਰਗਨੇ ਤੋਂ ਬਾਲੇਸ਼ਵਰ ਜ਼ਿਲ੍ਹੇ ਵਿਚ ਆਉਂਦੇ ਸਨ। ਅਧਿਆਪਕਾਂ ਦੇ ਆਉਣ ਦਾ ਸਮਾਂ ਸੀ ਚੇਤਰ ਦਾ ਮਹੀਨਾ। ਅਧਿਆਪਕ ਪਹਿਰਾਵੇ ਤੋਂ ਪਛਾਣੇ ਜਾਂਦੇ ਸਨ। ਗੋਡਿਆਂ ਤਕ ਨੂੰ ਢੱਕਣ ਵਾਲੀ ਮੋਟੀ-ਜਿਹੀ ਧੋਤੀ, ਸਿਰ ਉੱਤੇ ਮਟਮੈਲਾ ਪਰਨਾ, ਮੋਢੇ ਉੱਤੇ ਬੰਨ੍ਹੀਆਂ ਦੋ ਪੋਟਲੀਆਂ—ਇਕ ਪਾਸੇ ਅੱਧਾ ਸੇਰ ਤੱਕ ਪਕਾਉਣ ਲਈ ਪਤੀਲੀ ਤੇ ਇਕ ਹਲਕਾ-ਜਿਹਾ ਗੜਵਾ, ਦੂਜੇ ਪਾਸੇ ਦੋ-ਚਾਰ ਪੋਥੀਆਂ ਦੇ ਨਾਲ ਇੱਕ ਜੋੜੀ ਕੱਪੜੇ। ਇਹ ਹੀ ਚੀਜ਼ਾਂ ਕੰਮ ਢੂੰਡਣ ਵਾਲੇ ਅਧਿਆਪਕਾਂ ਦੀ ਪਛਾਣ ਸਨ। ਫੱਗਣ ਅੱਧਾ ਬੀਤਣ ਤੋਂ ਲੈ ਕੇ ਚੇਤਰ ਦੇ ਆਖ਼ਿਰ ਤੱਕ ਅਧਿਆਪਕ ਗਲੀਆਂ ਵਿਚ ਘੁੰਮਦੇ ਨਜ਼ਰ ਆਉਂਦੇ ਸਨ।

ਇਨ੍ਹਾਂ ਵਿਚ ਜ਼ਿਆਦਾਤਰ ਕਾਇਸਥ ਹੁੰਦੇ ਸਨ। ਕੁਝ ਮਾਟਿਵੰਸ਼ ਓਝਾ (ਇਕ ਜਾਤੀ, ਪੜ੍ਹਾਉਣਾ ਜਿਨ੍ਹਾਂ ਦੀ ਰੋਜ਼ੀ ਦਾ ਪ੍ਰੰਪਰਿਕ ਸਾਧਨ ਸੀ।) ਬਾਲੇਸ਼ਵਰ ਵਾਸੀ ਅਧਿਆਪਕ ਜੋਤਸ਼ੀ ਹਨ। ਮਾਟਿਵੰਸ਼ ਦੇ ਓਝਾ ਆਰੰਭਿਕ ਵਿੱਦਿਆ ਵਿਚ ਸਭ ਤੋਂ ਵਧੀਆ ਹੁੰਦੇ ਹਨ—ਅਜਿਹੀ ਮਾਨਤਾ ਸੀ। ਲੋਕ-ਵਿਸ਼ਵਾਸ ਸੀ ਕਿ ਉਨ੍ਹਾਂ ਨੂੰ 'ਲੀਲਾਵਤੀ ਸੂਤਰ' ਪਤਾ ਸੀ। ਪਾਠ ਦੇ ਬਲ ਤੇ ਹੀ ਓਝਾ ਲੋਕ ਦਰਖ਼ਤਾਂ ਦੇ ਪੱਤੇ ਤੇ ਉੱਡਦੀ ਚਿੜੀ ਦੇ ਪਰ ਤੱਕ ਗਿਣ ਸਕਦੇ ਸਨ, ਇਹ ਗੱਲ ਮੈਂ ਬਚਪਨ ਤੋਂ ਸੁਣਦਾ ਆ ਰਿਹਾ ਹਾਂ।

ਅਧਿਆਪਕ ਸਿਰਫ ਬਾਲੇਸ਼ਵਰ ਵਿਚ ਹੀ ਪਾਠਸ਼ਾਲਾ ਖੋਲ੍ਹ ਕੇ ਬੱਚਿਆਂ ਨੂੰ ਪੜ੍ਹਾਉਂਦੇ ਹੋਣ ਅਜਿਹਾ ਨਹੀਂ ਸੀ। ਬਾਲੇਸ਼ਵਰ ਦੇ ਨੇੜੇ-ਤੇੜੇ ਦੇ ਰਜਵਾੜਿਆਂ ਵਿਚ ਮੇਦਿਨੀਪੁਰ ਜ਼ਿਲ੍ਹੇ ਦੇ ਦਾਂਤੁਣ, ਪਟਾਸ਼ਪੁਰ, ਮਹਿਸ਼ਾਦਲ, ਕਾਂਥਿ, ਹਰਿਪੁਰ ਆਦਿ ਇਲਾਕਿਆਂ ਵਿਚ ਉਨ੍ਹਾਂ ਦਾ ਕਾਰਜਖੇਤਰ ਫੈਲਿਆ ਹੋਇਆ ਸੀ।

ਮੇਦਿਨੀਪੁਰ ਜ਼ਿਲ੍ਹੇ ਦਾ ਖੇਤਰਫਲ ਲਗਭਗ ਪੰਜ ਹਜ਼ਾਰ ਦੋ ਸੌ ਵਰਗਮੀਲ ਸੀ। ਉਸ ਵਿਚੋਂ ਦੱਖਣ-ਆਂਚਲ, ਲਗਭਗ ਬਾਈ ਸੌ ਵਰਗਮੀਲ ਦਾ ਖੇਤਰ ਉੜੀਆ

ਬੋਲਣ ਵਾਲਿਆਂ ਦਾ ਸੀ। ਘਰ ਤੇ ਬਾਹਰ ਉਹਨਾਂ ਦੀ ਬੋਲੀ, ਘਰੇਲੂ ਚਿੱਠੀ-ਪੱਤਰੀ, ਸ਼ਾਹੂਕਾਰੀ ਹਿਸਾਬ-ਕਿਤਾਬ, ਦਲੀਲ, ਦਸਤਾਵੇਜ਼ ਆਦਿ ਉੜੀਆ ਵਿਚ ਲਿਖੇ ਜਾਂਦੇ ਸਨ। ਪਹਿਲਾਂ ਮੇਦਿਨੀਪੁਰ ਵਿਚ ਕਚਹਿਰੀ ਦੀ ਭਾਸ਼ਾ ਵੀ ਕੁਝ ਹੱਦ ਤੱਕ ਉੜੀਆ ਸੀ। ਬਾਲੇਸ਼ਵਰ ਜ਼ਿਲ੍ਹਾ ਸਦਰ ਕਚਹਿਰੀ ਤੋਂ ਬਾਬੂ ਲੋਕ ਨਿਯੁਕਤ ਹੋ ਕੇ ਉਥੇ ਜਾਂਦੇ ਸਨ। ਉਹ ਅੱਜਕਲ੍ਹ ਬੰਦ ਹੋ ਗਿਆ ਹੈ।

ਅੱਜ ਵੀ ਉਨ੍ਹਾਂ ਸਥਾਨਾਂ ਵਿਚੋਂ ਪ੍ਰਮੁੱਖ ਘਰਾਂ ਵਿਚ ਹਰ ਰੋਜ਼ ਸੰਧਿਆ-ਵੇਲੇ ਜਗਨਨਾਥ ਦਾਸ ਰਚਿਤ ਭਗਵਤ, ਸ਼ਾਰਲਾ ਮਹਾਭਾਰਤ ਤੇ ਉੜੀਆ ਰਾਮਾਇਣ ਆਦਿ ਗ੍ਰੰਥ ਪੜ੍ਹੇ-ਵਾਚੇ ਜਾਂਦੇ ਹਨ। ਪਟਾਸ਼ਪੁਰ ਦੇ ਜ਼ਿਮੀਂਦਾਰ-ਘਰ ਦੀ ਕਿਸੇ ਔਰਤ ਨੇ ਸੰਸਕ੍ਰਿਤ ਭਗਵਤ ਦਾ ਪਦਾਨੁਵਾਦ ਕਰਵਾਇਆ ਸੀ। ਅੱਜ ਵੀ ਕਈ ਥਾਵਾਂ ਤੇ ਉਸੇ ਭਗਵਤ ਦਾ ਪਾਠ ਹੁੰਦਾ ਹੈ। ਬਾਲੇਸ਼ਵਰ ਤੇ ਕਟਕ ਜ਼ਿਲ੍ਹੇ ਤੋਂ ਪੋਥੀ ਵਾਚਣ ਵਾਲੇ ਬ੍ਰਾਹਮਣ ਥਾਂ-ਥਾਂ ਪੁਰਾਣ ਦਾ ਪਾਠ ਕਰ ਕੇ ਗੁਜ਼ਾਰਾ ਕਰ ਰਹੇ ਹਨ। ਕਈ ਸ਼ਾਹੂਕਾਰਾਂ ਤੇ ਜ਼ਿਮੀਦਾਰਾਂ ਦੇ ਘਰਾਂ ਵਿਚ ਪੁਰਾਣ ਵਾਚਣ ਵਾਲੇ ਬ੍ਰਾਹਮਣ ਨਿਯੁਕਤ ਹਨ।

ਅੱਜਕਲ੍ਹ ਇਨ੍ਹਾਂ ਇਲਾਕਿਆਂ ਵਿਚ ਅੰਗ੍ਰੇਜ਼ੀ-ਪੜ੍ਹੇ ਬਾਬੂਆਂ ਨੂੰ ਆਪਣੇ ਆਪ ਨੂੰ ਉੜੀਆ ਕਹਿਣ ਵਿਚ ਝਿਜਕ ਹੋ ਰਹੀ ਹੈ। ਪਰ, ਕੁਲ-ਲਕਸ਼ਮੀਆਂ ਦੇ ਕਾਰਣ ਜਾਤੀ ਭ੍ਰਾਸ਼ਾ ਨੂੰ ਉਖਾੜਨਾ ਸੰਭਵ ਨਹੀਂ ਹੋ ਰਿਹਾ।

ਮੇਦਿਨੀਪੁਰ ਦੇ ਦੱਖਣ ਆਂਚਲ ਤੋਂ ਪਾਠਸ਼ਾਲਾ ਦਾ ਇਕਦਮ ਉਠ ਜਾਣਾ ਇਕ ਰਹੱਸਮਈ, ਦੁਖਦਾਈ ਤੇ ਚਿੰਤਾ ਦਾ ਵਿਸ਼ਾ ਹੈ। ਸੰਨ 1835-1870 ਈਸਵੀ ਵਿਚ ਮੇਦਿਨੀਪੁਰ ਦੇ ਦੱਖਣ ਆਂਚਲ ਵਿਚ ਸਕੂਲਾਂ ਦੀ ਸਥਾਪਨਾ ਕਰਨ ਲਈ ਇਕ ਬੰਗਾਲੀ ਸੱਜਣ ਸਬ-ਇੰਸਪੈਕਟਰ ਬਣ ਕੇ ਆਏ। ਉਨ੍ਹਾਂ ਨੇ ਬੰਗਾਲੀ ਸਕੂਲ ਖੋਲ੍ਹਣ ਦਾ ਯਤਨ ਕੀਤਾ, ਪਰ ਲੋਕ ਆਪਣੇ ਬੱਚਿਆਂ ਨੂੰ ਬੰਗਾਲੀ ਪੜ੍ਹਾਉਣ ਨੂੰ ਰਾਜ਼ੀ ਨਾ ਹੋਏ। ਲੱਖ ਕੋਸ਼ਿਸ਼ਾਂ ਦੇ ਬਾਵਜੂਦ ਉਹ ਕਾਮਯਾਬ ਨਾ ਹੋ ਸਕੇ। ਉਹ ਸਿਰਫ਼ ਦੱਖਣ ਆਂਚਲ ਵਿਚ ਹੀ ਸਕੂਲ ਖੋਲ੍ਹਣ ਆਏ ਸਨ, ਪਰ ਸਫਲ ਨਾ ਹੋ ਸਕੇ ਤਾਂ ਉਨ੍ਹਾਂ ਦੀ ਨੌਕਰੀ ਹੀ ਨਹੀਂ ਰਹੇਗੀ। ਉਪਰ ਵਾਲੇ ਅਫਸਰਾਂ ਨੂੰ ਅਸਫਲਤਾ ਦੀ ਖ਼ਬਰ ਦੇ ਕੇ ਇੰਨੀ ਸੁੰਦਰ ਨੌਕਰੀ ਗਵਾ ਦੇਣਗੇ ਕੀ ?

ਕੰਮ ਰੁਕ ਜਾਏ ਤਾਂ ਬੁੱਧੀ ਆਪਣੇ ਆਪ ਕੰਮ ਕਰਨ ਲੱਗਦੀ ਹੈ। ਬਾਬੂ ਨੂੰ ਇੱਕ ਤਰਕੀਬ ਸੁੱਝੀ। ਇੱਕ-ਇੱਕ ਕਰ ਕੇ ਪੁਲਿਸ-ਥਾਣਿਆਂ ਵਿਚ ਬੈਠ ਕੇ, ਉਸੇ ਥਾਣੇ ਦੇ ਇਲਾਕੇ ਦੇ ਸਕੂਲਾਂ ਦੇ ਸਾਰੇ ਅਧਿਆਪਕਾਂ ਨੂੰ ਇਕ ਦਿਨ ਦਰੋਗਾ ਬਾਬੂ ਦੇ ਜ਼ਰੀਏ ਇਕੱਠੇ ਬੁਲਵਾ ਲਿਆ। ਅੰਗ੍ਰੇਜ਼ੀ ਵਿਚ ਲਿਖਿਆ, ਮੋਹਰ-ਲੱਗਿਆ ਨਕਲੀ ਪਰਵਾਨਾ ਉਨ੍ਹਾਂ ਅਧਿਆਪਕਾਂ ਨੂੰ ਵਿਖਾ ਕੇ ਆਖਿਆ "ਦੇਖੋ, ਮੇਦਿਨੀਪੁਰ ਜ਼ਿਲ੍ਹਾ ਕਲੈਕਟਰ ਸਾਹਿਬ ਦਾ ਹੁਕਮ ਹੈ। ਇਸ ਥਾਣੇ ਦੇ ਇਲਾਕੇ ਵਿਚ ਜਿੰਨੇ ਸਕੂਲ ਹਨ, ਸਾਰਿਆਂ ਨੂੰ ਬੰਦ ਕਰ ਦਿੱਤਾ ਜਾਏਗਾ। ਤੇ ਇਸ ਇਲਾਕੇ ਵਿਚ ਜਿੰਨੇ ਅਧਿਆਪਕ ਹਨ, ਸਾਰੇ ਸੱਤ ਦਿਨਾਂ ਦੇ ਅੰਦਰ ਆਪਣੇ ਆਪਣੇ ਦੇਸ ਵਾਪਸ ਮੁੜ ਜਾਣ। ਨੀਯਤ ਦਿਨ ਤੋਂ ਬਾਅਦ ਜਿਸ ਅਧਿਆਪਕ ਨੂੰ ਮੇਦਿਨੀਪੁਰ ਇਲਾਕੇ ਵਿਚ ਵੇਖਿਆ ਜਾਏਗਾ, ਉਸ ਨੂੰ ਵਾਰੰਟ ਜਾਰੀ ਕਰ ਕੇ, ਗ੍ਰਿਫ਼ਤਾਰ ਕਰ ਕੇ, ਸਦਰ ਕਚਹਿਰੀ ਵਿਚ ਹਾਜ਼ਿਰ ਕੀਤਾ ਜਾਏਗਾ। ਉਸ ਨੂੰ

ਜੁਰਮਾਨਾ ਤੇ ਜੇਲ੍ਹ ਦੀ ਸਜ਼ਾ ਹੋਵੇਗੀ।" ਸਬ-ਇੰਸਪੈਕਟਰ ਉਸੇ ਤਰ੍ਹਾਂ ਥਾਣੇ-ਥਾਣੇ, ਘੁੰਮ-ਘੁੰਮ ਕੇ ਅਧਿਆਪਕਾਂ ਨੂੰ ਇਹ ਹੁਕਮ ਸੁਣਾਉਣ ਲੱਗੇ। ਤੁੱਛ ਪ੍ਰਾਣੀ, ਵਿਚਾਰੇ ਅਧਿਆਪਕਾਂ ਦਾ ਵੀ ਕੀ ਜਿਗਰਾ ? ਜ਼ਿਲ੍ਹਾ ਕਲੈਕਟਰ ਦਾ ਆਦੇਸ਼ ਉਹ ਵੀ ਥਾਣੇ ਦੇ ਜ਼ਰੀਏ ! ਜੋ ਜਿੰਨੀ ਜਲਦੀ ਹੋ ਸਕਿਆ, ਆਪਣਾ ਸਕੂਲ ਬੰਦ ਕਰ ਕੇ ਆਪਣੇ ਦੇਸ ਭੱਜ ਗਿਆ।

ਉਸ ਤੋਂ ਬਾਅਦ, ਇੰਸਪੈਕਟਰ ਬਾਬੂ ਸਕੂਲ ਖੋਲ੍ਹਣ ਲੱਗੇ, ਇਹ ਕਹਿਣਾ ਤਾਂ ਅਤਿਕਥਨੀ ਹੋਵੇਗਾ। ਉਸ ਇੰਸਪੈਕਟਰ ਦੇ ਵੱਡੇ ਭਰਾ ਨਾਲ, ਜੋ ਕਿ ਬਾਲੇਸ਼ਵਰ ਜ਼ਿਲ੍ਹਾ ਸਕੂਲ ਦੇ ਹੈੱਡਮਾਸਟਰ ਸਨ, ਮੇਰੀ ਖ਼ਾਸ ਸਾਂਝ ਸੀ। ਉਹਨਾਂ ਨੇ ਆਪਣੇ ਛੋਟੇ ਭਰਾ ਦੀ ਸਿਆਣਪ ਅਤੇ ਫ਼ਰਜ਼-ਪਾਲਣ ਦਾ ਪ੍ਰਮਾਣ ਦੇਣ ਲਈ, ਮੇਰੇ ਸਾਹਮਣੇ ਇਸ ਅਣਲਿਖੀ ਘਟਨਾ ਦਾ ਵਰਣਨ ਕੀਤਾ ਸੀ।

ਮੇਦਿਨੀਪੁਰ ਦੇ ਦੱਖਣੀ ਇਲਾਕੇ ਦੀ ਪੜ੍ਹਾਈ ਦੀ ਭਾਸ਼ਾ ਬੰਗਲਾ ਹੈ। ਫਿਰ ਵੀ ਘਰੇਲੂ ਭਾਸ਼ਾ ਉੜੀਆ ਹੈ। ਮਾਤ ਭਾਸ਼ਾ ਨੂੰ ਕੀ ਕੋਈ ਸਹਿਜੇ ਹੀ ਭੁਲਾ ਦੇਵੇਗਾ ? ਜਗਨਨਾਥ ਦਾਸ ਦੇ ਉੜੀਆ ਭਗਵਤ ਤੇ ਹੋਰ ਕਈ ਉੜੀਆ ਗ੍ਰੰਥਾਂ ਨੂੰ ਬੰਗਲਾ ਲਿਪੀ ਵਿਚ ਛਪਵਾ ਕੇ ਉਥੇ ਘਰ-ਘਰ ਵਿਚ ਪੜ੍ਹਿਆ ਜਾ ਰਿਹਾ ਹੈ।

ਪਾਠਸ਼ਾਲਾ ਵਿਚ ਗ਼ੈਰ ਕਾਨੂੰਨੀ ਕੰਮ ਇੱਕ ਵੀ ਨਹੀਂ ਸੀ। ਸਾਰੇ ਕਾਨੂੰਨ ਦੇ ਪਾਬੰਦ ਸਨ। ਕਾਰਜ-ਵਿਧੀ ਦਾ ਉਲੰਘਣ ਕਰਨ ਵਾਲਿਆਂ ਲਈ ਦੰਡ ਜ਼ਰੂਰੀ ਸੀ। ਅਧਿਆਪਕ ਦੇ ਆਦੇਸ਼ ਜਾਂ ਉਨ੍ਹਾਂ ਦੀ ਇਜਾਜ਼ਤ ਲਏ ਬਗ਼ੈਰ ਉਠਣਾ-ਬੈਠਣਾ ਤਕ ਵਿਦਿਆਰਥੀਆਂ ਦੇ ਵੱਸ ਦੀ ਗੱਲ ਨਹੀਂ ਸੀ। ਇਕ ਥਾਂ ਬੈਠੇ-ਬੈਠੇ ਪੈਰ ਦੁਖਣ ਲੱਗ ਪੈਂਦੇ ਜਾਂ ਉਹਨਾਂ ਵਿਚ ਝਣਝਣਾਟ ਪੈਦਾ ਹੋਣ ਲੱਗਦੀ, ਤਾਂ ਉਸੇ ਥਾਂ 'ਤੇ ਉਸੇ ਤਰ੍ਹਾਂ ਬੈਠ ਕੇ ਪ੍ਰਾਰਥਨਾ ਕਰਨੀ ਪੈਂਦੀ ਸੀ — "ਮਾਸਟਰ ਜੀ, ਇਕ, ਯਾਨੀ ਪੇਸ਼ਾਬ ਕਰਨ ਜਾਣਾ ਹੈ !" 'ਮਾਸਟਰ ਜੀ ਦੋ' ਯਾਨੀ 'ਟੱਟੀ' ਜਾਣਾ ਹੈ। ਮਾਸਟਰ ਜੀ 'ਪੰਜ' ਯਾਨੀ ਪਾਣੀ ਪੀਣ ਜਾਣਾ ਹੈ, ਆਦਿ-ਆਦਿ।

ਪਾਠਸ਼ਾਲਾ ਦੇ ਦੰਡ-ਵਿਧਾਨ ਵਿਚ ਕਈ ਤਰ੍ਹਾਂ ਦੀਆਂ ਸਜ਼ਾਵਾਂ ਦੀ ਵਿਵਸਥਾ ਸੀ :

ਪਹਿਲੀ — ਬੈਂਤ ਦੀ ਮਾਰ।

ਦੂਜੀ — 'ਇੱਕ ਗੋਡੀਆ' ਭਾਵ ਇੱਕ ਹੀ ਪੈਰ ਉੱਤੇ ਖੜਾ ਰਹਿਣਾ।

ਤੀਜੀ — 'ਨੱਕ ਤੇ ਵਾਲ' — ਇਕ ਹੱਥ ਨਾਲ ਨੱਕ ਤੇ ਦੂਸਰੇ ਵਿਚ ਸਿਰ ਦੇ ਵਾਲ ਫੜ ਕੇ ਖੜਾ ਰਹਿਣਾ।

ਚੌਥੀ — 'ਆਸ਼ਟੂ ਗੋਪਾਲ' ਭਾਵ ਗੋਡੇ ਦੇ ਬਲ ਬੈਠ ਕੇ, ਖੱਬਾ ਹੱਥ ਸਿਰ ਉੱਤੇ ਰੱਖ ਕੇ, ਸੱਜੀ ਹਥੇਲੀ ਉੱਤੇ 'ਖੜੀ' ਰਖ ਕੇ ਅੱਗੇ ਹੱਥ ਵਧਾਈ ਬੈਠੇ ਰਹਿਣਾ।

ਪੰਜਵੀਂ — 'ਮੜ੍ਹਆ ਸ਼ਾਂਕੁਲਿ', ਤਾੜ-ਪੱਤੇ ਦੇ ਰੇਸ਼ੇ ਤੋਂ ਲਗਭਗ ਡੇਢ ਹੱਥ ਦੀ ਰੱਸੀ ਬਣਾਈ ਜਾਂਦੀ ਸੀ। ਉਸੇ ਰੱਸੀ ਨੂੰ ਅਪਰਾਧੀ ਵਾਂਗ ਮੋਢੇ ਉੱਤੇ ਪਾ ਕੇ ਦੋਵਾਂ ਪੈਰਾਂ ਦੀਆਂ ਉਂਗਲੀਆਂ ਵਿਚ ਬੰਨ੍ਹਣਾ।

ਰੋਜ਼ ਪਾਠਸ਼ਾਲਾ ਦੀ ਛੁੱਟੀ ਸਮੇਂ ਵਿਦਿਆਰਥੀਆਂ ਨੂੰ 'ਸ਼ੁੰਨਯ ਚਾਟੀ' ਦਿੱਤੀ

ਜਾਂਦੀ। ਵਿਦਿਆਰਥੀ ਪਾਠਸ਼ਾਲਾ ਵਿਚ ਕਿਸ ਸਮੇਂ ਆਇਆ ਸ਼ੀ, ਉਹ ਅਧਿਆਪਕ ਤੇ 'ਬਡ ਚਾਟ' (ਅਰਥਾਤ ਜੋ ਵਿਦਿਆਰਥੀ ਸਭ ਤੋਂ ਵੱਡਾ ਹੋਵੇ) ਯਾਦ ਰੱਖਦੇ ਸਨ। ਪਾਠਸ਼ਾਲਾ ਦੀ ਛੁੱਟੀ ਸਮੇਂ ਵਿਦਿਆਰਥੀ ਕਤਾਰ ਬੰਨ੍ਹ ਕੇ ਹੱਥ ਪਸਾਰ ਕੇ ਖੜੇ ਹੋ ਜਾਂਦੇ ਸਨ ਤੇ ਉਸ ਦਿਨ ਸਭ ਤੋਂ ਪਹਿਲਾਂ ਜੋ ਆਇਆ ਸੀ, ਉਸਦੀ ਹਥੇਲੀ ਉੱਤੇ ਬੈਤ ਨੂੰ ਛੁਹਾ ਦੇਂਦੇ ਸਨ — ਉਹ ਹੋਈ 'ਸ਼ੁਨਯ ਚਾਟੀ'। ਉਸ ਤੋਂ ਬਾਅਦ ਦੋ ਤਿੰਨ ਕਰਕੇ, ਇਕ ਤੋਂ ਬਾਅਦ ਇਕ ਸੰਖਿਆ ਵਧਦੀ ਜਾਂਦੀ ਸੀ ਤੇ ਦੂਜੇ ਵਿਦਿਆਰਥੀਆਂ ਦੀਆਂ ਹਥੇਲੀਆਂ ਉੱਤੇ ਬੈਂਤ ਪੈਂਦੀ ਜਾਂਦੀ ਸੀ ਅਰਥਾਤ ਹਾਜ਼ਰੀ ਵਿਚ ਜਿਸਦਾ ਸਥਾਨ ਦੂਜਾ ਹੈ ਉਸ ਨੂੰ ਦੋ ਵਾਰ, ਤੀਜੇ ਨੂੰ ਤਿੰਨ ਵਾਰ, ਚੌਥੇ ਨੂੰ ਚਾਰ ਵਾਰ। ਬੈਂਤ ਦਾ ਵਾਰ ਹਰ ਵੇਲੇ ਸਮਾਨ ਨਹੀਂ ਹੁੰਦਾ ਸੀ, ਕਦੇ ਸਖ਼ਤ ਤੇ ਕਦੇ ਹਲਕਾ। ਸ਼ੁਨਯ ਚਾਟੀ ਦੇਂਦੇ ਵੇਲੇ ਮਾਸਟਰ ਜੀ ਵਿਦਿਆਰਥੀਆਂ ਦੇ ਮੂੰਹ ਵਲ ਵੇਖਦੇ ਸਨ। ਜਿਥੇ ਕੋਈ ਜਵਾਬਦੇਹੀ ਦੀ ਸੰਭਾਵਨਾ ਹੁੰਦੀ, ਉੱਥੇ ਬੈਤ ਦੀ ਮਾਰ ਕੁਝ ਹਲਕੀ ਹੋ ਜਾਂਦੀ ਸੀ ਤੇ ਦੂਸਰਿਆਂ ਉੱਤੇ ਜ਼ੋਰ ਦੀ ਸੁਣਾਈ ਪੈਂਦੀ ਸੀ।

ਕੋਈ ਵਿਦਿਆਰਥੀ ਜੇ ਦੇਰ ਤੱਕ ਸੁੱਤਾ ਰਹੇ ਤੇ ਬਿਸਤਰ ਤੋਂ ਉੱਠ ਬਾਹਰ ਵੱਟ ਉੱਤੇ ਪੈਂਦੀ ਧੁੱਪ ਦੇਖ, ਸ਼ੁਨਯ ਚਾਟੀ ਦੇ ਡਰ ਤੋਂ ਪਾਠਸ਼ਾਲਾ ਨਾ ਜਾ ਕੇ ਨਿਰਜਨ ਥਾਂ 'ਤੇ ਅਰਥਾਤ ਰਸੋਈਘਰ ਵਿਚ ਵੜ ਕੇ ਪਤੀਲਾ ਫੜ ਕੇ ਬੈਠ ਜਾਏ, ਤਾਂ ਵੀ ਉਸਦੀ ਖ਼ੈਰ ਨਹੀਂ ਸੀ। ਉਸੇ ਦੀ ਜਾਤ ਦੇ ਦੋ-ਚਾਰ ਮੁੰਡੇ ਨੰਗੇ ਹੋ ਜਾਂਦੇ ਸਨ, ਰਸੋਈ ਵਿਚ ਵੜ ਕੇ ਅਪਰਾਧੀ ਨੂੰ ਫੜ ਕੇ ਚੁੱਕ ਲਿਆਉਂਦੇ ਤੇ ਪਾਠਸ਼ਾਲਾ ਵਿਚ ਲਿਆ ਪਟਕਦੇ ਸਨ। ਪਾਠਸ਼ਾਲਾ ਵਿਚ ਪਹੁੰਚਦੇ ਹੀ ਵਿਚਾਰਕ ਮਾਸਟਰ ਜੀ ਉਸਦੀ ਪਿੱਠ ਉੱਤੇ ਵਾਰ ਸ਼ੁਰੂ ਕਰ ਦੇਂਦੇ ਸਨ।

ਮੈਂ ਵੀ ਉਸੇ ਤਰ੍ਹਾਂ ਦੀ ਇਕ ਪਾਠਸ਼ਾਲਾ ਵਿਚ ਪੜ੍ਹਾਈ ਸ਼ੁਰੂ ਕੀਤੀ ਸੀ। ਸਵੇਰੇ 'ਖੜੀ ਪਾਠ' (ਸਿਰਫ਼ ਲਿਖਣਾ) ਤੇ ਸੰਧਿਆ ਵੇਲੇ ਪੋਥੀ ਦੀ ਪੜ੍ਹਾਈ ਹੁੰਦੀ ਸੀ। ਪੜ੍ਹਾਈ ਤੋਂ ਬਾਅਦ ਹੋਰ ਵਿਦਿਆਰਥੀ ਚਲੇ ਜਾਂਦੇ, ਪਰ ਮੈਨੂੰ ਪਾਠਸ਼ਾਲਾ ਵਿਚ ਰਹਿ ਕੇ ਮਾਸਟਰ ਜੀ ਦੀ ਸੇਵਾ ਕਰਨੀ ਪੈਂਦੀ ਸੀ ਤੇ ਰਸੋਈ ਵਿਚ ਹੱਥ ਵੰਡਾਉਣਾ ਪੈਂਦਾ ਸੀ। ਮਾਸਟਰ ਜੀ ਦਾ ਨਾਂ ਸੀ ਵੈਸ਼ਣਵ ਮਹੰਤੀ। ਉਹ ਕਟਕ ਦੇ ਪਾਸੇ ਦੇ ਸਨ।

ਮੇਰੇ ਤਾਇਆ ਪੁਰਸ਼ੋਤਮ ਸੈਨਾਪਤੀ ਮੇਰੇ ਪ੍ਰਤੀ ਬਹੁਤ ਨਿਸ਼ਠੁਰ ਸਨ। ਮਹੀਨੇ ਦੇ ਆਖ਼ਿਰ ਵਿਚ ਜਦੋਂ ਮਾਸਟਰ ਜੀ ਤਨਖ਼ਾਹ ਮੰਗਣ ਆਉਂਦੇ ਤਾਂ, ਉਹ ਕਹਿੰਦੇ — 'ਤੁਸੀਂ ਫ਼ਕੀਰੇ ਨੂੰ ਪੜ੍ਹਾਉਂਦੇ ਤਾਂ ਹੈ ਨਹੀਂ, ਤਨਖ਼ਾਹ ਮੰਗਣ ਕਿਵੇਂ ਆ ਜਾਂਦੇ ਹੋ। ਮਾਸਟਰ ਜੀ ਜਵਾਬ ਦੇਂਦੇ —'ਮੈਂ ਤਾਂ ਇਸ ਨੂੰ ਦਿਨ ਰਾਤ ਆਪਣੇ ਕੋਲ ਹੀ ਰੱਖਿਆ ਹੈ, ਪਲ ਭਰ ਲਈ ਖੇਡਣ ਨੂੰ ਵੀ ਨਹੀਂ ਛੱਡਦਾ।' ਤਾਇਆ ਕਹਿੰਦਾ — 'ਉਸਦੀ ਪਿੱਠ ਉੱਤੇ ਇੱਕ ਵੀ ਨਿਸ਼ਾਨ ਵਿਖਾਈ ਨਹੀਂ ਪੈਂਦਾ।' ਮਾਸਟਰ ਜੀ ਤਾਏ ਦੇ ਮਨ ਦੀ ਗੱਲ ਨੂੰ ਚੰਗੀ ਤਰ੍ਹਾਂ ਸਮਝ ਜਾਂਦੇ। ਮੈ ਪਾਠਸ਼ਾਲਾ ਵਿਚ ਬੈਠਾ ਹੁੰਦਾ, ਤਾਂ ਉਹ ਬਿਨਾਂ ਕਾਰਣ ਬੈਂਤ ਲੈ[illegible] ਮੇਰੀ ਪਿੱਠ ਉੱਤੇ ਦਸ-ਬਾਰ੍ਹਾਂ ਵਰ੍ਹਾ ਦੇਂਦੇ। ਮਾਰ ਦੀ ਆਵਾਜ਼ ਤੇ ਮੇਰੀ ਚੀਖ਼ ਸੁਣ ਕੇ ਤਾਇਆ ਤੇ ਤਾਈ ਖ਼ੁਸ਼ ਹੁੰਦੇ, ਪਰੰਤੂ ਠਾਕੁਰ ਮਾਂ ਦੌੜ ਕੇ ਆਉਂਦੀ ਤੇ ਕਹਿੰਦੀ — ਮਾਸਟਰ ਜੀ ਕੀ ਤੁਹਾਡੇ ਬਾਲ-ਬੱਚੇ ਨਹੀਂ ਹਨ ਕਿ ਬਿਨਾਂ ਕਾਰਣ ਬੇਰਹਿਮੀ ਨਾਲ

ਬੱਚਿਆਂ ਨੂੰ ਮਾਰ ਰਹੇ ਹੋ।' ਹਰ ਮਹੀਨੇ ਤਨਖ਼ਾਹ ਦੇਂਦੇ ਸਮੇਂ ਇਹ ਹੀ ਡਰਾਮਾ ਹੁੰਦਾ ਹੈ।

ਕੁਝ ਦਿਨ ਬਾਅਦ ਵੈਸ਼ਣਵ ਮਹੰਤੀ ਆਪਣੇ ਪਿੰਡ ਮੁੜ ਗਏ। ਸਾਡੇ ਪਿੰਡ ਵਿਚ ਠੰਡਾ ਗੁਸਾਈਂ ਮੱਠ' ਵਿਚ ਇਕ ਹੋਰ ਪਾਠਸ਼ਾਲਾ ਸੀ। ਮੈਂ ਉਸੇ ਵਿਚ ਭਰਤੀ ਹੋ ਗਿਆ। ਉੱਥੇ ਪ੍ਰਤੀਪਦਾ, ਅਸ਼ਟਮੀ, ਚਤੁਰਦਸ਼ੀ ਤੇ ਅਮਾਵਸ, ਇਨ੍ਹਾਂ ਤਰੀਕਾਂ ਵਿਚ ਪੜ੍ਹਾਈ ਨਹੀਂ ਹੁੰਦੀ ਸੀ ਬਲਕਿ ਇਨ੍ਹਾਂ ਤਰੀਕਾਂ ਨੂੰ ਸੰਧਿਆ ਵੇਲੇ ਪਾਠਸ਼ਾਲਾ ਦੇ ਵੱਡੇ-ਵੱਡੇ ਮੁੰਡੇ ਆ ਕੇ ਪਿੰਡ ਦੀਆਂ ਔਰਤਾਂ ਨੂੰ ਗੀਤਾ ਸੁਣਾਉਂਦੇ ਤੇ ਉਹ 'ਚਾਟ ਭਿੱਖਿਆ' (ਪਾਠਸ਼ਾਲਾ ਤੇ ਖ਼ਰਚ ਲਈ ਦਿੱਤੀ ਜਾਣ ਵਾਲੀ ਭਿੱਖਿਆ) ਦੇਂਦੀਆਂ। ਉਨ੍ਹਾਂ ਚੌਲਾਂ ਤੋਂ ਮਾਸਟਰ ਜੀ ਲਈ ਅੰਨ ਦਾ ਪ੍ਰਬੰਧ ਹੋ ਜਾਂਦਾ। ਕਦੀ ਕਦਾਈਂ ਚਾਵਲ ਜ਼ਰੂਰਤ ਤੋਂ ਜ਼ਿਆਦਾ ਹੋ ਜਾਂਦੇ, ਤਾਂ ਉਹ ਉਸ ਨੂੰ ਵੇਚ ਕੇ ਪੈਸਾ ਜਮ੍ਹਾ ਕਰਦੇ। 'ਚਾਟ ਭਿੱਖਿਆ' ਤੋਂ ਇਲਾਵਾ ਹੋਰ ਵੀ ਚੌਲ ਅਧਿਆਪਕ ਜੀ ਨੂੰ ਮਿਲਦੇ ਸਨ। ਕੋਈ ਨਵਾਂ ਵਿਦਿਆਰਥੀ ਆਉਂਦਾ ਤਾਂ 'ਸਿੱਧਾਂ' ਲਿਆਉਂਦਾ ਸੀ। 'ਸਿੱਧਾ' ਭਾਵ ਸੇਰ ਚੌਲ, ਇਕ ਸੁਪਾਰੀ, ਕੁਝ ਗੁੜ, ਲਾਈ ਤੇ ਫੁੱਲ।

ਉਸ ਵੇਲੇ ਬਾਲੇਸ਼ਵਰ ਵਿਚ ਇਕ ਮੁਫਤ ਪਾਰਸੀ ਸਕੂਲ ਸੀ। ਪਾਠਸ਼ਾਲਾ ਦੀ ਪੜ੍ਹਾਈ ਖ਼ਤਮ ਕਰ ਕੇ ਮੈਂ ਆਪ ਉੱਥੇ ਜਾ ਕੇ ਨਾਂ ਲਿਖਵਾ ਕੇ ਪੜ੍ਹਨ ਲੱਗ ਪਿਆ। ਸਕੂਲ ਵਿਚ ਤਿੰਨ ਆਖਾਨੀਜੀ ਤੇ ਇਕ ਉੜੀਆ ਪੰਡਤ ਸੀ। ਉੜੀਆ ਪੰਡਤ ਦਾ ਨਾਂ ਸੀ ਬਨਮਾਲੀ ਵਾਚਸਪਤੀ। ਪਿਓ, ਭਰਾ ਆਦਿ ਦੇ ਨਾਂ ਕਿਸ ਤਰ੍ਹਾਂ ਚਿੱਠੀ ਲਿਖੀ ਜਾਂਦੀ ਹੈ, ਕਚਹਿਰੀ ਵਿਚ ਕਿਸ ਤਰ੍ਹਾਂ ਦਰਖ਼ਾਸਤਾਂ ਲਿਖੀਆਂ ਜਾਂਦੀਆਂ ਹਨ, ਆਦਿ ਪੰਡਤ ਜੀ ਸਿਖਾਉਂਦੇ ਸਨ।

ਉਸ ਵੇਲੇ ਬਾਈਬਲ ਦੇ ਇਲਾਵਾ ਉੜੀਆ ਵਿਚ ਹੋਰ ਕੋਈ ਛਪੀ ਹੋਈ ਕਿਤਾਬ ਨਹੀਂ ਸੀ। ਕਟਕ ਮਿਸ਼ਨ ਪ੍ਰੈੱਸ ਤੋਂ ਇਲਾਵਾ ਹੋਰ ਕੋਈ ਛਾਪਾਖ਼ਾਨਾ ਵੀ ਨਹੀਂ ਸੀ। ਬਾਲੇਸ਼ਵਰ ਵਿਚ ਪਾਦਰੀਆਂ ਦਾ ਇੱਕ ਸਕੂਲ ਸੀ। ਉਥੇ ਉੜੀਆ ਵਿਚ ਲਿਖੀ ਬ਼ਾਈਬਲ ਤੋਂ ਇਲਾਵਾ ਹੋਰ ਕੁਝ ਪੜ੍ਹਾਈ ਨਹੀਂ ਹੁੰਦੀ ਸੀ। ਪਰ ਪਾਦਰੀ ਦੇ ਸਕੂਲ ਵਿਚ ਛਪੀ ਹੋਈ ਕਿਤਾਬ ਪੜ੍ਹਨ ਨਾਲ ਜਾਤ ਚਲੀ ਜਾਏਗੀ, ਇਸ ਡਰ ਤੋਂ ਕੋਈ ਹਿੰਦੂ ਮੁੰਡਾ ਉੱਥੇ ਨਹੀਂ ਪੜ੍ਹਦਾ ਸੀ।

# 4. ਬਾਦਬਾਨਾਂ ਦੀ ਸਿਲਾਈ

ਮੇਰੇ ਬਚਪਨ ਵਿਚ ਬਾਲੇਸ਼ਵਰ ਵਿਚ ਬਾਦਬਾਨਾਂ ਨਾਲ ਚਲਣ ਵਾਲੇ ਜਹਾਜ਼ਾਂ ਦੁਆਰਾ ਕੀਤੇ ਜਾਣ ਵਾਲੇ ਕਾਰੋਬਾਰ ਦਾ ਬੋਲਬਾਲਾ ਸੀ। ਪੰਜ-ਛੇ ਸੌ ਜਹਾਜ਼ ਸਮੁੰਦਰੀ ਰਸਤੇ ਤੋਂ ਆਉਂਦੇ-ਜਾਂਦੇ ਸਨ। ਬਾਰਾਂ ਆਨਾ ਜਹਾਜ਼ ਲੂਣ ਢੋਣ ਦੇ ਕੰਮ ਵਿਚ ਤੇ ਬਾਕੀ ਰੰਗੂਨ, ਮਦਰਾਸ, ਕੋਲੰਬੋ ਤੇ ਹੋਰ ਟਾਪੂਆਂ ਨੂੰ ਵਪਾਰੀ ਚੀਜ਼ਾਂ ਪਹੁੰਚਾਉਣ ਦੇ ਕੰਮ ਵਿਚ ਲੱਗੇ ਹੋਏ ਸਨ। ਉਸ ਵੇਲੇ ਬਾਲੇਸ਼ਵਰ ਵਿਚ ਸਟੀਮਰ ਦਾ ਨਾਂ ਤੱਕ ਨਹੀਂ ਸੁਣਿਆ ਗਿਆ ਸੀ।

ਸਮੁੰਦਰ ਵਿਚ 'ਅਝਾਲ' (ਬਾਦਬਾਨ) ਦੇ ਸਹਾਰੇ ਜਹਾਜ਼ ਚਲਦਾ ਸੀ। ਜਹਾਜ਼ ਦੇ ਆਕਾਰ ਦੇ ਅਨੁਸਾਰ ਇੱਕ-ਇੱਕ ਲਈ ਕਈ ਆਕਾਰ ਦੇ, ਭਿੰਨ-ਭਿੰਨ ਨਾਪਾਂ ਦੇ ਛੇ ਤੋਂ ਲੈ ਕੇ ਬਾਰ੍ਹਾਂ ਤੱਕ ਅਝਾਲਾਂ ਦੀ ਲੋੜ ਹੁੰਦੀ ਸੀ। ਇਨ੍ਹਾਂ ਸਾਰੇ ਅਝਾਲਾਂ ਦੇ ਅਲਗ-ਅਲਗ ਨਾਂ ਸਨ, ਜਿਵੇਂ ਕਰਾਜੂ, ਸਬਰ, ਟਭਰ, ਕਲਮੀ, ਜਿਭਿ, ਦਰਿਆ, ਪੇਲਾ ਆਦਿ। 'ਗੌਰਾਪ' ਅਰਥਾਤ ਵੱਡੇ-ਵੱਡੇ ਦੋ ਮੰਜ਼ਿਲੇ ਜਹਾਜ਼ਾਂ ਲਈ ਦੁੱਗਣੇ ਸਾਮਾਨ ਦੀ ਲੋੜ ਹੁੰਦੀ ਸੀ। ਕੋਈ ਅਝਾਲ ਚੌਕੋਣ, ਕੋਈ ਤ੍ਰਿਕੋਣ ਤੇ ਕਈ ਵਿਸ਼ਮਬਾਹੂ ਜਾਂ ਚਤੁਰਭੁਜਾਕਾਰ ਦਾ ਹੁੰਦਾ ਸੀ। ਜਹਾਜ਼ ਦੇ ਆਕਾਰ ਦੇ ਅਨੁਸਾਰ ਸਹੀ-ਸਹੀ ਨਾਪ ਦੇ ਅਝਾਲ ਬਣਾਉਣੇ ਪੈਂਦੇ ਸਨ। ਅਝਾਲ ਸਹੀ ਨਾਪ ਤੋਂ ਵੱਡਾ ਹੋਵੇ ਤਾਂ, ਤੇਜ਼ ਹਵਾ ਨਾਲ ਜਹਾਜ਼ ਉਲਟ ਸ਼ਕਦਾ ਹੈ ਤੇ ਛੋਟਾ ਹੋਵੇ ਤਾਂ ਜਹਾਜ਼ ਚਲੇਗਾ ਹੀ ਨਹੀਂ। ਅਝਾਲਾਂ ਨੂੰ ਸਹੀ-ਸਹੀ ਨਾਪ ਕੇ ਅਨਜਾਣ ਆਦਮੀ ਨਹੀਂ ਬਣਾ ਸਕਦਾ।

ਜ਼ਿਆਦਾਤਰ ਜਹਾਜ਼ਾਂ ਦੇ ਠੇਕੇਦਾਰ ਮੇਰੇ ਪਿਤਾ ਤੇ ਤਾਇਆ ਜੀ ਸਨ। ਅਕਸਰ ਜਹਾਜ਼ੀ ਕਪਤਾਨ ਆਰਡਰ ਦੇ ਕੇ ਅਝਾਲ ਬਣਵਾਉਂਦੇ ਸਨ। ਅਝਾਲ ਬਣਾਉਣ ਲਈ ਸੈਂਕੜੇ ਦਰਜ਼ੀ ਸਾਡੇ ਘਰ ਮੌਜੂਦ ਰਹਿੰਦੇ ਸਨ। ਇਹ ਇਕ ਲਾਭਦਾਇਕ ਵਪਾਰ ਸੀ। ਸਾਰੇ ਕਾਰੋਬਾਰ ਦਾ ਹਿਸਾਬ ਰੱਖਣ ਲਈ ਸਾਡਾ ਇਕ ਦਫ਼ਤਰ ਸੀ। ਗੁਮਾਸ਼ਤੇ ਤੋਂ ਕੰਮ ਸਿੱਖਣ ਲਈ ਤਾਏ ਨੇ ਮੈਨੂੰ ਲਾ ਦਿੱਤਾ। ਮੈ ਗੁਮਾਸ਼ਤੇ ਦੇ 'ਮੇਟ' ਦੀ ਹੈਸੀਅਤ ਨਾਲ ਕੰਮ ਕਰਨ ਲੱਗ ਪਿਆ। ਦੋਨੋਂ ਵਕਤ ਨਦੀ ਦੇ ਕੰਢੇ ਘੁੰਮ ਕੇ ਕਿਸ ਜਹਾਜ਼ ਲਈ ਕਿਹੜਾ ਕੰਮ ਹੈ, ਆਦਿ ਦੇਖ ਕੇ ਆਉਂਦਾ ਤੇ ਗੁਮਾਸ਼ਤੇ ਨੂੰ ਲਿਖਵਾ ਦੇਂਦਾ। ਇੰਨਾ ਸਭ ਕਰ ਕੇ ਵੀ ਜੇ ਸਮਾਂ ਬਚਦਾ ਤਾਂ ਮੈਨੂੰ ਤਾਇਆ ਜੀ ਅਝਾਲ ਦੀ ਸਿਲਾਈ ਦੇ ਕੰਮ ਵਿਚ ਲਾ ਦੇਂਦੇ।

ਬਾਲੇਸ਼ਵਰ ਵਿਚ ਜਹਾਜ਼ਾਂ ਦਾ ਕੰਮ ਕੱਤਕ ਤੋਂ ਲੈ ਕੇ ਚੇਤਰ ਤੱਕ ਚਲਦਾ। ਦੱਖਣੀ ਹਵਾ ਦੇ ਤੇਜ਼ ਹੋਣ ਤੇ ਜਹਾਜ਼ ਨਦੀ ਦਾ ਮੁਹਾਣਾ ਪਾਰ ਨਾ ਕਰ ਸਕਦੇ, ਤਾਂ ਕੱਤਕ

ਤੱਕ ਲੰਗਰ ਵਿਚ ਬੱਝੇ ਰਹਿੰਦੇ। ਇਸ ਨਾਲ ਸਾਰਾ ਕੰਮ ਬੰਦ ਰਹਿੰਦਾ। ਫਿਰ ਵੀ ਮਹਾਜ਼ਨ ਤੋਂ ਬੰਦਸ਼ਾਲ ਇਲਾਕੇ ਦੇ ਸਾਰੇ ਕਾਰੀਗਰ ਠੇਕੇਦਾਰ, ਮਾਂਝੀ, ਖ਼ਲਾਸੀ ਤੇ ਹੋਰ ਕੰਮ ਕਰਨ ਵਾਲੇ ਤਕ ਵੀ, ਕੰਮ ਚਲਦੇ ਸਮੇ ਛੇ ਮਹੀਨੇ ਵਿਚ ਜੋ ਕਮਾਈ ਹੁੰਦੀ ਸੀ, ਉਸੇ ਨਾਲ ਹੀ ਘਰ ਬੈਠ ਕੇ ਬਾਕੀ ਛੇ ਮਹੀਨੇ ਵੀ ਗੁਜ਼ਾਰ ਲੈਂਦੇ। ਵਰਖਾ ਦੇ ਦਿਨਾਂ ਵਿਚ ਪੋਫ਼[illegible]ਨੀ (ਲੂਣ ਕੱਢਣ) ਦਾ ਕੰਮ ਬੰਦ ਰਹਿੰਦਾ ਸੀ। ਇਸ ਲਈ ਇਸ ਕੰਮ ਵਿਚ ਜੁਟੇ ਲੋਕ ਘਰ ਵਿਚ ਬੈਠੇ ਰਹਿੰਦੇ ਸਨ।

# 5. ਕਚਹਿਰੀ ਵਿਚ ਵਿੱਦਿਆ-ਕਾਰਜ

ਜਹਾਜ਼ ਉੱਤੇ ਕੰਮ ਬੰਦ ਹੋਣ ਕਾਰਣ ਤਾਇਆ ਜੀ ਮੈਨੂੰ ਸਾਡੇ ਪਿੰਡ ਦੇ ਕੋਲ ਭੁਇੰਸਾਹੀ ਪਿੰਡ ਵਿਚ ਰਹਿਣ ਵਾਲੇ ਲੂਣ ਮਹਾਲ ਦੇ ਸਿਰਸ਼ਤਾਦਾਰ ਬਾਬੂ ਵਿਸ਼ਵਨਾਥ ਦਾਸ ਕੋਲ ਛੱਡ ਆਏ। ਮੈਂ ਰੋਜ਼ ਸਿਰਸ਼ਤਾਦਾਰ ਦੇ ਨਾਲ ਕਚਹਿਰੀ ਜਾ ਕੇ ਲੂਣ ਮਹਾਲ ਦਾ ਕੰਮ ਸਿੱਖਣ ਲੱਗ ਪਿਆ। ਬਾਬੂ ਵਿਸ਼ਵਨਾਥ ਦਾਸ ਇੱਕ ਪ੍ਰਸਿੱਧ ਵਿਅਕਤੀ ਸਨ। ਉਹ ਇਕ ਗ਼ਰੀਬ ਵਿਧਵਾ ਦੇ ਮੁੰਡੇ ਸਨ। ਉਨ੍ਹਾਂ ਦੀ ਮਾਂ ਦਾ ਕੰਮ ਦੂਸਰਿਆਂ ਦੇ ਘਰ ਵਿਚ ਧਾਨ ਕੁੱਟਣਾ ਸੀ। ਵਿਸ਼ਵਨਾਥ ਬਾਬੂ ਪਾਠਸ਼ਾਲਾ ਤੋਂ ਨਿਕਲ ਕੇ ਇੱਕ ਮੁਸਲਮਾਨ ਡਬਲਰੋਟੀ ਵਾਲੇ ਦੇ ਕੋਲ ਮਹੀਨੇ ਵਿਚ ਅੱਠ ਆਨੇ ਦੀ ਤਨਖ਼ਾਹ ਉੱਤੇ ਨਿਯੁਕਤ ਹੋਏ ਸਨ। ਡਬਲਰੋਟੀ ਵਾਲਾ ਹਰ ਰੋਜ਼ ਉਧਾਰ ਲੈਣ ਵਾਲੇ ਜਿਨ੍ਹਾਂ ਸਾਹਬਾਂ ਦੀਆਂ ਕੋਠੀਆਂ ਉੱਤੇ ਜਿੰਨੀ ਡਬਲਰੋਟੀ ਭੇਜਿਆ ਕਰਦਾ ਸੀ, ਸ਼ਾਮ ਨੂੰ ਉਸੇ ਦਾ ਹਿਸਾਬ ਕਰ ਕੇ ਵਿਸ਼ਵਨਾਥ ਬਾਬੂ ਖਾਤੇ ਵਿਚ ਦਰਜ ਕਰ ਆਉਂਦੇ ਤੇ ਮਹੀਨੇ ਦੇ ਅੰਤ ਵਿਚ ਸਾਹਬਾਂ ਨੂੰ ਹਿਸਾਬ ਦੱਸ ਕੇ ਪੈਸੇ ਲੈ ਆਉਂਦੇ। ਇਸੇ ਜ਼ਰੀਏ ਉਨ੍ਹਾਂ ਨੂੰ ਕੰਮ ਕਰਨਾ ਪੈਂਦਾ ਸੀ ਤੇ ਉਹ ਦਿਨ ਦੇ ਵੇਲੇ ਕਚਹਿਰੀ ਦੇ ਲੂਣ ਮਹਾਲ ਦਫ਼ਤਰ ਵਿਚ ਜਾ ਕੇ ਕੰਮ ਸਿੱਖਿਆ ਕਰਦੇ ਸਨ। ਸ਼ੁਰੂ ਵਿਚ ਇਕ ਸਾਧਾਰਣ ਮੁਹੱਰਰ ਦੇ ਰੂਪ ਵਿਚ ਨਿਯੁਕਤ ਹੋ ਕੇ ਸਿਰਸ਼ਤਾਦਾਰ ਪਦ ਤੱਕ ਉਨ੍ਹਾਂ ਦੀ ਤਰੱਕੀ ਹੋਈ ਸੀ। ਉਨ੍ਹਾਂ ਨੇ ਕਮਾਇਆ ਵੀ ਕਾਫ਼ੀ ਸੀ। ਹੁਣ ਉਨ੍ਹਾਂ ਦੇ ਉਤਰਾਧਿਕਾਰੀਆਂ ਨੇ ਉਹ ਸੰਪਤੀ ਫੂਕ ਛੱਡੀ ਸੀ।

ਕਚਹਿਰੀ ਦੇ ਦੂਜੇ ਵਿਭਾਗਾਂ ਨਾਲੋਂ ਲੂਣ ਮਹਾਲ ਦਾ ਦਫ਼ਤਰ ਜ਼ਿਆਦਾ ਵੱਡਾ ਸੀ। ਉਸ ਵਿਚ ਕਈ ਕਰਮਚਾਰੀ ਕੰਮ ਕਰਦੇ ਸਨ। ਲੂਣ ਮਹਾਲ ਦਫ਼ਤਰ ਦੋ ਭਾਗਾਂ ਵਿਚ ਵੰਡਿਆ ਹੋਇਆ ਸੀ—ਸਿਰਸ਼ਤਾ ਵਿਭਾਗ ਤੇ ਦੀਵਾਨੀ ਵਿਭਾਗ। ਸਿਰਸ਼ਤਾ ਵਿਭਾਗ ਵਿਚ ਪਿੰਡਾਂ ਦਾ ਸਾਰਾ ਹਿਸਾਬ ਰਹਿੰਦਾ ਸੀ ਤੇ ਦੀਵਾਨੀ ਵਿਭਾਗ ਵਿਚ ਸ਼ਹਿਰੀ ਹਿਸਾਬ ਰੱਖਿਆ ਜਾਂਦਾ।

ਉਸ ਵੇਲੇ ਬਾਲੇਸ਼ਵਰ ਵਿਚ ਜੋ ਕੁਝ ਵੀ ਗੌਰਵ ਕਰਨ ਯੋਗ ਨਿਰਮਾਣ ਸੰਬੰਧੀ ਤੇ ਆਰਥਿਕ ਉੱਨਤੀ ਹੋਈ ਸੀ, ਉਹ ਸਭ ਇਸੇ ਲੂਣ ਮਹਾਲ ਦੇ ਕਾਰਣ ਹੋਈ ਸੀ। ਉੱਤਰ ਵਿਚ ਸੁਵਰਣ-ਰੇਖਾ ਮੁਹਾਣੇ ਤੋਂ ਲੈ ਕੇ ਦੱਖਣ ਵਿਚ ਧਾਮਰਾ ਮੁਹਾਣੇ ਤੱਕ ਬਾਲੇਸ਼ਵਰ ਦੇ ਪੂਰਬ ਆਂਚਲ ਤੱਕ ਸਮੁੰਦਰ ਦੇ ਤਟਵਰਤੀ ਖੇਤਰਾਂ ਵਿਚ 'ਪੰਗਾ ਲੂਣ ਪੋਕਤਾਨ' (ਮੈਲਾ ਲੂਣ ਕੱਢਣ ਦਾ ਕੰਮ) ਹੁੰਦਾ ਸੀ। ਉਸ ਲੂਣ ਵਿਚੋਂ ਬਾਲੇਸ਼ਵਰ ਦੀ ਲੋੜ ਮੁਤਾਬਿਕ ਰੱਖ ਕੇ ਬਾਕੀ ਲੂਣ ਦਾ ਜ਼ਿਆਦਾਤਰ ਹਿੱਸਾ ਗੰਗਾ ਦੇ ਪੱਛਮੀ ਕੰਢੇ

ਉੱਤੇ ਸਥਿਤ ਕਲਕੱਤਾ ਦੇ ਨੇੜੇ ਸਾਲਿਕਾ ਗੋਲਾਲਈ ਜਹਾਜ਼ ਰਾਹੀਂ ਭਿਜਵਾ ਦਿੱਤਾ ਜਾਂਦਾ। ਉਥੋਂ ਬੰਗਾਲ ਦੇ ਪਿੰਡਾਂ ਵਿਚ ਵਿੱਕਰੀ ਲਈ ਪਹੁੰਚਾਇਆ ਜਾਂਦਾ। ਬਾਲੇਸ਼ਵਰ ਦੇ ਨਿਵਾਸੀਆਂ ਲਈ ਲੂਣ ਕੱਢਣ ਦਾ ਕੰਮ ਜੀਵਨ-ਨਿਰਬਾਹ ਦਾ ਲਗਭਗ ਇੱਕੋ ਇੱਕ ਸਾਧਨ ਸੀ।

ਸਮੁੰਦਰ ਵਿਚ ਸਹੀ-ਸਲਾਮਤ ਜਹਾਜ਼ ਆਉਣ-ਜਾਣ, ਇਸ ਲਈ ਸਾਰੇ ਸ਼ਹਿਰ ਵਿਚ ਦੇਵੀ-ਦੇਵਤਿਆਂ ਦੀ ਪੂਜਾ ਤੇ ਚੰਡੀ ਪਾਠ ਲਈ ਸੌ ਤੋਂ ਵੱਧ ਬ੍ਰਾਹਮਣ ਪੰਡਿਤ ਨਿਯੁਕਤ ਹੁੰਦੇ ਸਨ। ਹਰ ਸਾਲ ਕੱਤਕ ਮਹੀਨੇ ਵਿਚ ਲੂਣ ਮਹਾਲ ਦਾ ਕੰਮ ਆਰੰਭ ਹੋਣ ਤੋਂ ਪਹਿਲਾਂ 'ਪੋਕਤਾਨ' ਕਾਰਜ ਸਹੀ ਸਲਾਮਤ ਹੋ ਜਾਏ, ਇਸ ਲਈ ਸਰਕਾਰ ਵੱਲੋਂ ਕਚਹਿਰੀ ਦੇ ਨੇੜੇ ਝਾੜੇਸ਼ਵਰ ਮਹਾਦੇਵ ਦੀ ਪੂਜਾ ਕਰਵਾਈ ਜਾਂਦੀ ਸੀ। ਪੂਜਾ ਲਈ ਸਾਰਾ ਖ਼ਰਚ ਸਰਕਾਰੀ ਖ਼ਜ਼ਾਨੇ ਤੋਂ ਕੀਤਾ ਜਾਂਦਾ ਸੀ। ਲੂਣ ਪੋਕਤਾਨ ਵਿਚ ਲੱਗੇ ਹੋਏ ਸਾਰੇ ਕਾਰਜ-ਕਰਤਾ ਹਿੰਦੂ ਸਨ।

ਉਨ੍ਹਾਂ ਲੋਕਾਂ ਦੇ ਮਨੋਰੰਜਨ ਲਈ ਸਰਕਾਰ ਨੂੰ ਇਹ ਸਭ ਕਰਨਾ ਪੈਂਦਾ ਸੀ। ਮੈਂ ਉਸੇ ਲੂਣ ਮਹਾਲ ਦਫਤਰ ਵਿਚ ਕੰਮ ਸਿੱਖਣ ਲੱਗਾ। ਕਚਹਿਰੀ ਦੀਆਂ ਭਾਸ਼ਾਵਾਂ ਉੜੀਆ, ਬੰਗਲਾ ਤੇ ਫ਼ਾਰਸੀ ਸਨ। ਸਾਡੇ ਪਿੰਡ ਦੇ ਨੇੜੇ ਵਾਲੇ ਅਜੁਆਂਬਾਦ ਪਿੰਡ ਵਿਚ ਇੱਕ ਡਾਕਟਰ ਸੀ। ਉਸ ਦਾ ਨਾਂ ਸੀ ਪ੍ਰਸਾਦ ਨਾਇਕ। ਉਹ ਜ਼ੇਲ੍ਹਖ਼ਾਨੇ ਦੇ ਡਾਕਟਰ ਦਾ ਸਹਾਇਕ ਸੀ। ਆਪਣੇ ਮੁੰਡਿਆਂ ਨੂੰ ਬੰਗਲਾ ਪੜ੍ਹਾਉਣ ਲਈ ਉਹਨੇ ਇਕ ਅਧਿਆਪਕ ਨਿਯੁਕਤ ਕੀਤਾ ਸੀ। ਅਧਿਆਪਕ ਦਾ ਨਿਵਾਸ ਸਥਾਨ ਕਿਧਰੇ ਹੋਰ ਥਾਂ 'ਤੇ ਸੀ ਤੇ ਉਹ ਰਾਤ ਦੇ ਵੇਲੇ ਸਿਰਫ਼ ਦੋ ਘੰਟੇ ਲਈ ਆ ਕੇ, ਬੱਚਿਆਂ ਨੂੰ ਪੜ੍ਹਾ ਜਾਂਦਾ ਸੀ। ਕੁਝ ਮਹੀਨਿਆਂ ਤੱਕ ਮੈਂ ਉਸਦੇ ਕੋਲ ਜਾ ਕੇ ਬੰਗਲਾ ਸਿੱਖੀ। ਮੈਂ ਛਪੀ ਹੋਈ ਕਿਤਾਬ ਪੜ੍ਹ ਤਾਂ ਲੈਂਦਾ, ਪਰ ਚੰਗੀ ਤਰ੍ਹਾਂ ਲਿਖ ਨਹੀਂ ਸਕਦਾ ਸੀ। ਕਚਹਿਰੀ ਵਿਚ ਲੂਣ ਮਹਾਲ ਦਫ਼ਤਰ ਵਿਚ ਮੈਂ ਕੰਮ ਸਿੱਖਦਾ ਸੀ। ਸਮਾਂ ਮਿਲਦਾ ਤਾਂ ਰੱਦੀ ਕਾਗ਼ਜ਼ ਦਾ ਟੁਕੜਾ ਚੁੱਕ ਲੈਂਦਾ ਤੇ ਉਸੇ ਉੱਤੇ ਬੰਗਲਾ ਲਿਪੀ ਲਿਖਣ ਲੱਗਦਾ। ਮੇਰਾ ਮਸੇਰਾ ਭਰਾ ਰਾਜਕਿਸ਼ੋਰ ਚੌਧਰੀ ਪਿੰਡ ਦੇ ਚਾਟੀਗੋਲੇ ਵਿਚ ਪੇਸ਼ਕਾਰ ਸੀ। ਇਕ ਦਿਨ ਆ ਕੇ ਉਹ ਕਚਹਿਰੀ ਵਿਚ ਸਿਰਸ਼ਤਾਦਾਰ ਦੇ ਕੋਲ ਬੈਠਾ ਸੀ। ਮੈਂ ਉਦੋਂ ਲਿਖ ਰਿਹਾ ਸੀ। ਗੱਲਾਂ-ਗੱਲਾਂ ਵਿਚ ਮੇਰੀ ਚਰਚਾ ਚਲੀ ਤੇ ਪ੍ਰਸ਼ਨ ਉਠਿਆ ਕਿ ਬੰਗਲਾ ਦਫ਼ਤਰ ਵਿਚ ਕੰਮ ਕਰ ਸਕਾਂਗਾ ਜਾਂ ਨਹੀਂ। ਬੰਗਲਾ ਲਿਪੀ ਦੀ ਮੇਰੀ ਪਰੀਖਿਆ ਰਾਜ ਕਿਸ਼ੋਰ ਬਾਬੂ ਤੇ ਸਿਰਸ਼ਤਾਦਾਰ ਨੇ ਲਈ। ਸਿਰਸ਼ਤਾਦਾਰ ਨੇ ਥੋੜ੍ਹਾ ਜਿਹਾ ਝਿਜਕਦੇ ਹੋਏ ਕਿਹਾ...'ਠੀਕ ਹੈ, ਜਿਵੇਂ—ਕਿਵੇਂ ਚਲੇਗਾ" ਉਸੇ ਦਿਨ ਤੋਂ ਮੈਂ ਬੰਗਲਾ ਦਫ਼ਤਰ ਵਿਚ ਕੰਮ ਸਿੱਖਣ ਲੱਗ ਪਿਆ। ਉੜੀਸਾ, ਵਿਸ਼ੇਸ਼ਕਰ ਬਾਲੇਸ਼ਵਰ ਲਈ ਦੁਰਭਾਗ ਦੀ ਗੱਲ ਹੈ ਕਿ ਥੋੜ੍ਹੇ ਹੀ ਦਿਨਾਂ ਬਾਅਦ ਲੂਣ ਮਹਾਲ ਦੇ ਚੁੱਕੇ ਜਾਣ ਦਾ ਸਦਰ ਤੋਂ ਹੁਕਮ ਆ ਗਿਆ। ਉਤਕਲ ਦੀ ਭਾਗਲਕਸ਼ਮੀ ਲਿਵਰਪੂਲ ਤੇ ਦੂਸਰੀਆਂ ਥਾਵਾਂ ਨੂੰ ਚਲੀ ਗਈ। ਲੂਣ ਮਹਾਲ ਦੇ ਦਫ਼ਤਰ ਵਿਚ ਜ਼ਿਆਦਾਤਰ ਬੰਗਾਲੀ ਸਨ। ਉਹ ਸਾਲਿਕਾ ਗੋਲੇ ਤੋਂ ਨਿਯੁਕਤ ਹੋ ਕੇ ਆਉਂਦੇ ਸਨ। ਲੂਣ ਮਹਾਲ ਦੇ ਚੁੱਕੇ ਜਾਣ ਕਾਰਣ ਉਹ 'ਸਵਦੇਸ਼' ਮੁੜ ਗਏ। ਜਿਨ੍ਹਾਂ ਨੇ ਉੜੀਆ ਲਿਖਣੀ-ਪੜ੍ਹਨੀ ਸਿੱਖੀ ਸੀ, ਉਨ੍ਹਾਂ ਨੂੰ ਦੂਸਰੇ ਦਫਤਰਾਂ ਵਿਚ ਨੌਕਰੀ ਮਿਲ

ਗਈ। ਉਸ ਵੇਲੇ ਕਚਹਿਰੀ ਦੇ ਦਫ਼ਤਰਾਂ ਵਿਚ ਉੜੀਆ ਦੀ ਵਰਤੋਂ ਘੱਟ ਸੀ। ਮੁਖ ਰੂਪ 'ਚ ਚਲਣ ਵਾਲੀ ਭਾਸ਼ਾ ਫ਼ਾਰਸੀ ਸੀ। 'ਸੰਨ 1835 ਈਸਵੀ ਤੋਂ ਕਚਹਿਰੀ ਵਿਚ ਸਿਰਫ਼ ਦੇਸੀ ਭਾਸ਼ਾ ਚਲੇਗੀ', ਸਰਕਾਰ ਵਲੋਂ ਇਸ ਤਰ੍ਹਾਂ ਦੇ ਸਾਫ਼ ਐਲਾਨ ਦੇ ਬਾਵਜੂਦ ਪੁਰਾਣੇ ਅਮਲੇ ਨੇ ਫ਼ਾਰਸੀ ਨਹੀਂ ਛੱਡੀ ਸੀ, ਉਸ ਨੂੰ ਬਰਕਰਾਰ ਰੱਖਿਆ ਸੀ। ਕਚਹਿਰੀ ਵਿਚ ਸੁਤੰਤਰ ਰੂਪ 'ਚ ਇਕ 'ਬਾਬੂਖ਼ਾਨਾ' ਸੀ। ਉਥੇ ਸਦਰ ਨੂੰ ਭੇਜੇ ਜਾਣ ਵਾਲੇ ਹਰ ਦਫ਼ਤਰ ਦੇ ਕਾਗ਼ਜ਼ਾਂ ਦਾ ਤਰਜਮਾ ਹੁੰਦਾ ਸੀ। ਸਿਰਫ਼ ਦੋ ਨੂੰ ਛੱਡ ਕੇ ਸਾਰੇ ਬਾਬੂ ਫ਼ਰੰਗੀ (ਅੰਗ੍ਰੇਜ਼) ਸਨ। (ਬਾਲੇਸ਼ਵਰ ਵਾਲੇ ਉਨ੍ਹਾਂ ਨੂੰ ਭੂਰਾ ਆਦਮੀ ਕਹਿੰਦੇ ਸਨ) ਸਭ ਤੋਂ ਪਹਿਲਾਂ ਸੈਮਿਉਲ ਐਂਡਰੂਜ਼ ਤੇ ਐਟੋਲੀ ਡਿਸੋ ਕਲਕੱਤਾ ਤੋਂ ਮੁਕਰਰ ਹੋ ਕੇ ਬਾਲੇਸ਼ਵਰ ਆਏ ਸਨ। ਬਾਅਦ ਵਿਚ ਉਨ੍ਹਾਂ ਦੇ ਬੰਸਜਾਂ ਨੇ, ਉਸ ਬਾਬੂ ਖ਼ਾਨੇ ਨੂੰ ਆਪਣੇ ਕਾਬੂ ਵਿਚ ਕਰ ਲਿਆ ਸੀ। ਦੇਸੀ ਬਾਬੂਆਂ ਵਿਚ ਮੇਰਾ ਸਹੁਰਾ ਸਵਰਗਵਾਸੀ ਸ਼ਿਵਪ੍ਰਸਾਦ ਚੌਧਰੀ, ਫਿਲਹਾਲ ਸਬ-ਜਜ ਬਾਬੂ ਗਗਨ ਬਿਹਾਰੀ ਚੌਧਰੀ ਦੇ ਪਿਤਾ ਸਵਰਗਵਾਸੀ ਗੰਗਾ ਪ੍ਰਸਾਦ ਚੌਧਰੀ ਸਨ। ਲਗਭਗ ਚਾਲ੍ਹੀ ਸਾਲ ਪਹਿਲਾਂ ਬਾਲੇਸ਼ਵਰ ਵਿਚ ਇਕ ਅੰਗ੍ਰੇਜ਼ੀ ਸਕੂਲ ਦੀ ਸਥਾਪਨਾ ਹੋਈ ਸੀ। ਸਵਰਗਵਾਸੀ ਸ਼ਿਵ ਪ੍ਰਸਾਦ ਚੌਧਰੀ ਗੰਗਾ ਪ੍ਰਸਾਦ ਚੌਧਰੀ,ਕਟਾਵਣਿਆ ਪਿੰਡ ਦੇ ਨਿਵਾਸੀ ਸਵਰਗਵਾਸੀ ਵਿਰਿਤ੍ਰਾਨੰਦ ਦਾਸ, ਬੁਗੁੜਾ-ਨਿਵਾਸੀ ਅਟਲ ਬਿਹਾਰੀ ਪਾਲ ਤੇ ਇਕ ਹੋਰ ਬੰਗਾਲੀ ਮੁੰਡਾ—ਇਸ ਤਰ੍ਹਾਂ ਪੰਜ ਮੁੰਡੇ ਉਸ ਸਕੂਲ ਦੇ ਵਿਦਿਆਰਥੀ ਸਨ। ਜਾਤ-ਪਾਤ ਦੇ ਡਰ ਤੋਂ ਦੇਸੀ ਲੜਕੇ ਉਸ ਅੰਗ੍ਰੇਜ਼ੀ ਸਕੂਲ ਵਿਚ ਦਾਖ਼ਿਲ ਨਾ ਹੋਏ, ਇਸ ਲਈ ਉਹ ਸਕੂਲ ਬੰਦ ਹੋ ਗਿਆ। ਸਭ ਤੋਂ ਪਹਿਲਾਂ ਅੰਗ੍ਰੇਜ਼ੀ ਵਿੱਦਿਆ, ਬਾਲਿਕਾ ਵਿੱਦਿਆ, ਔਰਤਾਂ ਵਿਚ ਪੜ੍ਹਾਈ ਦਾ ਆਰੰਭ ਇਸ ਤੁੱਛ ਲੇਖਕ ਦੇ ਮੱਲ ਬੰਸ ਵਿਚ ਹੋਇਆ ਸੀ।

ਉਸ ਵੇਲੇ ਕਚਹਿਰੀ ਵਿਚ ਪੁਲਿਸ ਵਿਭਾਗ ਨਹੀਂ ਸੀ। ਆਪ ਮਜਿਸਟ੍ਰੇਟ ਸਾਹਿਬ ਪੁਲਿਸ ਸੁਪਰਿੰਟੈਂਡੈਂਟ ਸਨ। ਬੜੀ ਸਵੇਰੇ ਸੂਰਜ ਉੱਗਣ ਤੋਂ ਪਹਿਲਾਂ ਪੁਰਾਣੇ ਪੁਲਿਸ ਦਾਰੋਗਾ ਜੀ ਮਜਿਸਟ੍ਰੇਟ ਸਾਹਿਬ ਦੇ ਸਾਹਮਣੇ ਹਾਜ਼ਿਰ ਹੋ ਕੇ ਸਲਾਮ ਠੋਕਦੇ ਤੇ ਦੱਸਦੇ— "ਹਜ਼ੂਰ ਦੁਨੀਆ ਦਾ ਹਾਲ-ਚਾਲ ਚੰਗਾ ਹੈ। ਬਾਲੇਸ਼ਵਰ ਸਦਰ ਦਾ ਹਾਲ-ਚਾਲ ਚੰਗਾ ਹੈ।" ਇੰਨੀ ਗੱਲ ਹੀ ਕਹਿ ਕੇ ਸਾਹਿਬ ਨੂੰ ਸਲਾਮ ਕਰ ਕੇ, ਉਹ ਮੁੜ ਜਾਂਦੇ ਤੇ ਮਜਿਸਟ੍ਰੇਟ ਸਾਹਿਬ ਦੀ ਉਸ ਦਿਨ ਦੀ ਪੁਲਿਸ ਕਾਰਵਾਈ ਖ਼ਤਮ ਹੋ ਜਾਂਦੀ।

ਸਿਰਫ਼ ਭਾਰਤ ਵਿਚ ਹੀ ਨਹੀਂ, ਸਾਰੇ ਯੂਰਪ ਵਿਚ ਵੀ ਇਕ ਪ੍ਰਧਾਨ ਬੰਦਰਗਾਹ ਤੇ ਵਪਾਰ-ਕੇਂਦਰ ਦੇ ਰੂਪ ਵਿਚ ਬਾਲੇਸ਼ਵਰ ਨੂੰ ਪ੍ਰਸਿੱਧੀ ਮਿਲੀ ਸੀ। ਬੰਗਦੇਸ਼ ਵਿਚ ਪ੍ਰਵੇਸ਼ ਕਰਨ ਤੋਂ ਪਹਿਲਾਂ ਹਾਲੈਂਡ-ਵਾਸੀ, ਡੇਨਿਸ਼, ਫ਼ਰਾਂਸੀਸੀ ਤੇ ਅੰਗ੍ਰੇਜ਼ ਆਦਿ ਵਪਾਰੀ ਦਲਾਂ ਨੇ ਇਸੇ ਜਗ੍ਹਾ ਆਪਣੇ ਵਪਾਰ-ਕੇਂਦਰ ਖੋਲ੍ਹੇ ਸਨ। ਸਮਾਂ ਕਿਸੇ ਦਾ ਵੀ ਇਕੋ ਜਿਹਾ ਨਹੀਂ ਰਹਿੰਦਾ। ਚੜ੍ਹਤ ਤੇ ਪਤਨ ਦੁਨੀਆ ਦਾ ਨਿਯਮ ਹੈ। ਬਾਲੇਸ਼ਵਰ ਦਾ ਜੋ ਨਦੀ-ਮੁਹਾਣਾ ਕਦੀ ਹਜ਼ਾਰ ਲੋਕਾਂ ਦੇ ਰੌਲੇ ਗੌਲੇ ਨਾਲ ਚਹਿਕਦਾ ਸੀ; ਅੱਜ ਵੇਖੋ,

ਉਹ ਹੀ ਸਥਾਨ, ਚੁੱਪਚਾਪ, ਨਿਰਜਨ, ਜੰਗਲ ਤੇ ਸ਼ਮਸ਼ਾਨ ਦੀ ਤਰ੍ਹਾਂ ਖ਼ਾਮੋਸ਼ ਹੈ। ਨਦੀ ਦਾ ਪਾਟ ਵੀ ਹੁਣ ਮਿੱਟੀ ਨਾਲ ਭਰ ਗਿਆ ਹੈ। ਬਾਲੇਸ਼ਵਰ ਤੋਂ ਜ਼ਹਾਜੀਆਂ, ਧਨਵਾਨਾਂ ਤੇ ਵਪਾਰੀਆਂ ਦੇ ਚਲੇ ਜਾਣ ਤੋਂ ਬਾਅਦ, ਬਾਲੇਸ਼ਵਰ ਵਾਸੀਆਂ ਦੇ ਹੱਥ ਤੋਂ ਸਥਾਨਕ ਤੇ ਬਾਹਰੀ, ਦੋਨੋਂ ਕਾਰੋਬਾਰ ਨਿਕਲ ਕੇ, ਹੁਣ ਵਿਦੇਸ਼ੀਆਂ ਦੇ ਹੱਥ ਵਿਚ ਚਲੇ ਗਏ ਹਨ।

# 6. ਕਚਹਿਰੀ ਦੇ ਚੱਕਰ ਕੱਟਣਾ

ਲੂਣ ਮਹਾਲ ਦਫ਼ਤਰ ਬੰਦ ਕਰ ਦਿੱਤਾ ਗਿਆ। ਪਰ ਮੇਰਾ ਕਚਹਿਰੀ ਦੇ ਚੱਕਰ ਕੱਟਣਾ ਬੰਦ ਨਾ ਹੋਇਆ। ਮੈਂ ਰੋਜ਼ ਸਵੇਰੇ ਦਸ ਵਜੇ ਕਚਹਿਰੀ ਜਾਂਦਾ। ਕਈ ਬੇਕਾਰ, ਬੇਰੋਜ਼ਗਾਰ ਉਮੀਦਵਾਰ ਘੁੰਮਦੇ ਰਹਿੰਦੇ, ਮੈਂ ਉਨ੍ਹਾਂ ਦੇ ਹੀ ਨਾਲ ਘੁੰਮਦਾ। ਚਾਰ ਵਜੇ ਘਰ ਮੁੜ ਆਉਂਦਾ। ਉਦੋਂ ਠੀਕ ਚਾਰ ਵਜੇ ਕਚਹਿਰੀ ਬੰਦ ਹੋ ਜਾਂਦੀ ਸੀ। ਸਾਹਿਬ ਲੋਕ ਬਾਰ੍ਹਾਂ ਵਜੇ ਤੋਂ ਦੋ ਵਜੇ ਤਕ ਕਚਹਿਰੀ ਪਹੁੰਚਦੇ ਤੇ ਚਾਰ ਵਜੇ ਕੋਠੀ ਉੱਤੇ ਵਾਪਸ ਚਲੇ ਜਾਂਦੇ। ਸਾਹਬ-ਹਾਕਿਮ ਲੋਕ ਕਚਹਿਰੀ ਪਹੁੰਚ ਕੇ ਆਪਣੇ ਉਪਰ ਵਾਲੇ ਹਾਕਿਮਾਂ ਨੂੰ ਜਾਂ ਵਿਲਾਇਤ ਨੂੰ ਚਿੱਠੀ ਲਿਖਦੇ, ਜੇ ਚਿੱਠੀ ਨਾ ਲਿਖਣੀ ਹੋਵੇ ਤਾਂ ਬੈਠੇ ਬੈਠੇ ਅਖ਼ਬਾਰ ਪੜ੍ਹਦੇ ਰਹਿੰਦੇ। ਉੜੀਆ ਜਾਂ ਫ਼ਾਰਸੀ ਕੋਈ ਵੀ ਭਾਸ਼ਾ ਨਾ ਜਾਣਨ ਦੇ ਕਾਰਣ ਕਚਹਿਰੀ ਦੇ ਸਿਰਸ਼ਤਾਦਾਰਾਂ ਦੀ ਨਿਗਰਾਨੀ ਨਹੀਂ ਕਰ ਸਕਦੇ ਸਨ। ਵਾਦੀ-ਪ੍ਰਤੀਵਾਦੀਆਂ ਦੇ ਬਿਆਨ, ਇਜ਼ਹਾਰ, ਰਾਇ ਆਦਿ ਸਾਰਾ ਕੰਮ ਅਮਲੇ ਦੇ ਦੁਆਰਾ ਹੁੰਦਾ ਸੀ। ਚਾਰ ਵੱਜਣ ਤੇ ਹਾਕਿਮ ਉਸ ਉੱਤੇ ਦਸਖ਼ਤ ਕਰਦੇ ਤੇ ਚਲ ਪੈਂਦੇ। ਉਸ ਵੇਲੇ ਕਚਹਿਰੀ ਵਿਚ ਕਿਸੇ ਵੀ ਕਰਮਚਾਰੀ ਦੀ ਤਨਖ਼ਾਹ 10 ਰੁਪਏ ਤੋਂ ਜ਼ਿਆਦਾ ਨਹੀਂ ਸੀ। ਸਿਰਫ਼ ਪੇਸ਼ਕਾਰ ਨੂੰ 15 ਰੁਪਏ ਤੇ ਸਿਰਸ਼ਤਾਦਾਰ ਨੂੰ ਕੁਝ ਜ਼ਿਆਦਾ ਮਿਲਦੇ ਸਨ। ਅਦਾਲਤ ਤੇ ਕਚਹਿਰੀ ਵਿਚ ਦੂਸਰੇ ਕਰਮਚਾਰੀਆਂ ਦੀ ਤਨਖ਼ਾਹ ਹੋਰ ਵੀ ਘੱਟ ਸੀ। ਮੁਹੱਰਰ ਤੋਂ ਲੈ ਕੇ ਸਿਰਸ਼ਤਾਦਾਰ ਦੀ ਤਨਖ਼ਾਹ ਪਦਾਂ ਦੇ ਅਨੁਸਾਰ ਢਾਈ ਤੋਂ ਦਸ ਰੁਪਏ ਤਕ ਸੀ। ਪਰ ਇਸ ਨਾਲ ਕੀ ਬਣਦਾ-ਵਿਗੜਦਾ। ਕਚਹਿਰੀ ਦੇ ਕਈ ਕਰਮਚਾਰੀ ਪਾਲਕੀ ਜਾਂ ਘੋੜੇ ਉੱਤੇ ਆਉਂਦੇ-ਜਾਂਦੇ ਸਨ। ਕਈਆਂ ਨੇ ਆਪਣੇ ਵਾਰਿਸਾਂ ਲਈ ਜ਼ਮੀਨਾਂ ਤਕ ਖ਼ਰੀਦ ਲਈਆਂ। ਇਸੇ ਤੋਂ ਸਮਝ ਲਵੋ, ਅਮਲੇ ਦੀ ਆਮਦਨੀ ਉਸ ਵੇਲੇ ਕਿਹੋ ਜਿਹੀ ਸੀ। ਉਦੋਂ ਤੱਕ ਬਾਲੇਸ਼ਵਰ ਵਿਚ ਕੱਪੜੇ ਦੀ ਛਤਰੀ ਦਾ ਪ੍ਰਚਲਨ ਹੋਇਆ ਹੀ ਨਹੀਂ ਸੀ। ਸਾਰੇ ਕਰਮਚਾਰੀ ਤਾੜ ਦੇ ਪੱਤੇ ਦੀ ਛਤਰੀ ਲੈ ਕੇ ਕਚਹਿਰੀ ਆਉਂਦੇ ਸਨ। ਵਰਖਾ ਵੇਲੇ ਕਚਹਿਰੀ ਦੇ ਇਸ ਕੋਨੇ ਤੋਂ ਉਸ ਕੋਨੇ ਤੱਕ ਤਾੜ ਦੇ ਪੱਤੇ ਦੀਆਂ ਛਤਰੀਆਂ ਕਤਾਰਾਂ ਵਿਚ ਪਈਆਂ ਹੁੰਦੀਆਂ। ਕਰਮਚਾਰੀਆਂ ਤੋਂ ਪੈਰੋਕਾਰ-ਦਲਾਲਾਂ ਲਈ ਛਤਰੀਆਂ ਰਖਣ ਦੀ ਥਾਂ ਅਲਗ ਸੀ। ਛਤਰੀ ਦੇ ਵਿਸਤਾਰ ਅਤੇ ਕਈ ਰੰਗਾਂ ਦੀ ਵਚਿੱਤਰਤਾ ਨਾਲ ਛਤਰੀਧਾਰੀ ਦੇ ਰੁਤਬੇ ਦਾ ਪਤਾ ਚਲ ਜਾਂਦਾ ਸੀ। ਕਈ ਲੋਕ ਆਪ ਛਤਰੀ ਫੜ ਕੇ ਨਹੀਂ ਆਉਂਦੇ ਸਨ। ਕਚਹਿਰੀ ਚਲਦੇ ਸਮੇਂ ਗੈਰਿਕ ਕੱਪੜੇ ਨਾਲ ਬੱਝੇ ਬਸਤੇ ਨੂੰ ਪਿੱਠ ਉੱਤੇ ਲੱਦੀ, ਬਾਬੂ ਨੂੰ ਤਾੜ ਦੇ ਪੱਤੇ ਦੀ ਛਤਰੀ ਫੜਾ ਕੇ ਪਿੱਛੇ ਪਿੱਛੇ ਇਕ ਨਾਈ ਚਲਦਾ ਰਹਿੰਦਾ। ਕਚਹਿਰੀ ਦੇ ਬਾਬੂ ਲੋਕ ਆਪਣੀਆਂ ਆਪਣੀਆਂ ਫ਼ਾਈਲਾਂ ਤੇ ਆਪਣੇ ਅਧਿਕਾਰ

ਦੇ ਦੂਸਰੇ ਕਾਗ਼ਜ਼ਾਂ ਨੂੰ ਛੱਡ ਕੇ ਨਹੀਂ ਆਉਂਦੇ ਸਨ। ਇਕ ਵੱਡੇ ਜਿਹੇ ਬਸਤੇ ਵਿਚ ਬੰਨ੍ਹ ਕੇ ਉਸ ਨੂੰ ਘਰ ਲੈ ਜਾਂਦੇ ਸਨ। ਜਿਸ ਕਚਹਿਰੀ ਦਾ ਜਿੰਨਾ ਉੱਪਰਲਾ ਰੋਜ਼ਗਾਰ ਸੀ, ਉਸੇ ਹਿਸਾਬ ਨਾਲ ਕਚਹਿਰੀ ਦੇ ਕਰਮਚਾਰੀਆਂ ਵਿਚ ਤੇ ਸਮਾਜ ਵਿਚ ਉਸ ਨੂੰ ਸਨਮਾਨ ਮਿਲਦਾ ਸੀ। ਬਾਬੂ ਲੋਕਾਂ ਦੀ ਨੌਕਰੀ ਨੂੰ ਨਿਰਬੰਸੀਆ ਨੌਕਰੀ ਕਿਹਾ ਜਾਂਦਾ ਸੀ, ਯਾਨੀ ਵੇਤਨ ਤੋਂ ਇਲਾਵਾ ਰੋਜ਼ਗਾਰ ਲਈ ਕੋਈ ਦੂਜਾ ਸਾਧਨ ਨਹੀਂ ਸੀ। ਰਿਸ਼ਵਤ ਲੈਣਾ ਅਧਰਮ ਹੈ ਜਾਂ ਅਨੁਚਿਤ ਅਜਿਹਾ ਗਿਆਨ ਕਿਸੇ ਨੂੰ ਨਹੀਂ ਸੀ। ਵਿੱਦਿਆ ਦੇ ਪ੍ਰਭਾਵ ਨਾਲ ਵਿਭਚਾਰ, ਸ਼ਰਾਬਨੋਸ਼ੀ ਆਦਿ ਬਾਰ੍ਹਾਂ ਆਨਾ ਘੱਟ ਹੋ ਗਿਆ ਸੀ। ਵੱਢੀ ਲਈ ਜਾਂਦੀ ਹੈ ਤੇ ਲਈ ਜਾਂਦੀ ਰਹੇਗੀ ਵੀ। ਪਰ ਹੁਣ ਉਸ ਨੇ ਪੂਰਣ ਆਕਾਰ ਧਾਰਣ ਕਰ ਲਿਆ ਹੈ।

# 7. ਬਾਰਾਬਾਟੀ ਸਕੂਲ ਵਿੱਚ ਅਧਿਐਨ

ਬਾਲੇਸ਼ਵਰ ਸਰਕਾਰੀ ਸਕੂਲ ਦੇ ਸੈਕੰਡ ਮਾਸਟਰ ਬਾਬੂ ਸ਼ਿਵਚੰਦਰ ਸੋਮ ਨੇ ਉਸ ਵੇਲੇ ਸ਼ਹਿਰ ਦੇ ਪੂਰਬ ਵੱਲ ਦੇ ਇਲਾਕੇ ਬਾਰਾਬਾਟੀ ਪਿੰਡ ਵਿਚ ਲੋਕਾਂ ਦੀ ਸਹਾਇਤਾ ਨਾਲ ਇਕ ਵਿਦਿਆਲੇ ਦੀ ਸਥਾਪਨਾ ਕੀਤੀ। ਵਿਦਿਆਲੇ ਵਿਚ ਬੰਗਲਾ ਤੇ ਉੜੀਆ ਦੋਨੋਂ, ਭਾਸ਼ਾਵਾਂ ਪੜ੍ਹਾਈਆਂ ਜਾਂਦੀਆਂ ਸਨ। ਸਕੂਲ ਦਾ ਨਾਂ ਸੀ: 'ਬਾਰਾਬਾਟੀ ਬੰਗਉਤਕਲ ਵਿਦਿਆਲਾ'। ਸਕੂਲ ਦੇ ਖ਼ਰਚੇ ਦਾ ਅੱਧਾ ਰੁਪਿਆ ਲੋਕਾਂ ਦੇ ਚੰਦੇ ਤੋਂ ਤੇ ਅੱਧਾ ਸਰਕਾਰੀ ਸਹਾਇਤਾ ਤੋਂ ਆਉਂਦਾ ਸੀ। ਸਕੂਲ ਦੀ ਅਲਗ ਇਮਾਰਤ ਨਹੀਂ ਸੀ। ਪਹਿਲਾਂ ਸ਼ਿਵਚੰਦਰ ਬਾਬੂ ਦੇ ਨਿਜੀ ਮਕਾਨ ਵਿਚ ਕੰਮ ਆਰੰਭ ਕੀਤਾ ਗਿਆ। ਬਾਬੂ ਦੇ ਨਿਵਾਸ ਦੇ ਪਿਛਵਾੜੇ ਰਸੋਈ ਘਰ ਨਾਲ ਲੱਗਦਾ ਇਕ ਵੱਡਾ ਸਾਰਾ ਖੁੱਲ੍ਹਾ ਕਮਰਾ ਸੀ। ਲੰਬਾਈ ਵਿਚ ਪੰਦਰਾਂ ਹੱਥ ਤੇ ਲਗਭਗ ਦਸ ਹੱਥ ਚੌੜਾ ਸੀ ਉਹ ਘਰ। ਪਹਿਲਾਂ ਵਿਦਿਆਰਥੀਆਂ ਦੀ ਗਿਣਤੀ ਤੀਹ ਤੋਂ ਚਾਲ੍ਹੀ ਸੀ। ਉਸ ਵੇਲੇ ਬਾਲੇਸ਼ਵਰ ਦੇ ਸਰਕਾਰੀ ਅੰਗ੍ਰੇਜ਼ੀ ਸਕੂਲ ਵਿਚ ਵੀ ਹਾਜ਼ਰੀ ਤੀਹ-ਚਾਲ੍ਹੀ ਤੋਂ ਜ਼ਿਆਦਾ ਨਹੀਂ ਸੀ। ਸਕੂਲ ਦੇ ਛੋਟੇ-ਛੋਟੇ ਮੁੰਡੇ ਚਟਾਈ ਉੱਤੇ ਬੈਠਦੇ ਸਨ। ਵੱਡੀਆਂ ਕਲਾਸਾਂ ਦੇ ਮੁੰਡਿਆਂ ਲਈ ਚਾਰ ਬੈਂਚ ਸਨ। ਸਕੂਲ ਵਿਚ ਦੋ ਅਧਿਆਪਕ ਸਨ। ਉਨ੍ਹਾਂ ਵਿਚੋਂ ਇਕ ਸੀ ਬੰਗਾਲੀ ਤੇ ਦੂਸਰੇ ਸਨ ਉੜੀਆ ਪੰਡਿਤ। ਨਾਲ ਨਾਲ ਰੱਖੀਆਂ ਦੋ ਕੁਰਸੀਆਂ ਉੱਤੇ ਦੋਨੋਂ ਬੈਠਿਆ ਕਰਦੇ ਸਨ।

ਬਿਨਾਂ ਮਤਲਬ ਕਚਹਿਰੀ ਵਿਚ ਘੁੰਮਣਾ-ਫਿਰਨਾ ਮੈਨੂੰ ਚੰਗਾ ਨਹੀਂ ਲੱਗ ਰਿਹਾ ਸੀ। ਕਿਸੇ ਤੋਂ ਪੁੱਛੇ ਬਗ਼ੈਰ ਮੈਂ ਸਕੂਲ ਵਿਚ ਆਪਣਾ ਨਾਂ ਲਿਖਵਾ ਲਿਆ, ਪਰ ਇਕ ਕਠਿਨ ਸੱਮਸਿਆ ਖੜੀ ਹੋ ਗਈ। ਸਿਰਫ਼ ਇਕ ਕੱਪੜਾ ਪਾ ਕੇ ਸਕੂਲ ਵਿਚ ਜਾਣ ਦੀ ਮਨਾਹੀ ਸੀ। ਮੋਢੇ ਉੱਤੇ ਇਕ ਚਾਦਰ ਰੱਖ ਕੇ ਜਾਣਾ ਪੈਂਦਾ ਸੀ। ਮੈਂ ਸਾਰੀਆਂ ਗੱਲਾਂ ਠਾਕੁਰ ਮਾਂ ਨੂੰ ਕਹੀਆਂ ਤਾਂ ਉਨ੍ਹਾਂ ਨੇ ਟਸਰ ਦੀ ਧੋਤੀ ਤੇ ਮੋਢੇ ਉੱਤੇ ਰੱਖਣ ਲਈ ਇਕ ਚਾਦਰ ਦਾ ਇੰਤਜ਼ਾਮ ਕਰ ਦਿੱਤਾ। ਉਸ ਵੇਲੇ ਮੇਰਾ ਭਰਾ ਨਿਤਿਆ ਨੰਦ ਚੰਗਾ ਜੋੜਾ ਤੇ ਮਖ਼ਮਲ ਜਾਂ ਸਾਟਨ ਦੀ ਕਮੀਜ਼ ਪਾ ਕੇ ਤੇ ਸਰਦੀ ਵੇਲੇ ਸ਼ਾਲ ਜਾਂ ਚਾਦਰ ਓੜ੍ਹ ਕੇ ਸਕੂਲ ਜਾਂਦਾ ਸੀ। ਕੁਝ ਮਹੀਨਿਆਂ ਬਾਅਦ ਠਾਕੁਰ ਮਾਂ ਦੇ ਵਿਸ਼ੇਸ਼ ਜ਼ੋਰ ਦੇਣ ਤੇ ਤਾਇਆ ਜੀ ਮੇਰੇ ਲਈ ਇਕ ਨਵਾਂ ਜੋੜਾ ਖ਼ਰੀਦ ਲਿਆਏ। ਸਕੂਲ ਵਿਚ ਵਿਦਿਆਰਥੀਆਂ ਤੋਂ ਇਕ ਆਨੇ ਤੋਂ ਲੈ ਕੇ ਚਾਰ ਆਨੇ ਤਕ ਖ਼ਰਚਾ ਲਿਆ ਜਾਂਦਾ ਸੀ। ਮੈਂ ਪਹਿਲੀ ਜਮਾਤ ਵਿਚ ਪੜ੍ਹਦਾ ਸੀ ਤੇ ਮੈਨੂੰ ਚਾਰ ਆਨੇ ਦੇਣੇ ਪੈਂਦੇ ਸਨ। ਤਿੰਨ-ਚਾਰ ਮਹੀਨਿਆਂ ਵਿਚ ਇਕ ਵਾਰ ਦੇ ਦੇਣ ਨਾਲ ਵੀ ਚਲ ਜਾਂਦਾ ਸੀ। ਮਹੀਨੇ ਦੇ ਅੰਤ ਵਿਚ ਪੰਡਿਤ ਜੀ ਇਕ ਵਾਰ ਮੰਗਦੇ ਤੇ ਮੈਂ ਅੱਜਕਲ੍ਹ ਕਰ ਕੇ ਪੂਰਾ ਮਹੀਨਾ

ਟਾਲ ਜਾਂਦਾ, ਕਿਉਂਕਿ ਠੀਕ ਮਹੀਨੇ ਦੇ ਅੰਤ ਵਿਚ ਇਕੱਠੇ ਪੈਸੇ ਗਿਣ ਕੇ ਦੇਣਾ ਠਾਕੁਰ ਮਾਂ ਲਈ ਸੁਵਿਧਾਜਨਕ ਨਹੀਂ ਸੀ। ਰੁਪਏ ਪੈਸੇ ਦੇਣ ਦੇ ਸਿਲਸਿਲੇ ਵਿਚ ਠਾਕੁਰ ਮਾਂ ਇਕਦਮ ਉਦਾਸੀਨ ਸੀ। ਕਦੀ-ਕਦਾਈਂ ਇਕ ਰੁਪਿਆ ਜਾਂ ਪੈਸਾ ਹੱਥ ਲੱਗੇ, ਤਾਂ ਉਹ ਉਸ ਨੂੰ ਛੱਜੇ 'ਤੇ ਰੱਖ ਦੇਂਦੀ ਜਾਂ ਘਰ ਦੇ ਪਿਛਵਾੜੇ ਛੱਪਰ ਥੱਲੇ ਮਿੱਟੀ ਵਿਚ ਦਬਾ ਦੇਂਦੀ। ਕੋਈ ਮੰਗੇ ਜਾਂ ਜ਼ਰੂਰਤ ਪੈ ਜਾਏ ਤਾਂ ਉਸ ਨੂੰ ਝੱਟ ਪੱਟ ਕੱਢ ਲੈਂਦੀ। ਘਰ ਹੋਵੇ ਜਾਂ ਗਵਾਂਢ ਦੇ ਦੂਸਰੇ ਘਰਾਂ ਵਿਚ, ਉਹ ਲੋਕ-ਸੇਵਾ ਵਿਚ ਲੱਗੀ ਰਹਿੰਦੀ ਸੀ। ਉਹ ਲੋਕ-ਸੇਵਾ ਹੀ ਉਸ ਦੇ ਜੀਵਨ ਦਾ ਸਾਰ-ਤੱਤ ਸੀ।

ਉਸ ਵੇਲੇ ਉੜੀਆ ਭਾਸ਼ਾ ਵਿਚ 'ਵਰਣਬੋਧਕ, ਨੀਤੀਕਥਾ (ਤਿੰਨ ਭਾਗਾਂ ਵਿਚ ) ਤੇ 'ਹਿੱਤਉਪਦੇਸ਼' ਕਿਤਾਬਾਂ ਹੀ ਛਪੀਆਂ ਸਨ। ਛੋਟੀ ਕਲਾਸ ਤੋਂ ਲੈ ਕੇ ਵੱਡੀਆਂ ਕਲਾਸਾਂ ਵਿਚ ਵੀ ਇਹੀ ਪੁਸਤਕਾਂ ਪਾਠ-ਪੁਸਤਕ ਦੇ ਰੂਪ ਵਿਚ ਲੱਗੀਆਂ ਹੋਈਆਂ ਸਨ। ਸਾਡੇ ਸਕੂਲ ਵਿਚ ਉੜੀਆ ਪੰਡਿਤ ਜੀ ਉਨ੍ਹਾਂ ਪੁਸਤਕਾਂ ਤੋਂ ਇਲਾਵਾ ਜੋੜ, ਘਟਾ, ਗੁਣਾ, ਭਾਗ, ਖ਼ਰੀਦ-ਵੇਚ ਆਦਿ ਗਣਿਤ ਦੇ ਪਾਠ ਵੀ ਪੜ੍ਹਾਉਂਦੇ ਸਨ। ਪੰਡਿਤ ਜੀ ਦਾ ਨਾਂ ਸੀ ਹਰੇਕ੍ਰਿਸ਼ਣ ਪਾਣੀਗ੍ਰਾਹੀ। ਵਰਤਮਾਨ ਬਾਲੇਸ਼ਵਰ ਰੇਲਵੇ ਸਟੇਸ਼ਨ ਦੇ ਕੋਲ ਪੱਛਮੀ ਦਿਸ਼ਾ ਵਿਚ ਸ਼ੋਭਾਰਾਮਪੁਰ ਨਾਮਕ ਪਿੰਡ ਵਿਚ ਉਨ੍ਹਾਂ ਦਾ ਨਿਵਾਸ ਸੀ। ਉਹ ਕੁਝ ਇਸ ਤਰ੍ਹਾਂ ਵਿਦਿਆਰਥੀਆਂ ਨੂੰ ਪੜ੍ਹਾਉਂਦੇ ਸਨ :

ਵਿਦਿਆਰਥੀ ਵਲੋਂ ਖੜੇ ਹੋ ਕੇ ਪੁਸਤਕ ਦੇ ਪਾਠ-ਵਿਸ਼ੇ ਨੂੰ ਇਕ ਵਾਰ ਪੜ੍ਹ ਕੇ ਬੈਠ ਜਾਣ ਤੋਂ ਬਾਅਦ, ਪੰਡਿਤ ਜੀ ਇਕ ਵਾਰ ਹੋਰ ਪੜ੍ਹ ਦੇਂਦੇ–, ਇਕ ਦਿਨ ਇਕ ਕਾਂ ਮਾਸ ਦਾ ਟੁਕੜਾ ਮੂੰਹ ਵਿਚ ਲੈ ਕੇ ਦਰਖ਼ਤ ਦੀ ਟਾਹਣੀ ਉੱਤੇ ਬੈਠਾ ਸੀ। ਉਦੋਂ ਇਕ ਲੂੰਬੜ ਉਸ ਦਰਖ਼ਤ ਦੇ ਥੱਲੇ ਪਹੁੰਚ ਕੇ, ਉਸ ਮਾਸ ਦੇ ਟੁਕੜੇ ਨੂੰ ਖਾਣ ਦੀ ਆਸ ਨਾਲ ਕਹਿਣ ਲੱਗਾ– 'ਹੇ ਕਾਂ ਜੀ, ਤੁਸੀਂ ਬਹੁਤ ਸੁੰਦਰ ਹੋ।'

ਪੰਡਿਤ ਜੀ ਪੜ੍ਹਦੇ ਤੇ ਅਰਥ ਸਮਝਾਉਣ ਲੱਗਦੇ....ਇੱਕ ਦਿਨ ਅਰਥਾਤ ਇੱਕ ਰੋਜ਼ ਇਕ ਕਾਂ ਅਰਥਾਤ ਇਕ ਕਾਉਂ, ਮਾਸ ਦਾ ਟੋਟਾ ਅਰਥਾ ਗੋਸ਼ਤ ਦਾ ਟੁਕੜਾ, ਮੂੰਹ ਵਿਚ ਲੈ ਕੇ ਦਰਖ਼ਤ ਭਾਵ ਬਿਰਛ ਦੀ ਡਾਲ ਅਰਥਾਤ ਟਹਿਣੀ ਉੱਤੇ ਬੈਠਾ ਸੀ। ਉਦੋਂ ਅਰਥਾਤ ਉਸ ਵੇਲੇ ਇਕ ਲੂੰਬੜ, ਉਸ ਰੁੱਖ ਅਰਥਾਤ ਉਸ ਦਰਖ਼ਤ ਦੇ ਥੱਲੇ ਅਰਥਾਤ ਰੁੱਖ ਦੇ ਹੇਠਾਂ ਪਹੁੰਚ ਕੇ ਅਰਥਾਤ ਹਾਜ਼ਿਰ ਹੋ ਕੇ ਮਾਸ ਦੇ ਉਸ ਟੁਕੜੇ ਨੂੰ ਖਾਣ ਦੀ ਅਰਥਾਤ ਭੋਜਨ ਕਰਨ ਦੀ ਆਸ ਨਾਲ ਅਰਥਾਤ ਲਾਲਸਾ ਨਾਲ ਕਹਿਣ ਲੱਗਾ ਅਰਥਾਤ ਵਚਨ ਬੋਲਣ ਲੱਗਾ..'ਹੇ, ਇਹ ਸੰਬੋਧਨ ਹੈ.ਕਾਂ ਅਰਥਾਤ ਕਾਉਂ ਤੁਸੀਂ ਸੁੰਦਰ ਹੋ। ਬਹੁਤ ਅਰਥਾਤ ਬੜੇ, ਸੁੰਦਰ ਅਰਥਾਤ ਸੋਹਣੇ ਹੋ' ਆਦਿ ਆਦਿ–।

ਪੰਡਿਤ ਜੀ ਹਰ ਵੇਲੇ ਦੱਸਦੇ ਕਿ ਉਨ੍ਹਾਂ ਦੇ ਮੁਕਾਬਲੇ ਦਾ ਸਾਰੇ ਜ਼ਿਲ੍ਹਾ ਬਾਲੇਸ਼ਵਰ ਵਿਚ ਕੋਈ ਪੰਡਿਤ ਹੈ ਹੀ ਨਹੀਂ। ਉਹ ਕਹਿੰਦੇ ਕਿ ਉਨ੍ਹਾਂ ਨੇ ਅਭਿਧਾਨ ਵਿਆਕਰਣ ਪੜ੍ਹਿਆ ਹੈ। ਉਨ੍ਹਾਂ ਨੂੰ 'ਲੀਲਾਵਤੀ ਸੂਤਰ' ਵੀ ਯਾਦ ਹੈ। ਅਧਿਆਪਕਾਂ ਦੀ ਪਾਠਸ਼ਾਲਾ ਵਿਚ 'ਮਾਟੀ ਵੰਸ ਓਝਿਆਂ ਨੂੰ 'ਲੀਲਾਵਤੀ ਸੂਤਰ' ਯਾਦ ਹੈ, ਅਜਿਹਾ ਸੁਣਿਆ ਹੈ। ਜਿਨ੍ਹਾਂ ਨੂੰ 'ਲੀਲਾਵਤੀ ਸੂਤਰ' ਯਾਦ ਹੁੰਦਾ ਹੈ ਉਸ ਕਿਸੇ ਰੁੱਖ ਤੇ ਕਿੰਨੇ ਪੱਤੇ ਹਨ ਤੇ ਉੱਡਦੇ ਪੰਛੀਆਂ ਦੀ ਡਾਰ ਵਿਚ ਕਿੰਨੇ ਪੰਛੀ ਹਨ, ਗਿਣ ਕੇ ਉਹਨਾਂ ਦੀ ਸੰਖਿਆ

ਦੱਸ ਸਕਦੇ ਹਨ। 'ਲੀਲਾਵਤੀ ਸੂਤਰ' ਸਿੱਖਣ ਦੀ ਇੱਛਾ ਮੇਰੇ ਮਨ ਵਿਚ ਬਹੁਤ ਦਿਨਾਂ ਤੋਂ ਸੀ। ਕਾਫ਼ੀ ਦਿਨਾਂ ਦੀ ਭਗਤੀ ਤੇ ਉਪਾਸ਼ਨਾ ਤੋਂ ਪ੍ਰਸੰਨ ਹੋ ਕੇ ਪੰਡਿਤ ਪਾਣੀਗ੍ਰਾਹੀ ਜੀ ਮੈਨੂੰ 'ਲੀਲਾਵਤੀ ਸੂਤਰ' ਸਿਖਾਉਣ ਲਈ ਰਾਜ਼ੀ ਹੋਏ। ਨਿਸ਼ਚਿਤ ਹੋਇਆ ਕਿ ਜੇ ਮੈਂ ਉਨ੍ਹਾਂ ਦੇ ਘਰ ਜਾਵਾਂ ਤਾਂ ਉਹ ਮੈਨੂੰ ਸਿਖਾਉਣਗੇ। ਸਾਡੇ ਘਰ ਤੋਂ ਪ੍ਰਾਣੀਗ੍ਰਾਹੀ ਜੀ ਦੇ ਘਰ ਦੀ ਦੂਰੀ ਲਗਭਗ ਦੋ ਮੀਲ ਸੀ। ਗਰਮੀਆਂ ਦੇ ਦਿਨਾਂ ਵਿਚ ਸਵੇਰੇ ਸਕੂਲ ਲੱਗਦਾ ਸੀ, ਤੇ ਮੈਂ ਸਕੂਲ ਤੋਂ ਆ ਕੇ, ਜਿਵੇਂ-ਕਿਵੇਂ ਭਾਤ ਖਾ ਕੇ ਧੁੱਪ ਵਿਚ ਪੰਡਿਤ ਜੀ ਦੇ ਘਰ ਵਲ ਚਲ ਪੈਂਦਾ। ਹੇਠਾਂ ਪੈਰ ਵਿਚ ਜੁੱਤੀ ਤੇ ਨਾ ਸਿਰ ਉੱਤੇ ਛਤਰੀ ਹੁੰਦੀ। ਇਸ ਦਾ ਧਿਆਨ ਵੀ ਨਾ ਰਹਿੰਦਾ। ਕਿਸੇ ਤਰ੍ਹਾਂ 'ਲੀਲਾਵਤੀ ਸੂਤਰ' ਪੜ੍ਹ ਲਵਾਂ, ਇਹੀ ਇੱਛਾ ਵਾਰ-ਵਾਰ ਬਣੀ ਰਹਿੰਦੀ। ਪੰਡਿਤ ਜੀ ਦੇ ਘਰ ਪਹੁੰਚਦੇ-ਪਹੁੰਚਦੇ ਲਗਭਗ ਇਕ ਵੱਜ ਜਾਂਦਾ। ਪੰਡਿਤ ਜੀ ਉਦੋਂ ਘਰ ਵਿਚ ਸੁੱਤੇ ਹੋਏ ਹੁੰਦੇ ਤੇ ਮੈਂ ਉਨ੍ਹਾਂ ਦੇ ਵਰਾਂਡੇ ਵਿਚ ਬੈਠਾ ਰਹਿੰਦਾ। ਉਨ੍ਹਾਂ ਦੀ ਨੀਂਦ ਟੁੱਟਦੇ-ਟੁੱਟਦੇ ਤਿੰਨ ਜਾਂ ਚਾਰ ਵੱਜ ਜਾਂਦੇ। ਪੰਡਿਤ ਜੀ ਜਾਗ ਕੇ ਪਖਾਨ ਭਾਤ (ਪਾਣੀ ਮਿਲਿਆ ਭਾਤ) ਖਾ ਕੇ ਤਾੜ ਦੇ ਪੱਤੇ ਦੀ ਛਤਰੀ ਤੇ ਡਾਂਗ ਲੈ ਕੇ ਮਜ਼ਦੂਰਾਂ ਦੇ ਕੰਮ ਨੂੰ ਵੇਖਣ ਲਈ ਖੇਤ ਵਲ ਨਿਕਲ ਪੈਂਦੇ। ਉਨ੍ਹਾਂ ਦੀ ਜ਼ਮੀਨ ਘਰ ਤੋਂ ਲਗਭਗ ਅੱਧਾ ਮੀਲ ਦੀ ਦੂਰੀ ਉੱਤੇ ਸੀ। ਜ਼ਮੀਨ ਉੱਤੇ ਮਜ਼ਦੂਰਾਂ ਦੇ ਕੰਮ ਕਰਦੇ ਕਰਦੇ ਕਰੀਬ ਅੱਧਾ ਘੰਟਾ ਹੋਰ ਬੀਤ ਜਾਂਦਾ। ਉਸ ਤੋਂ ਬਾਅਦ ਕਿਸੇ ਵੱਟ ਉੱਤੇ ਬੈਠ ਕੇ ਮੇਰੇ ਵਲ ਮੁਖ਼ਾਤਿਬ ਹੋ ਕੇ ਪੁੱਛਣ ਲੱਗਦੇ ..... 'ਲੀਲਾਵਤੀ ਸੂਤਰ ਸਿੱਖੋਗੇ ਨਾ ? ਲਿਖੋ ... ਲਿਖੋ। ਤੇ ਰੰਕ ਨੂੰ ਦੌਲਤ ਮਿਲ ਜਾਣ ਵਾਂਗ, ਮੈਂ ਉਨ੍ਹਾਂ ਦੇ ਸਾਹਮਣੇ ਵੱਟ ਦੇ ਥੱਲੇ ਬੈਠ ਜਾਂਦਾ। ਇਕ ਲੱਖ ਤੋਂ ਵੱਡੀ ਸੰਖਿਆ ਵਾਲੀ ਰਕਮ ਬੋਲ ਕੇ ਉਸ ਨੂੰ ਇਕ ਹੋਰ ਉਸੇ ਤਰ੍ਹਾਂ ਦੀ ਸੰਖਿਆ ਨਾਲ ਗੁਣਾ ਕਰਾਉਂਦੇ ਤੇ ਇਹ ਰਕਮ ਉਸ ਤੋਂ ਘਟਾਉਣ ਲਈ ਕਹਿੰਦੇ। ਫਿਰ ਕੋਈ ਦੂਸਰੀ ਸੰਖਿਆ ਬੋਲ ਕੇ ਉਸ ਨੂੰ ਜੋੜਨ ਲਈ ਕਹਿੰਦੇ। ਇਸੇ ਤਰ੍ਹਾਂ ਗਣਿਤ ਕਰਦੇ-ਕਰਦੇ ਸ਼ਾਮ ਹੋ ਜਾਂਦੀ ਤੇ ਹਨੇਰਾ ਹੋਣ ਲੱਗ ਪੈਂਦਾ। ਮੈਂ ਘਰ ਮੁੜ ਆਉਂਦਾ। ਇਸੇ ਤਰ੍ਹਾਂ ਗੁਣਾ-ਜੋੜ ਮਹੀਨੇ ਤੱਕ ਚਲਦਾ ਰਿਹਾ। ਮੈਂ ਕੁਝ ਵੀ ਨਹੀਂ ਸਮਝਦਾ ਸੀ। ਫਿਰ ਵੀ ਰੋਜ਼ ਠੀਕ ਦੁਪਹਿਰ ਵੇਲੇ ਉਤਸ਼ਾਹ ਨਾਲ ਉਨ੍ਹਾਂ ਦੇ ਘਰ ਵਲ ਦੌੜ ਪੈਂਦਾ। ਮਨ ਵਿਚ ਦ੍ਰਿੜ੍ਹ ਵਿਸ਼ਵਾਸ ਹੁੰਦਾ ਕਿ ਇਨ੍ਹਾਂ ਸੰਖਿਆਵਾਂ ਵਿਚ ਕਿਧਰੇ ਉਹ ਮੂਲ ਸੰਖਿਆ ਛੁਪੀ ਹੈ ਤੇ ਆਪਣੀ ਬੁੱਧੀ ਦੀ ਕਮੀ ਦੇ ਕਾਰਣ ਮੈਂ ਸਮਝ ਨਹੀਂ ਪਾ ਰਿਹਾ। ਪੰਡਿਤ ਜੀ ਤੋਂ ਪੁੱਛਣ ਉੱਤੇ ਉਹ ਕਹਿੰਦੇ ..... ਇਸੇ ਤਰ੍ਹਾਂ ਕਰਦੇ ਜਾਓ, ਬਾਅਦ ਵਿਚ ਵੇਖੋਗੇ ਕਿ ਆਪਣੇ ਆਪ ਸੂਤਰ ਨਿਕਲ ਆਏਗਾ। ਪੰਡਿਤ ਜੀ ਮੈਨੂੰ ਇਕ ਤੋਂ ਬਾਅਦ ਇਕ ਸੰਖਿਆ ਦੇ - ਦੇ ਕੇ ਥੱਕ ਚੁੱਕੇ ਸਨ। ਹੁਣ ਕੁਝ ਪੁੱਛਣ ਉੱਤੇ ਗੁੱਸਾ ਕਰਨ ਲੱਗਦੇ। ਕਦੀ-ਕਦੀ ਇੰਜ ਵੀ ਹੁੰਦਾ ਕਿ ਸੰਖਿਆ ਹੀ ਨਾ ਬੋਲਦੇ। ਮੈਂ ਪੁੱਛਦਾ ਤਾਂ ਮੇਰੀ ਗੱਲ ਅਣਸੁਣੀ ਕਰ ਕੇ ਚਲ ਪੈਂਦੇ। ਆਖ਼ਿਰ ਮੈਂ ਵੀ ਨਿਰਾਸ਼ ਹੋ ਗਿਆ। ਮਨ ਵਿਚ ਜਿਵੇਂ ਅਵਿਸ਼ਵਾਸ ਜਿਹਾ ਪੈਦਾ ਹੋਣ ਲੱਗ ਪਿਆ। ਆਖ਼ਿਰ ਮੈਂ ਉਨ੍ਹਾਂ ਦੇ ਕੋਲ ਜਾਣਾ ਹੀ ਬੰਦ ਕਰ ਦਿੱਤਾ।

ਇਸ ਘਟਨਾ ਤੋਂ ਕਈ ਵਰ੍ਹੇ ਬਾਅਦ ਹਿੰਦੀ ਵਿਚ ਛਪੀ ਇਕ 'ਲੀਲਾਵਤੀ ਸੂਤਰ'

ਮੰਗਾ ਕੇ ਮਨ ਲਗਾ ਕੇ ਪੜ੍ਹਨ ਤੇ ਪਤਾ ਲੱਗਾ ਕਿ ਬਿਨਾਂ ਗਿਣਤੀ ਦੇ ਰੁੱਖ ਦੇ ਪੱਤਿਆਂ ਦੀ ਸੰਖਿਆ ਨਿਸ਼ਚਿਤ ਕਰਨਾ ਹਰ ਤਰ੍ਹਾਂ ਨਾਲ ਅਸੰਭਵ ਹੈ। ਆਪਣੀ ਅਕਲ ਦੀ ਕਮੀ ਨੂੰ ਯਾਦ ਕਰ ਕੇ ਮੈਂ ਹੱਸ ਪਿਆ।

ਸਾਡੇ ਸਕੂਲ ਵਿਚ ਪਹਿਲੀ ਕਲਾਸ ਲਈ ਬੰਗਾਲੀ ਪਾਠ-ਪੁਸਤਕ ਸੀ 'ਸੰਵਾਦ ਸਾਰ', ਪੀਅਰਸ ਸਾਹਬ ਦੁਆਰਾ ਲਿਖੀ ਭੂਗੋਲ, ਕਿਥ ਸਾਹਬ ਦੁਆਰਾ ਲਿਖਿਤ ਵਿਆਕਰਣ ਤੇ ਗਣਿਤ। ਉਸ ਵੇਲੇ ਤਕ ਬੰਗਾਲੀ ਪਾਠ-ਪੁਸਤਕ ਲਿਖਣਾ ਨਹੀਂ ਜਾਣਦੇ ਸਨ। ਸਰਕਾਰ ਵਲੋਂ ਇਨਾਮ ਦਾ ਐਲਾਨ ਹੋਣ ਦੇ ਕਾਰਣ ਮਨੋਰੰਜਨ-ਵਿਸ਼ੇ ਵਾਲਾ ਇਤਿਹਾਸ, ਊਠ ਸੰਬੰਧੀ ਇਤਿਹਾਸ, ਹਾਥੀ-ਸੰਬੰਧੀ ਇਤਿਹਾਸ, ਇਹੀ ਕੁਝ ਛੋਟੀਆਂ-ਛੋਟੀਆਂ ਪੁਸਤਕਾਂ ਲਿਖੀਆਂ ਗਈਆਂ ਜਾਂ ਅਨੁਵਾਦ ਹੋਈਆਂ ਸਨ।

ਬੰਗਾਲੀ ਪੰਡਿਤ ਬੰਗਲਾ ਪੁਸਤਕ ਪੜ੍ਹਾਉਂਦੇ ਸਨ। ਸਾਲ ਦੇ ਅੰਤ ਵਿਚ ਪਰੀਖਿਆ ਹੋਈ ਤਾਂ ਵਿਦਿਆਰਥੀ ਗ਼ਲਤ ਉੱਤਰ ਦੇਣ ਲੱਗ ਪਏ ਪਰ ਸਭ ਦੀਆਂ ਗ਼ਲਤੀਆਂ ਇਕੋ-ਜਿਹੀਆਂ ਸਨ। ਇਸ ਲਈ ਪਰੀਖਕਾਂ ਨੂੰ ਪੰਡਿਤ ਜੀ ਦੀ ਯੋਗਤਾ ਦੇ ਬਾਰੇ ਵਿਚ ਆਸਾਨੀ ਨਾਲ ਪਤਾ ਚਲ ਗਿਆ। ਪਰੀਖਿਆ ਦੇ ਕੁਝ ਹੀ ਦਿਨਾਂ ਬਾਅਦ ਬੰਗਾਲੀ ਪੰਡਿਤ ਜੀ ਅਦਿੱਖ ਹੋ ਗਏ ਤੇ ਹੁਗਲੀ ਨਾਰਮਲ ਸਕੂਲ ਤੋਂ ਤਰੱਕੀ ਪਾ ਕੇ, ਇਕ ਹੋਰ ਵਿਅਕਤੀ ਪੰਡਿਤ ਬਣ ਕੇ ਆਏ। ਹੁਣ ਤਕ ਕਈ ਬੰਗਲਾ ਪੁਸਤਕਾਂ ਰਚੀਆਂ ਤੇ ਅਨੁਵਾਦਿਤ ਹੋ ਚੁੱਕੀਆਂ ਸਨ।

ਪਹਿਲੀ ਕਲਾਸ ਤੋਂ ਬਾਅਦ ਇਹ ਪੁਸਤਕਾਂ ਪਾਠ-ਪੁਸਤਕਾਂ ਦੇ ਰੂਪ ਵਿਚ ਚੁਣੀਆਂ ਗਈਆਂ ਸਨ। 'ਕਾਦੰਬਰੀ', ਮਰਸ਼ਮੈਨ ਦਾ ਬੰਗਲਾ ਇਤਿਹਾਸ, ਭੂਗੋਲ ਤੇ ਗਣਿਤ ਸਾਰ ਤੇ ਉੜੀਆ ਪੁਸਤਕ ਦੇ ਰੂਪ ਵਿਚ 'ਹਿੱਤਉਪਦੇਸ਼'।

ਇਸੇ ਸਕੂਲ ਵਿਚ ਮੇਰੀ ਪੜ੍ਹਾਈ ਦਾ ਅੰਤ ਹੋ ਗਿਆ ਹੁੰਦਾ। ਕਿਉਂਕਿ ਪਹਿਲੀ ਕਲਾਸ ਲਈ ਜੋ ਪਾਠ-ਪੁਸਤਕਾਂ ਬਣੀਆਂ ਸਨ, ਉਨ੍ਹਾਂ ਵਿਚੋਂ ਇਕ ਵੀ ਮੇਰੇ ਕੋਲ ਨਹੀਂ ਸੀ, ਤੇ ਉਨ੍ਹਾਂ ਵਿਚੋਂ ਇਕ ਵੀ ਖ਼ਰੀਦਣ ਦੀ ਸ਼ਕਤੀ ਮੇਰੇ ਵਿਚ ਨਹੀਂ ਸੀ। ਮੈਂ ਪੜ੍ਹ ਨਹੀਂ ਸਕਾਂਗਾ, ਇਹ ਨਿਸ਼ਚਿਤ ਜਾਣ ਕੇ ਘਰ ਵਿਚ ਚੁਪਚਾਪ ਬੈਠ ਗਿਆ। ਸਕੂਲ ਨਾ ਗਿਆ। ਪਰ ਦਇਆਮਈ ਪ੍ਰਭੂ ਨੇ ਉਸ ਵੇਲੇ ਮੇਰੇ ਲਈ ਇਕ ਦੂਜਾ ਰਸਤਾ ਕੱਢਿਆ। ਮੈਂ ਪਿਛਲੀ ਪਰੀਖਿਆ ਵਿਚ ਪ੍ਰਥਮ ਸ਼੍ਰੇਣੀ ਵਿਚ ਪ੍ਰਥਮ ਰਹਿ ਕੇ ਪਾਸ ਹੋਇਆ ਸੀ, ਇਸ ਲਈ ਮੈਨੂੰ ਪੁਰਸਕਾਰ ਮਿਲਿਆ। ਪੁਰਸਕਾਰ ਵਿਚ ਮੈਨੂੰ ਸਾਰੀਆਂ ਕਿਤਾਬਾਂ ਦਿੱਤੀਆਂ ਗਈਆਂ ਸਨ। ਮੈਂ ਫਿਰ ਸਕੂਲ ਵਿਚ ਪੜ੍ਹਨ ਲੱਗ ਪਿਆ। ਪਰੀਖਿਆ ਵਿਚ ਪਾਸ ਹੋਣਾ ਤੇ ਪੁਰਸ਼ਕਾਰ-ਪ੍ਰਾਪਤੀ, ਇਹ ਸਭ ਮੇਰੇ ਜੀਵਨ ਵਿਚ ਅਨੋਖੀਆਂ ਗੱਲਾਂ ਸਨ। ਇਸ ਲਈ ਮੈਂ ਦੁੱਗਣੇ ਉਤਸ਼ਾਹ ਨਾਲ ਪੜ੍ਹਨ ਲੱਗ ਪਿਆ। ਨਵੇਂ ਪੰਡਿਤ ਜੀ ਇਕ ਪੜ੍ਹੇ-ਲਿਖੇ ਤੇ ਯੋਗ ਵਿਅਕਤੀ ਸਨ। ਉਨ੍ਹਾਂ ਦੇ ਪੜ੍ਹਾਉਣ ਦੇ ਢੰਗ ਨਾਲ ਮਨ ਆਨੰਦਿਤ ਹੋ ਉਠਦਾ। ਸੱਚ ਕਹਾਂ ਤਾਂ ਮੈਨੂੰ ਇਸੇ ਸਮੇਂ ਕੁਝ ਪੜ੍ਹਨ-ਲਿਖਣ ਦਾ ਸੁਯੋਗ ਮਿਲਿਆ ਸੀ। ਉਸ ਵੇਲੇ ਮੇਰੀ ਉਮਰ ਚੌਦਾਂ-ਪੰਦਰਾਂ ਸਾਲ ਹੋਵੇਗੀ।

ਉਸ ਬਾਰਾਬਾਟੀ ਪਿੰਡ ਵਿਚ ਇਕ ਤੈਲੰਗ ਜ਼ਿਮੀਂਦਾਰ ਸੀ। ਨਾਂ ਸੀ ਇਕਾਇਲੁ ਸ਼ਿਵ ਪ੍ਰਸਾਦ ਭੂਯਾਂ। ਉਨ੍ਹਾਂ ਦਾ ਇਕਲੌਤਾ ਪੁੱਤਰ ਰਘੂਨਾਥ ਮੇਰਾ ਸਹਿਪਾਠੀ ਸੀ। ਰਘੂਨਾਥ

ਸਕੂਲ ਵਿਚ ਤੇ ਘਰ ਵਿਚ ਨਿਯੁਕਤ ਇਕ ਪੰਡਿਤ ਜੀ ਤੋਂ 'ਅਮਰ ਕੋਸ਼' ਅਭਿਧਾਨ' ਤੇ 'ਮੁਗਧ ਬੋਧ' ਵਿਆਕਰਣ ਪੜ੍ਹਦਾ ਸੀ। ਮੈਂ ਵੀ ਉਸਦੇ ਨਾਲ ਸੰਸਕ੍ਰਿਤ ਪੜ੍ਹਨੀ ਆਰੰਭ ਕਰ ਦਿੱਤੀ। ਉਦੋਂ ਮੈਂ ਕਾਫ਼ੀ ਉਤਸ਼ਾਹ ਤੇ ਆਨੰਦ ਨਾਲ ਸਵੇਰ ਤੋਂ ਸ਼ਾਮ ਤੱਕ ਆਪਣੀ ਪੜ੍ਹਾਈ ਵਿਚ ਲੱਗਾ ਰਹਿੰਦਾ। ਰਾਤ ਵੇਲੇ ਪੜ੍ਹਨ ਦਾ ਕੋਈ ਉਪਾਅ ਨਹੀਂ ਸੀ। ਭਰਾ ਨਿਤਿਆਨੰਦ ਬੱਤੀ ਜਗਾ ਕੇ ਪੜ੍ਹਨ ਬੈਠ ਜਾਂਦਾ ਪਰ ਮੈਨੂੰ ਕੋਲ ਬੈਠਣ ਨਾ ਦੇਂਦਾ। ਵੱਖਰੀ ਬੱਤੀ ਬਾਲ ਕੇ ਬੈਠਾਂ ਤਾਂ ਤਾਈ ਨਾਰਾਜ਼ ਹੋ ਜਾਂਦੀ। ਇਸ ਤਰ੍ਹਾਂ ਛੇ ਮਹੀਨੇ ਤਕ ਕਿਸੇ ਤਰ੍ਹਾਂ ਪੜ੍ਹਦਾ ਰਿਹਾ। ਉਦੋਂ ਮਾੜੇ ਭਾਗਾਂ ਦੀ ਸਥਿਤੀ ਆਈ। ਮੇਰੇ ਵਲ ਚਾਰ-ਪੰਜ ਮਹੀਨਿਆਂ ਦੀ ਫ਼ੀਸ ਬਾਕੀ ਸੀ। ਹਰ ਮਹੀਨੇ ਚਾਰ ਆਨੇ ਕਿਥੋਂ ਲਿਆਵਾਂ ? ਠਾਕੁਰ ਮਾਂ ਤਾਂ ਇਕ ਤਰ੍ਹਾਂ ਨਾਲ ਸਨਿਆਸਣ ਤੇ ਉਦਾਸੀਨ ਸੀ। ਉਸ ਨੂੰ ਫ਼ੀਸ ਬਾਰੇ ਕੁਝ ਕਹਿਣ ਦੀ ਇੱਛਾ ਹੀ ਨਾ ਹੋਈ। ਉਹ ਤਾਂ ਇੱਕੋ ਗੱਲ ਕਹਿੰਦੀ ਸੀ ..... "ਪੜ੍ਹਨ ਨਾਲ ਕੀ ਹੋਏਗਾ ਵੇ ! ਜੀਉਂਦਾ ਰਹਿ, ਕਿੰਨਾ ਪੈਸਾ ਕਮਾ ਕੇ ਲਿਆਏਂਗਾ !" ਮਨ ਹੀ ਮਨ ਤੈਅ ਕਰ ਲਿਆ ਕਿ ਮੇਰੀ ਪੜ੍ਹਾਈ ਇਥੇ ਹੀ ਖ਼ਤਮ।

# 8. ਮੇਰੀ ਨੌਕਰੀ

ਸਕੂਲ ਵਿਚ ਹੋਰ ਪੜ੍ਹ ਨਹੀਂ ਸਕਾਂਗਾ, ਮਨ ਹੀ ਮਨ ਇਹੀ ਸੋਚ ਕੇ, ਚੁੱਪਚਾਪ ਘਰ ਬੈਠਾ ਸੀ, ਪਰ ਇਸ ਤਰ੍ਹਾਂ ਬਹੁਤੇ ਦਿਨ ਨਾ ਬੈਠਣਾ ਪਿਆ। ਉਸੇ ਬਾਰਾਬਾਟੀ ਸਕੂਲ ਦੇ ਪੰਡਿਤ ਬਾਬੂ ਵਿਚੰਦਰ ਸੋਮ ਨੇ ਬੁਲਾ ਕੇ ਮੈਨੂੰ ਤੀਜੇ ਅਧਿਆਪਕ ਦੇ ਰੂਪ ਵਿਚ ਨਿਯੁਕਤ ਕਰ ਦਿੱਤਾ। ਮਹੀਨੇ ਵਿਚ ਢਾਈ ਰੁਪਏ ਤਨਖ਼ਾਹ ਮਿਲੀ। ਠਾਕੁਰ ਮਾਂ ਨੇ ਮੇਰੀ ਨੌਕਰੀ ਬਾਰੇ ਜਦੋਂ ਸੁਣਿਆ ਤਾਂ ਆਨੰਦ ਨਾਲ ਆਤੁਰ ਹੋ ਉੱਠੀ। ਖ਼ੁਸ਼ੀ ਦੇ ਮਾਰੇ ਉਛਲ ਪਈ। ਘਰ ਤੇ ਬਾਹਰ ਉਹ ਨੱਚਦੀ ਫਿਰੇ। ਖ਼ੁਸ਼ੀ ਦਾ ਵੇਗ ਕੁਝ ਘੱਟ ਹੋਇਆ ਤਾਂ ਕਹਿਣ ਲੱਗੀ, 'ਤੂੰ ਹੁਣ ਕਮਾਉਣ ਲੱਗਾ ਹੈ, ਹੁਣ ਬਚ ਜਾਏਂਗਾ। ਮਹੀਨੇ ਵਿਚ ਤਨਖ਼ਾਹ ਢਾਈ ਰੁਪਏ, ਕੀ ਆਖਦਾ ਏਂ, ਵੱਡਾ ਹੋ ਜਾਏਂਗਾ, ਤਾਂ ਹੋਰ ਕਮਾਏਂਗਾ।' ਠਾਕੁਰ ਮਾਂ ਦੀ ਭਵਿੱਖਬਾਣੀ ਛੇਤੀ ਹੀ ਸੱਚੀ ਹੋ ਗਈ। ਸਿਰਫ਼ ਦੋ ਮਹੀਨੇ ਲਈ, ਢਾਈ ਰੁਪਏ ਦੇ ਹਿਸਾਬ ਨਾਲ ਮਿਲਣ ਤੋਂ ਬਾਅਦ, ਤੀਜੇ ਮਹੀਨੇ ਮੈਨੂੰ ਚਾਰ ਰੁਪਏ ਮਿਲਣ ਲੱਗ ਪਏ। ਉਸ ਵੇਲੇ ਮਹੀਨੇ ਵਿਚ ਚਾਰ ਰੁਪਏ ਦੀ ਨੌਕਰੀ ਵੀ ਚੰਗੀ ਨੌਕਰੀ ਸਮਝੀ ਜਾਂਦੀ ਸੀ। ਉਦੋਂ ਦੀਵਾਨੀ ਅਦਾਲਤਾਂ ਦੇ ਕਰਮਚਾਰੀਆਂ ਨੂੰ ਮਾਸਿਕ ਤਿੰਨ ਤੋਂ ਦਸ ਰੁਪਏ ਤਕ ਮਿਲਦੇ ਸਨ। ਸਿਰਫ਼ ਸਿਰਸ਼ਤਾਦਾਰ ਦੀ ਤਨਖ਼ਾਹ ਦਸ ਰੁਪਏ ਸੀ। ਉਸ ਸਮੇਂ ਓਨੀ ਤਨਖ਼ਾਹ ਵਿਚ ਵੀ ਲੋਕ ਸੁੱਖ ਤੇ ਚੈਨ ਨਾਲ ਗੁਜ਼ਾਰਾ ਕਰਦੇ ਸਨ। ਸਿਰਫ਼ ਗੁਜ਼ਾਰਾ ਕਰਨ ਦੀ ਗੱਲ ਨਹੀਂ, ਆਪਣੇ ਵਾਰਿਸਾਂ ਲਈ ਕੋਠੀ-ਹਵੇਲੀ ਤਕ ਬਣਾ ਗਏ ਹਨ। ਉਸ ਵੇਲੇ ਹਾਕਿਮ ਲੋਕ ਕਚਹਿਰੀ ਦੇ ਦਫ਼ਤਰਾਂ ਵਿਚ ਆ ਕੇ ਕੁਝ ਵੀ ਨਹੀਂ ਕਰਦੇ ਸਨ। ਸਾਰਾ ਕੰਮ ਬਾਬੂਆਂ ਦੇ ਜ਼ਿੰਮੇ ਹੁੰਦਾ ਸੀ। ਇਸ ਨਾਲ ਉੱਪਰਲੀ ਆਮਦਨ ਦਾ ਰਸਤਾ ਸਾਫ਼ ਸੀ। ਉਸ ਵੇਲੇ ਦੁਨੀਆਦਾਰੀ ਦਾ ਖ਼ਰਚ ਕਾਫ਼ੀ ਘੱਟ ਸੀ ਤੇ ਰੋਜ਼ਾਨਾ ਜ਼ਰੂਰਤ ਦੀਆਂ ਚੀਜ਼ਾਂ ਦੀ ਕੀਮਤ ਘੱਟ ਸੀ। ਜਾਪੇਗਾ ਤਾਂ ਅਪ੍ਰਸੰਗਕ, ਫਿਰ ਵੀ ਚੀਜ਼ਾਂ ਦੀਆਂ ਕੀਮਤਾਂ ਦਾ ਜ਼ਿਕਰ ਕਰਨ ਦੀ ਇੱਛਾ ਰੱਖਦਾ ਹਾਂ।

ਉਸ ਵੇਲੇ ਚੌਲ ਰੁਪਏ ਦਾ ਡੇਢ ਮਣ ਮਿਲਦਾ ਸੀ। ਇਕ ਮਣ ਮਾਹ ਅੱਠ ਆਨੇ ਦੇ, ਮਣ ਮੂੰਗੀ ਦਸ ਆਨੇ ਦੀ, ਇਕ ਮਣ ਅਰਹਰ ਵੀ ਦਸ ਆਨੇ ਦੀ, ਤੇਲ ਰੁਪਏ ਦਾ ਸੱਤ ਸੇਰ, ਘਿਉ ਰੁਪਏ ਦਾ ਤਿੰਨ ਸੇਰ।

ਮੱਛੀ ਤੋਲ ਕੇ ਨਹੀਂ ਵਿਕਦੀ ਸੀ। ਪਰ ਅਨੁਮਾਨ ਕਰਦਾ ਹਾਂ, ਪੈਸੇ ਵਿਚ ਇਕ ਸੇਰ ਤੋਂ ਦੋ ਸੇਰ ਤੱਕ ਮਿਲਦੀ ਰਹੀ ਹੋਣੀ ਹੈ। ਸਾਗ-ਸਬਜ਼ੀਆਂ ਕਾਫ਼ੀ ਸਸਤੀਆਂ ਸਨ ਤੇ ਜ਼ਿਆਦਾਤਰ ਲੋਕਾਂ ਨੂੰ ਖ਼ਰੀਦਣੀਆਂ ਨਹੀਂ ਪੈਂਦੀਆਂ ਸੀ। ਲੋਕ ਸਾਗ-ਸਬਜ਼ੀ ਆਪਣੀ

ਵਾੜੀ (ਘਰ ਦੇ ਖੁੱਲ੍ਹੇ ਵਿਹੜੇ) ਵਿਚ ਹੀ ਉਗਾ ਲੈਂਦੇ ਸਨ। ਦੇਸੀ ਧੋਤੀ ਬਹੁਤ ਸਸਤੀ ਸੀ। ਉਸ ਵੇਲੇ ਛੈਲ-ਛਬੀਲੇ ਕੱਪੜਿਆਂ ਦਾ ਰਿਵਾਜ ਨਹੀਂ ਸੀ। ਸਾਰੇ ਦੋ ਕੱਪੜਿਆਂ ਨਾਲ ਹੀ ਕੰਮ ਚਲਾ ਲੈਂਦੇ ਸਨ। ਸਿਰਫ਼ ਕਰਮਚਾਰੀਆਂ ਤੇ ਦਰਬਾਰੀਆਂ ਲਈ ਇਕ ਚੋਗੇ ਤੇ ਅਚਕਨ ਦੀ ਲੋੜ ਹੁੰਦੀ ਸੀ। ਲੋਕਾਂ ਨੇ ਬਟਨ ਦਾ ਨਾਂ ਨਹੀਂ ਸੁਣਿਆ ਸੀ। ਫ਼ਤੂਹੀ ਜਾਂ ਵਾਸਕਟ ਵਿਚ ਚਾਰ-ਚਾਰ ਰੱਸੀਆਂ ਹੁੰਦੀਆਂ ਸਨ ਤੇ ਗਲੇ ਦੇ ਕੋਲ ਰੱਸੀ ਦੇ ਸਿਰੇ ਨਾਲ ਇਕ ਝਾਲਰ ਲਟਕਦੀ ਰਹਿੰਦੀ ਸੀ। ਕਰਮਚਾਰੀ ਤੇ ਵੱਡੇ-ਵੱਡੇ ਲੋਕ ਪਤਲੀ ਬਾਲੇਸ਼ਵਰੀ ਧੋਤੀ ਪਾਉਂਦੇ ਸਨ। ਹੋਰ ਲੋਕ, ਖ਼ਾਸ ਕਰ ਪਿੰਡਾਂ ਦੇ ਕਿਸਾਨ ਲੋਕ ਚਰਖ਼ੇ ਤੋਂ ਕੱਤੇ ਗਏ ਸੂਤ ਦੇ ਬੁਣੇ ਕੱਪੜੇ ਪਾਉਂਦੇ ਸਨ। ਬਾਜ਼ਾਰ ਵਿਚ ਕੱਪੜਿਆਂ ਦੀਆਂ ਦੁਕਾਨਾਂ ਬਹੁਤ ਘੱਟ ਸਨ। ਸੂਤ ਕੱਤਣ ਲਈ ਜਿਨ੍ਹਾਂ ਦੇ ਘਰਾਂ ਵਿਚ ਔਰਤਾਂ ਨਹੀਂ ਹੁੰਦੀਆਂ ਸਨ, ਸਿਰਫ਼ ਉਹ ਹੀ ਬਾਜ਼ਾਰੋਂ ਕੱਪੜੇ ਖ਼ਰੀਦਦੇ ਸਨ। ਕਟਕ ਜ਼ਿਲ੍ਹੇ ਦੇ ਬਾਲੁਬਿਸਿ ਪਰਗਨੇ ਤੋਂ ਬਾਲੇਸ਼ਵਰ ਵਿਚ ਵਿੱਕਰੀ ਲਈ ਕੱਪੜੇ ਆਉਂਦੇ ਸਨ। ਉਸ ਵੇਲੇ ਬਾਲੁਬਿਸਿ ਪਰਗਨਾ ਬਾਲੇਸ਼ਵਰ ਲਈ ਮਾਨਚੈੱਸਟਰ ਸੀ।

ਪੇਂਡੂ ਲੋਕ ਤਾਂ ਆਮ ਤੌਰ ਤੇ ਕੱਪੜੇ ਖ਼ਰੀਦਦੇ ਹੀ ਨਹੀਂ ਸਨ। ਲਗਭਗ ਸਾਰੇ ਹੀ ਕਪਾਹ ਦੀ ਖੇਤੀ ਕਰਦੇ ਸਨ। ਕਪਾਹ ਖੇਤਾਂ 'ਚੋਂ ਚੁਗ ਕੇ, ਘਰ ਆ ਜਾਂਦੀ ਤਾਂ ਘਰ ਦਾ ਕਰਤਾ-ਧਰਤਾ ਪਰਿਵਾਰ ਦੇ ਜੀਆਂ ਦੇ ਲਿਹਾਜ਼ ਨਾਲ ਔਰਤਾਂ ਵਿਚ ਉਹ ਕਪਾਹ ਵੰਡ ਦੇਂਦਾ ਸੀ। ਘਰ ਵਿਚ ਸਾਰੀਆਂ ਇਸਤ੍ਰੀਆਂ ਦੇ ਅਲਗ-ਅਲਗ ਚਰਖ਼ੇ ਹੁੰਦੇ। ਸੂਤ ਦੀ ਕਤਾਈ ਪੂਰੀ ਹੋ ਜਾਣ 'ਤੇ ਜੁਲਾਹਾ ਸੂਤ ਮਜ਼ਦੂਰੀ ਲੈ ਕੇ ਕੱਪੜੇ ਬੁਣ ਦੇਂਦਾ। ਉਸ ਵੇਲੇ ਹਰ ਜਗ੍ਹਾ ਬੁਣਨ ਦੀ ਮਜ਼ਦੂਰੀ ਫ਼ੀ ਹੱਥ ਇਕ ਪੈਸਾ ਸੀ। ਸ਼ਹਿਰ ਦੇ ਵੱਡੇ-ਵੱਡੇ ਲੋਕ ਵੀ ਸਰਦੀਆਂ ਦੇ ਦਿਨਾਂ ਵਿਚ ਇਕ ਅੰਗਾ ਹੀ ਪਾਉਂਦੇ ਸਨ। ਆਮ ਦਿਨਾਂ ਵਿਚ ਛੋਟੇ ਤੋ ਵੱਡੇ ਤੱਕ ਸਾਰਿਆਂ ਦੇ ਜਿਸਮ ਨੰਗੇ ਰਹਿੰਦੇ।

ਬਾਲੇਸ਼ਵਰ ਵਿਚ ਪਹਿਲੇ ਦੋ ਤਰ੍ਹਾਂ ਦੀਆਂ ਜੁੱਤੀਆਂ ਬਣਦੀਆਂ ਸਨ—ਜੋਰਪਾਈ ਤੇ ਮਰਾਠੀ। ਜੋਰਪਾਈ ਜੁੱਤੀਆਂ ਦੀ ਕ਼ੀਮਤ ਛੇ ਆਨੇ ਤਕ ਸੀ ਤੇ ਮਰਾਠੀ ਜੁੱਤੀ ਇਕ ਰੁਪਏ ਵਿਚ ਮਿਲਦੀ ਸੀ। ਕਰਮਚਾਰੀ ਤੇ ਵੱਡੇ ਵੱਡੇ ਲੋਕ ਹੀ ਜੁੱਤੀ ਪਾਉਂਦੇ ਸਨ। ਉਹ ਵੀ ਸਿਰਫ਼ ਕਚਹਿਰੀ ਜਾਣ ਵੇਲੇ ਜਾਂ ਕਿਸੇ ਵਿਸ਼ੇਸ਼ ਜਗ੍ਹਾ ਤੇ ਹੀ ਜੁੱਤੀ ਪਾਈ ਜਾਂਦੀ ਸਨ। ਬਾਹਰ ਤੋਂ ਡਿਉੜ੍ਹੀ ਲੰਘ ਕੇ ਜੁੱਤੀ ਘਰ ਵਿਚ ਨਹੀਂ ਲਿਜਾਈ ਜਾਂਦੀ ਸੀ। ਬਾਹਰ ਜੁੱਤੀ ਲਾਹ ਕੇ ਛੱਜੇ 'ਤੇ ਰੱਖ ਦਿੱਤੀ ਜਾਂਦੀ ਸੀ। ਜਾਂ ਹੱਥ ਵਿਚ ਚੁੱਕ ਕੇ ਅੰਦਰ ਲੈ ਜਾ ਕੇ ਆਲੇ ਵਿਚ ਰੱਖ ਦਿੱਤੀ ਜਾਂਦੀ ਸੀ।

ਲਗਭਗ ਸੱਠ ਸਾਲ ਪਹਿਲਾਂ ਅਯੁੱਧਿਆ-ਨਿਵਾਸੀ ਤਿੰਨ ਬ੍ਰਾਹਮਣਾਂ ਨੇ ਆ ਕੇ, ਬਾਲੇਸ਼ਵਰ ਦੇ ਮੋਤੀਗੰਜ ਬਾਜ਼ਾਰ ਵਿਚ ਵਿਲਾਇਤੀ ਕੱਪੜੇ ਦੀ ਦੁਕਾਨ ਖੋਲ੍ਹੀ ਸੀ। ਉਹ ਮਲਮਲ, ਮਾਰਕੀਨ, ਫ਼ਰਾਂਸੀਸੀ ਛੀਂਟ ਤੇ ਬਨਾਤ ਆਦਿ ਪੰਜ-ਸੱਤ ਕਿਸਮ ਦਾ ਕੱਪੜਾ ਆਪਣੀ ਦੁਕਾਨ ਵਿਚ ਰੱਖਦੇ ਸਨ। ਕੀਮਤ ਬਹੁਤ ਜ਼ਿਆਦਾ ਸੀ। ਮਾਰਕੀਨ ਬਾਰ੍ਹਾਂ ਚੌਦਾਂ ਆਨੇ ਪ੍ਰਤੀ ਗਜ਼ ਤੇ ਮਲਮਲ ਇਕ ਤੋ ਲੈ ਕੇ ਸਵਾ ਰੁਪਏ ਤਕ ਮਿਲਦੀ ਸੀ। ਕੋਈ ਵੱਡਾ ਆਦਮੀ ਮੋਢੇ ਉਤੇ ਮਾਰਕੀਨ ਦੀ ਚਾਦਰ ਰੱਖੀ ਲੰਘਦਾ ਨਜ਼ਰ ਆਉਂਦਾ ਤਾਂ ਦੋਨੋਂ ਪਾਸੇ ਖੜੇ ਲੋਕ ਉਸ ਨੂੰ ਵੇਖਦੇ ਰਹਿ ਜਾਂਦੇ ਸਨ। ਆਪਸ ਵਿਚ ਗੱਲਾਂ

ਕਰਦੇ ਕਿ ਵੇਖੋ, ਕਿੰਨੀ ਵਧੀਆਂ ਚਿਕਨ ਦੀ ਚਾਦਰ ਹੈ। ਇਨ੍ਹਾਂ ਬਜ਼ਾਜ਼ਾਂ ਨੇ ਪਹਿਲੇ ਬਾਲੇਸ਼ਵਰ ਵਿਚ ਕੱਪੜੇ ਦੀਆਂ ਛਤਰੀਆਂ ਚਲਾਈਆਂ। ਕਾਫੀ ਘਟੀਆ ਦਰਜੇ ਦੀਆਂ ਛਤਰੀਆਂ। ਬੈਂਤ ਦੀ ਸੋਟੀ, ਕਾਠ ਦੀ ਮੁੱਠ, ਉਸ ਉੱਤੇ ਘਟੀਆ ਕਾਲਾ ਕੱਪੜਾ ਲੱਗਿਆ ਹੁੰਦਾ। ਉਸ ਨੂੰ ਵੀ ਕਰਮਚਾਰੀ ਤੇ ਧਨੀ ਲੋਕ ਹੀ ਖ਼ਰੀਦਦੇ ਸਨ। ਧਨਵਾਨ ਲੋਕਾਂ ਨੂੰ ਉਸ ਤਰ੍ਹਾਂ ਦੇ ਛਾਤੇ ਲਈ ਜਾਂਦੇ ਵੇਖ ਲੋਕ ਖੜੇ-ਖੜੇ ਤੱਕਦੇ ਰਹਿ ਜਾਂਦੇ। ਹੁਣ ਉਸ ਤਰ੍ਹਾਂ ਦੀ ਛਤਰੀ ਨੂੰ ਚਾਰ-ਪੰਜ ਆਨੇ ਦੇ ਕੇ ਵੀ ਕੋਈ ਨਹੀਂ ਖ਼ਰੀਦੇਗਾ।

ਚਾਹੇ ਜੋ ਵੀ ਹੋਵੇ, ਲੋਕ ਉਸ ਵੇਲੇ ਨਿਸ਼ਚਿੰਤ ਹੁੰਦੇ ਸਨ। ਅੰਨ-ਕੱਪੜੇ ਦੀ ਕੋਈ ਚਿੰਤਾ ਨਹੀਂ ਸੀ। ਲੋਕ ਆਨੰਦ ਨਾਲ ਗੁਜ਼ਰ-ਬਸਰ ਕਰ ਰਹੇ ਸਨ। ਤਿਉਹਾਰਾਂ ਵੇਲੇ ਪਿੰਡ ਦੇ ਲੋਕ ਇੱਕਠੇ ਹੋ ਕੇ ਖ਼ੁਸ਼ੀ ਵਿਚ ਮਤਵਾਲੇ ਹੋ ਜਾਂਦੇ ਸਨ। ਉਨ੍ਹਾਂ ਵਿਚ ਦੂਜਿਆਂ ਲਈ ਹਮਦਰਦੀ ਸੀ। ਪਿੰਡ ਵਿਚ ਬ੍ਰਾਹਮਣਾਂ ਤੋਂ ਲੈ ਕੇ ਛੋਟੀ ਜਾਤ ਵਾਲਿਆਂ ਤਕ ਕੋਈ ਵੀ ਕਿਸੇ ਦਾ ਨਾਂ ਲੈ ਕੇ ਨਹੀਂ ਬੁਲਾਉਂਦਾ ਸੀ। ਪਿੰਡ ਵਿਚ ਹਰ ਇਕ ਨਾਲ ਹਰ ਕਿਸੇ ਦਾ ਕੋਈ ਨਾ ਕੋਈ ਰਿਸ਼ਤਾ ਜ਼ਰੂਰ ਹੁੰਦਾ ਸੀ —ਦਾਦੀ, ਚਾਚਾ, ਮਾਸੜ, ਫੁੱਫੜ, ਮਾਮਾ, ਨਾਨਾ,—ਇਸ ਤਰ੍ਹਾਂ ਦੇ ਸੰਬੋਧਨ ਨਾਲ ਲੋਕ ਇਕ -ਦੂਜੇ ਨੂੰ ਬੁਲਾਉਂਦੇ ਸਨ। ਕਿਸੇ ਤੇ ਕੋਈ ਮੁਸੀਬਤ ਆ ਜਾਏ ਤਾਂ ਸਾਰੇ ਮਿਲ ਕੇ ਉਸ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰਦੇ ਸਨ। ਕਿਸੇ ਦੇ ਘਰ ਵਿਚ ਵਿਆਹ-ਸ਼ਰਾਧ ਆਦਿ ਵੇਲੇ ਪਿੰਡ ਦੇ ਦੂਸਰੇ ਲੋਕ ਉਸ ਨੂੰ ਆਪਣੇ ਘਰ ਦਾ ਕੰਮ ਸਮਝ ਕੇ ਹੱਥ ਵਟਾਉਂਦੇ ਸਨ। ਦੇਸ਼ ਵਿਚ ਇੰਨੇ ਝਗੜੇ-ਮੁਕੱਦਮੇ ਨਹੀਂ ਸਨ। ਕਦੀ ਕੋਈ ਮੁੱਕਦਮੇ ਦਾ ਮੌਕਾ ਆ ਜਾਏ, ਤਾਂ ਪਿੰਡ ਵਾਲੇ ਮਿਲ ਕੇ ਉਸ ਦਾ ਫ਼ੈਸਲਾ ਕਰ ਦੇਂਦੇ ਸਨ। ਲੋਕ ਕਹਿੰਦੇ ਹਨ ਕਿ ਅੱਜਕਲ੍ਹ ਲੋਕ ਸਵਾਰਥੀ ਬਣ ਗਏ ਹਨ, ਕਿਸੇ ਦਾ ਕਿਸੇ ਨਾਲ ਕੋਈ ਮਤਲਬ ਨਹੀਂ। ਸਭ ਦੇ ਆਪਣੇ ਆਪਣੇ ਅਭਾਵ ਹਨ। ਸਾਰੇ ਲੋਕ ਆਪਣੀ ਚਿੰਤਾ ਵਿਚ ਡੁੱਬ ਗਏ ਹਨ, ਦੂਜਿਆਂ ਲਈ ਸੋਚਣ ਦੀ ਫ਼ੁਰਸਤ ਹੀ ਕਿੱਥੇ ਹੈ ?

"ਨਿਡ ਰਕਸ਼ਣੇ ਅਸੰਭਵ
ਸੇ ਕਾਹੁੰ ਪਰਕੁ ਰਖਿਬ।"

(ਜਦੋਂ ਆਪਣਾ-ਆਪ ਬਚਾਉਣਾ ਅਸੰਭਵ ਹੋ ਗਿਆ ਤਾਂ ਉਹ ਦੂਜਿਆਂ ਨੂੰ ਕਿਵੇਂ ਰੱਖਣ।)

# 9. ਬਾਰਾਬਾਟੀ ਸਕੂਲ ਦੀ ਤਰੱਕੀ

ਯੋਗ ਤੇ ਪੜ੍ਹੇ ਲਿਖੇ ਅਧਿਆਪਕਾਂ ਦੁਆਰਾ ਸੰਚਾਲਿਤ ਹੋਣ ਦੇ ਕਾਰਣ ਦਿਨ-ਪ੍ਰਤੀ-ਦਿਨ ਬਾਰਾਬਾਟੀ ਸਕੂਲ ਦੀ ਤਰੱਕੀ ਹੁੰਦੀ ਜਾ ਰਹੀ ਸੀ। ਇਕ ਬੰਗਾਲੀ ਅਧਿਆਪਕ ਦੁਆਰਾ ਕੰਮ ਨਾ ਚਲਿਆ ਤਾਂ ਇਕ ਹੋਰ ਅਧਿਆਪਕ ਮੇਦਿਨੀਪੁਰ ਤੋਂ ਨਿਯੁਕਤ ਹੋ ਕੇ ਆ ਗਿਆ। ਮੇਰੀ ਤਨਖ਼ਾਹ ਵੀ ਪੰਜ ਰੁਪਏ ਤੈਅ ਹੋਈ। ਪਹਿਲੀ ਤੇ ਦੂਸਰੀ ਕਲਾਸ ਨੂੰ ਭੂਗੋਲ ਪੜ੍ਹਾਉਣ ਦਾ ਭਾਰ ਮੈਨੂੰ ਸੌਂਪਿਆ ਗਿਆ। ਸਕੂਲ ਵਿਚ ਵੱਡਾ ਨਕਸ਼ਾ ਨਹੀਂ ਸੀ। ਸਕੱਤਰ ਸ਼ਿਵਚੰਦਰ ਸੋਮ ਦੀ ਵਿਵਸਥਾ ਦੇ ਅਨੁਸਾਰ ਸਰਕਾਰੀ ਅੰਗ੍ਰੇਜ਼ੀ ਸਕੂਲ ਤੋਂ ਇਕ ਵੱਡਾ ਨਕਸ਼ਾ ਲਿਆ ਕੇ ਪੜ੍ਹਾਉਣਾ ਪੈਂਦਾ ਸੀ। ਕੁਝ ਦਿਨ ਬਾਅਦ ਮੈਂ ਆਪ ਅਮਰੀਕਾ ਦਾ ਇਕ ਨਕਸ਼ਾ ਬਣਾਇਆ। ਸਕੂਲ ਦੇ ਸਕੱਤਰ ਸਾਹਿਬ, ਡਿਪਟੀ ਇੰਸਪੈਕਟਰ ਤੇ ਹੋਰ ਅਧਿਆਪਕਾਂ ਨੇ ਉਸ ਨਕਸ਼ੇ ਨੂੰ ਵੇਖਿਆ ਤਾਂ ਖ਼ੂਬ ਤਾਰੀਫ਼ ਕੀਤੀ। ਨਕਸ਼ੇ ਦੇ ਪਿੱਛੇ ਕੱਪੜਾ ਲਾ ਕੇ, ਉਪਰ-ਥੱਲੇ ਲੱਕੜੀ ਦੀਆਂ ਦੋ ਛਿਟੀਆਂ ਲਾ ਕੇ, ਉਸ ਨੂੰ ਕੰਧ ਉੱਤੇ ਲਟਕਾਇਆ ਗਿਆ। ਉਸੇ ਨਕਸ਼ੇ ਨੂੰ ਵੇਖ ਕੇ ਮੁੰਡੇ ਭੂਗੋਲ ਪੜ੍ਹਦੇ ਸਨ। ਸਰਕਾਰੀ ਸਕੂਲ ਤੋਂ ਅਮਰੀਕਾ ਦਾ ਨਕਸ਼ਾ ਲਿਆਉਣ ਦੀ ਹੁਣ ਲੋੜ ਨਹੀਂ ਰਹੀ ਸੀ। ਦੂਸਰੇ ਨਕਸ਼ੇ ਬਣਾਉਣ ਦੀ ਇੱਛਾ ਸੀ, ਪਰ ਉਨ੍ਹਾਂ ਨੂੰ ਬਣਾਉਣ ਲਾਇਕ ਸਾਮਗ੍ਰੀ ਨਾ ਹੋਣ ਕਾਰਨ ਬਣਾ ਨਾ ਸਕਿਆ। ਤੀਸਰੇ ਵਰ੍ਹੇ ਤੋਂ ਗਣਿਤ ਪੜ੍ਹਾਉਣ ਦਾ ਭਾਰ ਮੈਨੂੰ ਸੌਂਪਿਆ ਗਿਆ। ਉਸ ਵੇਲੇ ਸਕੂਲ ਵਿਚ ਖੇਤਰਫਲ ਦਾ ਇਕ ਅਧਿਆਇ ਦਸ਼ਮਿਕ ਪ੍ਰਣਾਲੀ, ਵਰਗਮੂਲ ਆਦਿ ਗਣਿਤ ਪਹਿਲੀ ਕਲਾਸ ਦੇ ਪਾਠਕ੍ਰਮ ਵਿਚ ਸੀ। ਮੈਂ ਕਿਸੇ ਦੂਸਰੇ ਤੋਂ ਸਹਾਇਤਾ ਲਏ ਬਗ਼ੈਰ ਗਣਿਤ, ਖੇਤਰਫਲ, ਬੀਜਗਣਿਤ ਪੜ੍ਹ ਲਈ ਕਿਉਂਕਿ ਉਸ ਵੇਲੇ ਬਾਲੇਸ਼ਵਰ ਵਿਚ ਗਣਿਤ ਦੇ ਉਨ੍ਹਾਂ ਵਿਸ਼ਿਆਂ ਨੂੰ ਪੜ੍ਹਾਉਣ ਲਈ ਯੋਗ ਅਧਿਆਪਕ ਨਹੀਂ ਸਨ।

ਸਕੂਲ ਦੇ ਡਿਪਟੀ ਇੰਸਪੈਕਟਰ ਮਹੀਨੇ ਦੇ ਅੰਤ ਵਿਚ ਇਕ ਵਾਰ ਆ ਕੇ ਵਿਦਿਆਰਥੀਆਂ ਦੀ ਪਰੀਖਿਆ ਲੈਂਦੇ ਸਨ। ਸਾਰੇ ਉਤਕਲ ਵਿਚ ਇਕ ਹੀ ਡਿਪਟੀ ਇੰਸਪੈਕਟਰ ਸੀ। ਉਨ੍ਹਾਂ ਦਾ ਮੁਖ ਦਫਤਰ ਬਾਲੇਸ਼ਵਰ ਸ਼ਹਿਰ ਵਿਚ ਸੀ। ਉਹ ਸਾਲ ਵਿਚ ਸਿਰਫ਼ ਦੋ ਵਾਰ ਕਟਕ ਤੇ ਪੁਰੀ ਜਾ ਕੇ ਉਥੋਂ ਦੇ ਸਕੂਲਾਂ ਨੂੰ ਵੇਖ ਆਉਂਦੇ ਸਨ। ਸੁਣਿਆ ਸੀ, ਉਨ੍ਹਾਂ ਦੇ ਅਧੀਨ ਸਿਰਫ਼ ਸੱਤ ਜਾਂ ਅੱਠ ਸਕੂਲ ਸਨ।

ਮੈਂ ਪੰਡਿਤ ਜੀ ਦੇ ਕੋਲ ਅਭਿਧਾਨ ਤੇ ਵਿਆਕਰਣ ਪੜ੍ਹਦਾ ਸੀ। ਪਰ 'ਮੁਗਧਬੋਧ' ਦੇ ਸੂਤਰਾਂ ਦਾ ਅਰਥ ਜਾਨਣਾ ਮੇਰੀ ਸਾਧਾਰਣ ਬੁੱਧੀ ਲਈ ਕਠਿਨ ਸੀ। ਉਸ ਤੋਂ ਬਾਅਦ ਮਹਾਤਮਾ ਵਿਦਿਆ-ਸਾਗਰ ਦੀ 'ਵਿਆਕਰਣ ਕੌਮੁਦੀ' ਦੇ ਚਾਰੋਂ ਭਾਗ ਤੇ ਤਿੰਨ ਖੰਡਾਂ

ਵਿਚ 'ਰਿੱਜੂਪਾਠ' ਪ੍ਰਕਾਸ਼ਿਤ ਹੋਏ। ਇਹ ਪੁਸਤਕਾਂ ਮੇਰੀ ਸੰਸਕ੍ਰਿਤ-ਵਿਦਿਆ ਲਈ ਅਨੁਕੂਲ ਸਨ। ਪੰਜ-ਛੇ ਸਾਲ ਦੀ ਵਿਸ਼ੇਸ਼ ਮਿਹਨਤ ਨਾਲ ਮੈਂ 'ਰਘੂਵੰਸ਼' 'ਕੁਮਾਰ ਸੰਭਵ' ਦੇ ਕੁਝ ਸਰਗ, 'ਮੇਘਦੂਤ', 'ਹੰਸਦੂਤ' 'ਪਦਾਂਕਦੂਤ', 'ਸ਼ਕੁੰਤਲਾ' 'ਮ੍ਰਿਛਕਟਿਕ' 'ਮੁਦਰਾਰਾਖਸ਼' ਉਤਰਰਾਮ ਚਰਿਤ' ਮਾਲਵਿਕਾਗਿਨ ਮਿਤਰਮ, ਆਦਿ ਕਾਵਿ ਨਾਟਕ ਪੜ੍ਹ ਲਏ। ਆਖ਼ਿਰ ਯੋਗ ਅਧਿਆਪਕਾਂ ਦੇ ਅਭਾਵ ਵਿਚ ਕਾਵਿ-ਪਾਠ ਤਿਆਗ ਕੇ ਪੁਰਾਣ ਪੜ੍ਹਨਾ ਆਰੰਭ ਕਰ ਦਿੱਤਾ। ਸੰਸਕ੍ਰਿਤ ਕਾਵਿ-ਪਾਠ ਲਈ ਯੋਗ ਅਧਿਆਪਕ ਨਾ ਮਿਲਣ ਦੇ ਕਾਰਣ ਮੈਨੂੰ ਟੀਕੇ ਦਾ ਸਹਾਰਾ ਲੈਣਾ ਪੈ ਰਿਹਾ ਸੀ। ਜ਼ਿਆਦਾ ਕਠਿਨ ਸਥਾਨਾਂ ਤੇ ਨਿਸ਼ਾਨ ਲਾ ਕੇ ਰੱਖ ਲੈਂਦਾ। ਕੋਈ ਪੰਡਿਤ ਜੀ ਮਿਲਦੇ ਤਾਂ ਉਨ੍ਹਾਂ ਤੋਂ ਪੁੱਛ ਲਿਆ ਕਰਦਾ ਸੀ।

ਉਸ ਵੇਲੇ ਸਾਰੀ ਕਚਹਿਰੀ ਵਿਚ ਇਹ ਖ਼ਬਰ ਫੈਲ ਗਈ ਕਿ ਐਂਟ੍ਰੈਂਸ ਪਾਸ ਇਕ ਬੰਗਾਲੀ ਬਾਬੂ ਬਾਲੇਸ਼ਵਰ ਦੇ ਤੀਸਰੇ ਮਾਸਟਰ ਬਣ ਕੇ ਆਏ ਸਨ। ਇਸ ਤੋਂ ਪਹਿਲਾਂ ਐਂਟ੍ਰੈਂਸ ਸ਼ਬਦ ਬਾਲੇਸ਼ਵਰ ਵਾਲਿਆਂ ਨੇ ਸੁਣਿਆ ਤਕ ਨਹੀਂ ਸੀ। ਹੈੱਡਮਾਸਟਰ ਤੇ ਸੈਕੰਡ ਮਾਸਟਰ ਦੋਨਾਂ ਨੇ ਐਂਟ੍ਰੈਂਸ ਪਾਸ ਨਹੀਂ ਕੀਤਾ ਸੀ। ਯਾਦ ਆਉਂਦਾ ਹੈ ਜਿਵੇਂ ਉਸ ਤੋਂ ਪਿਛਲੇ ਵਰ੍ਹੇ ਤੋਂ ਐਂਟ੍ਰੈਂਸ-ਪਾਸ ਪ੍ਰਥਾ ਦਾ ਆਰੰਭ ਹੋ ਗਿਆ ਸੀ। ਕਚਹਿਰੀ ਵਿਚ ਕਰਮਚਾਰੀਆਂ ਨੇ ਸੋਚਿਆ—ਜੋ ਅੰਗ੍ਰੇਜ਼ੀ ਵਿਚ ਐਂਟ੍ਰੈਂਸ ਪਾਸ ਕਰ ਲੈਂਦੇ ਹਨ, ਉਹ ਪਤਾ ਨਹੀਂ ਕਿੰਨੇ ਵੱਡੇ ਮਹਾਂਪੁਰਖ ਹੁੰਦੇ ਹਨ। ਕਚਹਿਰੀ ਦੇ ਬੰਦੇ ਹੁੰਦੇ ਹੀ ਸਾਰੇ ਵਕੀਲ, ਮੁਖਤਾਰ, ਮਾਮਲ੍ਹਤਕਾਰ, ਸਿਰਸ਼ਤਾਦਾਰ, ਪੇਸ਼ਕਾਰ ਤੇ ਦੂਜੇ ਲੋਕ, ਕੋਈ ਪਾਲਕੀ ਉੱਤੇ, ਕੋਈ ਘੋੜੇ ਉੱਤੇ ਜ਼ਿਆਦਾਤਰ ਪੈਦਲ ਹੀ ਆ ਕੇ ਮਾਸਟਰ ਜੀ ਦੇ ਮਕਾਨ ਦੇ ਸਾਹਮਣੇ ਹਾਜ਼ਿਰ ਹੋ ਜਾਂਦੇ। ਮਾਸਟਰ ਜੀ ਦਾ ਮਕਾਨ ਅੰਗ੍ਰੇਜ਼ੀ ਸਕੂਲ ਦੇ ਨੇੜੇ ਦਾਮੋਦਰ ਪਿੰਡ ਦੀ ਸੜਕ ਦੇ ਕੰਢੇ ਸੀ। ਉਹ ਮਕਾਨ ਇਕ ਹੀ ਕਮਰੇ ਦਾ ਸੀ। ਉਸੇ ਕਮਰੇ ਦੇ ਇਕ ਪਾਸੇ ਅੱਧੀ ਕੰਧ ਬਣਾ ਕੇ ਰਸੋਈ ਲਈ ਜਗ੍ਹਾ ਬਣਾਈ ਗਈ ਸੀ। ਇਕ ਹੀ ਵਿਹੜਾ ਸੀ ਤੇ ਸਾਹਮਣੇ ਹੱਥ ਭਰ ਚੌੜਾ ਵਰਾਂਡਾ ਸੀ। ਉਸ ਮਕਾਨ ਨੂੰ ਮਕਾਨ ਜਾਂ ਕੁਟੀਆ ਕੁਝ ਵੀ ਕਹੋ ਉਸਦਾ ਮਹੀਨੇ ਦਾ ਕਿਰਾਇਆ ਸ਼ਾਇਦ ਅੱਠ ਆਨੇ ਹੋਏਗਾ। ਮਕਾਨ ਤੋਂ ਲੈ ਕੇ ਸੜਕ ਤੱਕ ਲੋਕਾਂ ਦੀ ਭੀੜ ਵੇਖ ਕੇ ਮਾਸਟਰ ਜੀ ਹੈਰਾਨ ਰਹਿ ਗਏ। ਆਉਣ ਵਾਲਿਆਂ ਨੂੰ ਬੈਠਣ ਲਈ ਵੀ ਕਿਵੇਂ ਕਹਿਣ ? ਆਸਣ ਤਾਂ ਦੂਰ ਦੀ ਗੱਲ ਸੀ, ਥਾਂ ਕਿਥੇ ਸੀ ? ਲੋਕਾਂ ਨੂੰ ਵੇਖ ਕੇ ਮਾਸਟਰ ਜੀ ਦੇ ਮਨ ਵਿਚ ਗਰਬ ਦਾ ਭਾਵ ਜਾਗਣ ਲੱਗ ਪਿਆ। ਅੱਧਮੈਲਾ ਛੀਂਟ ਦਾ ਇਕ ਕੁਰਤਾ ਪਾ ਕੇ, ਗੋਡਿਆ ਤਕ ਢੱਕਣ ਵਾਲਾ ਇਕ ਪਰਨਾ ਬੰਨ੍ਹੀ ਉਹ ਵਰਾਂਡੇ ਵਿਚ ਗੰਭੀਰ ਹੋ ਕੇ ਟਹਿਲਣ ਲੱਗ ਪਏ। ਦਰਸ਼ਕ ਉਨ੍ਹਾਂ ਨੂੰ ਦੇਵ-ਦਰਸ਼ਨ ਵਾਂਗ ਧਿਆਨਮਗਨ ਹੋ ਕੇ ਦੇਖਣ ਲੱਗ ਪਏ। ਮਾਸਟਰ ਜੀ ਦੀ ਉਮਰ ਉੱਨ੍ਹੀ-ਵੀਹ ਦੀ ਹੋਏਗੀ। ਇਕਦਮ ਕਾਲਾ ਰੰਗ ਸੀ। ਹੱਡੀਆਂ ਪਿੰਜਰ ਦੀਆਂ ਸਾਫ਼ ਨਜ਼ਰ ਆ ਰਹੀਆਂ ਸਨ। ਰੂਪ ਤਾਂ ਥੋੜ੍ਹਾ ਅਸੁੰਦਰ ਹੀ ਸੀ। ਪਰ ਉਸ ਨਾਲ ਕੀ ? ਗੁਣ ਕਿੰਨਾ ਹੈ। ਆਦਮੀ ਤਾਂ ਰੂਪ ਦੇ ਬਲ ਉੱਤੇ ਵਿਕਦਾ ਨਹੀਂ, ਗੁਣ ਨਾਲ ਉਸ ਦੀ ਕੀਮਤ ਵਧਦੀ ਹੈ। ਤਿੰਨ-ਚਾਰ ਦਿਨ ਤੱਕ ਉਨ੍ਹਾਂ ਦੇ ਘਰ ਦੇ ਸਾਹਮਣੇ ਭੀੜ ਲੱਗੀ ਰਹੀ ਸੀ। ਬਾਅਦ ਵਿਚ ਹੌਲੀ ਹੌਲੀ ਘੱਟ ਹੁੰਦੀ ਗਈ।

ਦੂਸਰੇ ਸਾਲ ਬਾਲੇਸ਼ਵਰ ਦੇ ਸਰਕਾਰੀ ਅੰਗ੍ਰੇਜ਼ੀ ਸਕੂਲ ਦੇ ਇੱਕ ਵਿਦਿਆ[illegible]ੀ ਨੂੰ ਐਂਟ੍ਰੈਂਸ ਦੀ ਪਰੀਖਿਆ ਦੇਣ ਲਈ ਕਲਕੱਤਾ ਭੇਜਿਆ ਗਿਆ। ਉਸ ਦਾ ਨਾਂ ਸੀ [illegible]ਾਥ ਰਾਇ। ਕਵੀਵਰ ਰਾਧਾਨਾਥ ਰਾਇ ਬਾਲੇਸ਼ਵਰ ਜ਼ਿਲ੍ਹੇ ਦੇ ਸਭ ਤੋਂ ਪਹਿਲੇ ਐਂਟ੍ਰੈਂਸ ਪਾਸ ਵਿਦਿਆਰਥੀ ਹਨ। ਰਾਧਾਨਾਥ ਬਾਬੂ ਐਂਟ੍ਰੈਂਸ ਪਾਸ ਹੋ ਗਏ, ਇਹ ਖ਼ਬਰ ਬਾਲੇਸ਼ਵਰ ਪਹੁੰਚਦੇ ਹੀ ਕਚਹਿਰੀ ਵਿਚ ਹਲਚਲ ਮਚ ਗਈ। ਕਰਮਚਾਰੀ ਲੋਕ ਇਕ ਜਗ੍ਹਾ ਬੈਠ ਕੇ ਗੱਲਾਂ ਕਰਨ ਲੱਗੇ—ਲੱਗਦਾ ਹੈ, ਐਂਟ੍ਰੈਂਸ ਪਾਸ ਕਰ ਲੈਣਾ ਕੋਈ ਇੰਨੀ ਵੱਡੀ ਗੱਲ ਨਹੀਂ। ਸਾਡੇ ਸੁੰਦਰ ਬਾਬੂ ਦੇ ਛੋਟੇ ਜਿਹੇ ਮੁੰਡੇ ਨੇ ਪਾਸ ਕਰ ਲਿਆ। ਇਹ ਵੀ ਕੋਈ ਵੱਡੀ ਗੱਲ ਰਹਿ ਗਈ ਹੈ ਹੁਣ। ਰਾਧਾਨਾਥ ਬਾਬੂ ਦੇ ਪਿਤਾ ਸ੍ਰੀ ਸੁੰਦਰ ਨਾਰਾਇਣ ਰਾਇ ਕਚਹਿਰੀ ਵਿਚ ਚਾਚਾ ਜੀ ਜਾਨ੍ਹਵੀ ਬਾਬੂ ਉਨ੍ਹਾਂ ਦੇ ਸਰਪ੍ਰਸਤ ਦੇ ਰੂਪ ਵਿਚ ਗਏ। ਉਸ ਸਮੇਂ ਕਲਕੱਤੇ ਜਾਣ ਤੋਂ ਵੱਡੇ-ਵੱਡੇ ਰਥੀ-ਮਹਾਰਥੀ ਵੀ ਘਬਰਾਉਂਦੇ ਸਨ। ਪੰਜ-ਸੱਤ ਆਦਮੀ ਇਕੱਠੇ ਨਾ ਨਿਕਲਣ ਤਾਂ ਕੋਈ ਇਕੱਲੇ ਜਾਣ ਦੀ ਹਿੰਮਤ ਨਹੀਂ ਕਰਦਾ ਸੀ। ਬਾਲੇਸ਼ਵਰ ਤੋਂ ਕਲਕੱਤਾ ਪੈਦਲ ਛੇ ਦਿਨ ਦਾ ਰਸਤਾ ਸੀ। ਉਹ ਰਸਤਾ ਵੀ ਦੁਰਗਮ ਸੀ, ਬਰਸਾਤੀ ਮੌਸਮ ਵਿਚ ਗੋਡਿਆਂ ਤਕ ਚਿੱਕੜ, ਸਰਦੀਆਂ ਵਿਚ ਉੱਚਾ-ਨੀਵਾਂ ਤੇ ਗਰਮੀਆਂ ਵਿਚ ਧੂੜ ਨਾਲ ਭਰਿਆ ਰਹਿੰਦਾ ਸੀ। ਉਸ ਉੱਤੇ ਵਿਚ ਵਿਚ ਸਰਾਵਾਂ ਦੇ ਰਸੋਈਏ, ਨਦੀਆਂ ਨੂੰ ਪਾਰ ਕਰਨ ਵੇਲੇ ਮਾਂਝੀ ਤੇ ਠੇਕੇਦਾਰਾਂ ਦੇ ਜ਼ੁਲਮ ਦਾ ਕੋਈ ਟਿਕਾਣਾ ਨਹੀਂ ਸੀ। ਰਸਤੇ ਵਿਚ ਚੋਰ-ਡਾਕੂਆਂ ਦਾ ਡਰ ਵੀ ਬਣਿਆ ਰਹਿੰਦਾ ਸੀ। ਕਲਕੱਤੇ ਤੋਂ ਭਦੱਰਖ ਤੱਕ ਚੋਰ-ਡਾਕੂਆਂ ਦਾ ਅੱਤਿਆਚਾਰ ਬਹੁਤ ਪ੍ਰਬਲ ਸੀ। ਰੋਜ਼ ਰਾਹਜ਼ਨੀ ਹੁੰਦੀ ਰਹਿੰਦੀ ਸੀ। ਡਾਕੂਆਂ ਦੇ ਕਈ ਗ੍ਰੋਹ ਸਨ। ਉਨ੍ਹਾਂ ਵਿਚੋਂ ਸਰਦਾਰ ਗਦਈ ਕੰਡਰਾ ਦਾ ਗ੍ਰੋਹ ਸਾਰੇ ਬਾਲੇਸ਼ਵਰ ਵਿਚ ਬਦਨਾਮ ਸੀ। ਉਸਦੇ ਅਧੀਨ ਲਗਭਗ ਸੱਠ-ਸੱਤਰ ਡਾਕੂ ਸਨ। ਇਹ ਡਾਕੂ ਰਾਣੀ ਗੰਜ ਕਲਕੱਤਾ ਤੋਂ ਲੈ ਕੇ ਕਟਕ ਤਕ ਦੇ ਚੱਕਰ ਕੱਟ ਕੇ, ਧਨੀ ਬਟੋਹੀ ਤੇ ਮਹਾਜਨਾਂ ਦੀ ਖੋਜ ਕਰ ਕੇ ਖ਼ਬਰ ਪਹੁੰਚਾਦੇ ਸਨ। ਖ਼ਬਰ ਪਾ ਕੇ ਗੱਦੇਈ ਆਪਣੇ ਗ੍ਰੋਹ ਨੂੰ ਡਾਕਾ ਮਾਰਨ ਲਈ ਭੇਜ ਦਿਆ ਕਰਦਾ ਸੀ। ਅੰਤ ਵਿਚ ਕਿਸੇ ਮਹਾਜਨ ਤੋਂ ਪੰਦਰਾਂ-ਵੀਹ ਹਜ਼ਾਰ ਲੁੱਟ ਕੇ ਉਸ ਨੇ ਡਕੈਤੀ ਛੱਡ ਦਿੱਤੀ। ਉਸ ਨੇ ਜੀਵਨ ਦਾ ਆਖ਼ਰੀ ਸਮਾਂ ਭਾਗਵਤ ਪੁਰਾਣ ਸੁਣ ਕੇ, ਦੇਵ-ਬ੍ਰਾਹਮਣਾਂ ਦੇ ਪ੍ਰਤੀ ਭਗਤੀ, ਯੋਗ ਪਾਤਰਾਂ ਨੂੰ ਦਾਨ ਤੇ ਹੋਰ ਚੰਗੇ ਕਾਰਜ ਕਰ ਕੇ ਬਿਤਾਇਆ ਸੀ। ਗੱਦੇਈ ਦੇ ਗ੍ਰੋਹ ਤੋਂ ਇਲਾਵਾ ਹੋਰ ਵੀ ਕਈ ਛੋਟੇ ਛੋਟੇ ਗ੍ਰੋਹ ਸਨ। ਇਹ ਛੋਟੇ-ਮੋਟੇ ਚੋਰ ਸ਼ਾਮ ਤੋਂ ਬਾਅਦ ਸੜਕ ਦੇ ਕਿਨਾਰੇ ਕਿਧਰੇ ਛੁਪ ਕੇ ਬੈਠ ਜਾਂਦੇ ਸਨ। ਬੈਲਗੱਡੀਆਂ ਤੋਂ ਮਾਲ ਚੋਰੀ ਕਰਨਾ ਜ਼ਿਆਦਾਤਰ ਇਨ੍ਹਾਂ ਲੋਕਾਂ ਦਾ ਹੀ ਕੰਮ ਸੀ। ਬੈਲਗੱਡੀ ਦੇ ਸਾਹਮਣੇ ਪੈਰ ਲਮਕਾ ਕੇ ਗੱਡੀਵਾਨ ਬੈਠਾ ਰਹਿੰਦਾ ਤੇ ਉਂਘਦਾ ਹੋਇਆ ਗੱਡੀ ਹੱਕਦਾ ਰਹਿੰਦਾ, ਯਾਤ੍ਰੀ ਗੱਡੀ ਅੰਦਰ ਪਰਾਲੀ 'ਤੇ ਵਿਛੌਣਾ, ਵਿਛਾ ਕੇ ਆਰਾਮ ਨਾਲ ਸੁੱਤਾ ਰਹਿੰਦਾ ਕਿ ਏਨੇ ਵਿਚ ਇਹ ਚੋਰ ਆ ਕੇ ਗੱਡੀ ਦੇ ਪਿੱਛੇ ਲੱਗੇ ਟਾਟ ਨੂੰ ਕੱਟ ਕੇ ਜੋ ਕੁਝ ਵੀ ਹੱਥ ਲੱਗਦਾ, ਚੁੱਕ ਲੈਂਦੇ। ਚਲਦੀ ਗੱਡੀ ਦੀ ਘਰਘਰਾਹਟ ਦੇ ਕਾਰਣ ਟਾਟ ਨੂੰ ਕੱਟਣ ਦੀ ਆਵਾਜ਼ ਸੁਣਾਈ ਨਾ ਪੈਂਦੀ ਤੇ ਉਹ ਮਾਲ ਗਾਇਬ ਕਰ ਦੇਂਦੇ। ਯਾਤ੍ਰੀ ਵੀ ਨਿਸ਼ਚਿੰਤ ਹੋ ਕੇ ਸੁੱਤਾ ਰਹਿੰਦਾ। ਉਸ ਨੂੰ ਕੁਝ

ਵੀ ਪਤਾ ਨਾ ਚਲਦਾ। ਸਵੇਰ ਹੋਣ ਤੇ ਸਭ ਕੁਝ ਪਤਾ ਲੱਗਦਾ। ਇਹ ਰੋਜ਼ ਦੀ ਗੱਲ ਸੀ।

ਸੜਕ ਦੇ ਕੰਢੇ ਵਾਲੇ ਦੁਕਾਨਦਾਰ ਡਾਕੂਆਂ ਦੀ ਸਹਾਇਤਾ ਕਰਨ ਵਾਲੇ ਸਨ। ਇਹ ਦੁਕਾਨਦਾਰ ਸਰਾਵਾਂ ਵਿਚ ਰਹਿਣ ਵਾਲੇ ਨਹੀਂ ਸਨ। ਉਨ੍ਹਾਂ ਦੇ ਘਰ ਸਰਾਵਾਂ ਤੋਂ ਇਕ-ਦੋ ਕੋਹ ਦੀ ਦੂਰੀ ਉੱਤੇ ਹੁੰਦੇ ਸਨ। ਸਵੇਰ ਤੋਂ ਰਾਤ ਦੇ ਲਗਭਗ ਇਕ ਪਹਿਰ ਤਕ ਦੁਕਾਨਾਂ ਵਿਚ ਇਹ ਲੋਕ ਯਾਤ੍ਰੀਆਂ ਨੂੰ ਚਿਵੜਾ-ਚਾਵਲ, ਹਾਂਡੀ ਲੱਕੜੀ ਆਦਿ ਰਸੋਈ ਦਾ ਸਾਮਾਨ ਵੇਚ ਕੇ ਘਰ ਚਲੇ ਜਾਂਦੇ। ਸਬਜ਼ੀ ਵਿਚ ਪਾਉਣ ਲਈ ਉਹ ਜੋ ਹਲਦੀ ਦਾ ਚੂਰਾ ਵੇਚਦੇ, ਉਸ ਵਿਚ ਕੋਈ ਨਸ਼ੀਲੀ ਚੀਜ਼ ਹੁੰਦੀ ਜਿਸ ਨੂੰ ਖਾ ਕੇ ਯਾਤ੍ਰੀ ਅਚੇਤ ਹੋ ਕੇ ਸੌਂ ਜਾਂਦੇ, ਤਦ ਅੱਧੀ ਰਾਤ ਗਏ ਡਾਕੂ ਆ ਕੇ ਸਭ ਕੁਝ ਲੁੱਟ ਲੈਂਦੇ। ਉੜੀਸਾ ਦੇ ਨਿਮਨ ਵਰਗ ਦੇ ਲੋਕ ਛੋਟੀ-ਮੋਟੀ ਚਾਕਰੀ ਲਈ ਕਲਕੱਤੇ ਜਾਂਦੇ ਸਨ। ਬੰਗਦੇਸ਼ ਵਿਚ ਦੋ-ਤਿੰਨ ਸਾਲ ਰਹਿ ਕੇ ਕੁਝ ਕਮਾ ਕੇ ਜਦੋਂ ਉਹ ਦੇਸ਼ ਮੁੜਦੇ ਤਾਂ ਰਾਹ ਵਿਚ ਲੁੱਟ ਮਾਰ ਹੋ ਜਾਂਦੀ ਸੀ। ਇਸ ਲਈ ਜਦੋਂ ਵੀ ਉਹ ਮੁੜਦੇ, ਇਕੱਠੇ ਤੀਹ-ਚਾਲ੍ਹੀ ਮੁੜਦੇ ਸਨ। ਅਜਿਹੀ ਸਥਿਤੀ ਵਿਚ ਵੀ ਕਦੀ-ਕਦੀ ਡਕੈਤੀ ਹੋ ਹੀ ਜਾਂਦੀ ਸੀ। ਉਸ ਵੇਲੇ ਇਹ ਕਹਾਵਤ ਪ੍ਰਚਲਿਤ ਸੀ :

"ਹਲਦੀ ਮਖਾਮਖੀ
ਨਾਰਣਗੁੜ ਪਾਰਿ ਹੇਲੇ (ਪਾਰ ਕਰ ਜਾਣ ਦੇ ਬਾਅਦ)
ਕੁਟੁੰਬ ਦੇਖਾ ਦੇਖੀ।"

ਉਸ ਵੇਲੇ ਨਾਰਣਗੜ੍ਹ ਇਲਾਕੇ ਵਿਚ ਚੋਰਾਂ ਦੇ ਮਜ਼ਬੂਤ ਅੱਡੇ ਸਨ।

ਪਹਿਲਾਂ ਸਾਹੂਕਾਰੀ ਰਕਮ ਜਾਂ ਨੌਕਰਾਂ ਦੀ ਤਨਖ਼ਾਹ ਦੀ ਰਕਮ ਲੋਕ ਲੈ ਕੇ ਆਉਂਦੇ ਜਾਂਦੇ ਸਨ। ਵਿਦੇਸ਼ੀ ਕਰਮਚਾਰੀਆਂ ਦੀ ਤਨਖ਼ਾਹ ਦੀ ਰਕਮ ਲਿਆਉਣ ਲੈ ਜਾਣ ਲਈ ਉਤਕਲ ਦੇ ਕਈ ਇਲਾਕਿਆਂ ਤੋਂ ਇਕ-ਇਕ ਆਦਮੀ ਨਿਯੁਕਤ ਕੀਤਾ ਜਾਂਦਾ ਸੀ। ਉਨ੍ਹਾਂ ਨੂੰ ਹੁੰਡੀਆਂ ਕਿਹਾ ਜਾਂਦਾ ਸੀ। ਉਹ ਪ੍ਰਵਾਸੀ ਕਰਮਚਾਰੀਆਂ ਦੀ ਤਨਖ਼ਾਹ ਦੇ ਰੁਪਏ ਉਨ੍ਹਾਂ ਦੇ ਘਰ ਪਹੁੰਚਾਣ ਦਾ ਕੰਮ ਕਰਦੇ ਸਨ। ਰਕਮ ਦੇ ਹਿਸਾਬ ਨਾਲ ਉਨ੍ਹਾਂ ਨੂੰ ਕੁਝ ਮਿਹਨਤਾਨਾ ਮਿਲਦਾ ਸੀ। ਇਹ ਉਨ੍ਹਾਂ ਦੀ ਕਮਾਈ ਸੀ। ਹੁੰਡੀਆ ਲੋਕ ਆਮ ਤੌਰ ਤੇ ਡਾਕੂਆਂ ਦੇ ਹੱਥੀਂ ਆ ਫਸਦੇ ਸਨ। ਡਾਕੂਆਂ ਦੇ ਜਾਸੂਸ ਨੌਕਰ ਬਣ ਕੇ ਹੁੰਡੀਆਵਾਂ ਦੀ ਭਾਲ ਕਰਦੇ ਰਹਿੰਦੇ। ਇਕ ਹੋਰ ਤਰ੍ਹਾਂ ਦੇ ਡਾਕੂ ਹਿਮਾਲਾ ਤੋਂ ਲੈ ਕੇ ਰਾਮੇਸ਼ਵਰਮ ਤਕ ਭਾਰਤ ਦੀ ਗਲੀ-ਗਲੀ ਵਿਚ ਚੱਕਰ ਕੱਟ ਕੇ ਡਾਕਾ ਮਾਰਿਆ ਕਰਦੇ ਸਨ। ਉਨ੍ਹਾਂ ਨੂੰ ਠਗ ਕਿਹਾ ਜਾਂਦਾ ਸੀ। ਉਹ ਪੱਛਮ-ਆਂਚਲ ਦੇ ਰਹਿਣ ਵਾਲੇ ਸਨ। ਅੱਸੂ ਤੋਂ ਲੈ ਕੇ ਹਾੜ੍ਹ ਤਕ ਦੇ ਸਮੇਂ ਵਿਚ ਉਹ ਕੰਮ ਕਰਦੇ ਸਨ। ਉਨ੍ਹਾਂ ਦੀ ਕਾਰਜ-ਪ੍ਰਣਾਲੀ ਹੈਰਾਨੀਜਨਕ ਤੇ ਬੇਰਹਿਮ ਸੀ। ਇਕ ਰੁਪਏ ਤਕ ਲਈ ਵੀ ਉਹ ਕਿਸੇ ਨੂੰ ਜਾਨ ਤੋਂ ਮਾਰ ਦੇਣ ਵਿਚ ਨਹੀਂ ਹਿਚਕਚਾਉਂਦੇ ਸਨ। ਧੰਨ ਹੈ ਅੰਗ੍ਰੇਜ਼ ਸਰਕਾਰ ਦੀ ਯੋਗਤਾ ਤੇ ਸ਼ਾਸਨ ਵਿਧੀ ਕਿ ਪੰਜਾਹ-ਸੱਠ ਸਾਲਾਂ ਵਿਚ ਇਹ ਠਗ-ਬੰਸ ਵੀ ਨਿਰਮੂਲ ਹੋ ਗਿਆ ਸੀ। ਮੈਂ ਆਪਣੇ ਬਚਪਨ ਵਿਚ ਇਕ ਠਗ ਨੂੰ ਬੰਦੀ ਦੇ ਰੂਪ ਵਿਚ ਬਾਲੇਸ਼ਵਰ ਵਿਚ ਦੇਖਿਆ ਸੀ। ਕਈ ਜੇਲ੍ਹਾਂ ਵਿਚ ਹਜ਼ਾਰਾਂ ਦੀ ਗਿਣਤੀ

ਵਿਚ ਠਗ ਕੈਦ ਸਨ, ਕਈਆਂ ਨੂੰ ਕਾਲਾ ਪਾਣੀ ਤੇ ਫਾਂਸੀ ਤਕ ਦੀ ਸਜ਼ਾ ਹੋਈ ਸੀ। ਸੋਚਦਾ ਹਾਂ, ਠਗਾਂ ਦੀ ਜੜ੍ਹ ਉਖਾੜ ਸੁੱਟਣ ਲਈ ਸ਼ਾਇਦ ਸਰਕਾਰ ਵਲੋਂ ਅਜਿਹੇ ਸਖ਼ਤ ਕਾਨੂੰਨ ਜਾਰੀ ਕਰਾਏ ਗਏ ਸਨ। ਕਲਕੱਤਾ ਆਉਣ-ਜਾਣ ਦੇ ਰਸਤੇ ਬਾਰੇ ਕਹਿੰਦੇ ਕਹਿੰਦੇ ਮੈਂ ਹੁਣ ਭਟਕ ਗਿਆ ਹਾਂ, ਸੋ ਹੁਣ ਮੈਂ ਪ੍ਰਸੰਗ ਉੱਤੇ ਆਉਂਦਾ ਹਾਂ।

ਜਦੋਂ ਰਾਧਾਨਾਥ ਬਾਬੂ ਨੇ ਐਂਟ੍ਰੈਂਸ ਪਾਸ ਕੀਤਾ, ਤਦ ਉਨ੍ਹਾਂ ਦੀ ਉਮਰ ਪੰਦਰਾਂ-ਸੋਲਾਂ ਸਾਲ ਦੀ ਹੋਏਗੀ। ਪਰ ਦੁਬਲੇ-ਪਤਲੇ ਹੋਣ ਦੇ ਕਾਰਣ ਉਹ ਦਸ-ਬਾਰ੍ਹਾਂ ਸਾਲ ਦੇ ਹੀ ਲੱਗਦੇ ਸਨ। ਰਾਧਾਨਾਥ ਬਾਬੂ ਤੇ ਉਨ੍ਹਾਂ ਦੇ ਚਾਚਾ ਸ਼ਾਮ ਵੇਲੇ ਕਲਕੱਤਾ ਪਹੁੰਚ ਕੇ ਇਕ ਘਰ ਲੈ ਕੇ ਰਹਿਣ ਲੱਗ ਪਏ। ਦੂਜੇ ਦਿਨ ਸਵੇਰੇ ਉੱਠ ਕੇ ਦੋਨੋਂ ਗੜਵੀਆਂ ਲੈ ਕੇ ਨਿਤ-ਕਰਮ ਤੋਂ ਵਿਹਲੇ ਹੋਣ ਲਈ ਬਾਹਰ ਨਿਕਲੇ, ਪਰ ਦੇਰ ਤਕ ਇਧਰ ਉਧਰ ਭਟਕਣ ਦੇ ਬਾਵਜੂਦ ਉਨ੍ਹਾਂ ਨੂੰ ਇਕ ਖੁੱਲ੍ਹਾ ਮੈਦਾਨ ਨਾ ਮਿਲਿਆ ਤਾਂ ਕਲਕੱਤਾ ਬਾਰ੍ਹੇ ਚਿੜ ਕੇ ਕਹਿਣ ਲੱਗੇ, "ਬੜਾ ਬੇਕਾਰ ਸ਼ਹਿਰ ਹੈ "।

ਸੁੰਦਰ ਨਾਰਾਇਣ ਬਾਬੂ ਇਕ ਸਾਧਾਰਣ ਜਿਹੇ ਕਰਮਚਾਰੀ ਸਨ। ਉਨ੍ਹਾਂ ਦੀ ਆਮਦਨੀ ਵੀ ਘੱਟ ਸੀ। ਕਲਕੱਤੇ ਦਾ ਖ਼ਰਚਾ ਬਰਦਾਸ਼ਤ ਨਾ ਕਰ ਸਕਣ ਦੇ ਕਾਰਣ ਸਿਰਫ ਕੁਝ ਹੀ ਮਹੀਨੇ ਰਹਿ ਕੇ ਰਾਧਾਨਾਥ ਬਾਲੇਸ਼ਵਰ ਮੁੜ ਆਏ। ਘਰ ਵਿਚ ਪੜ੍ਹਾਈ ਕਰ ਕੇ ਹੀ ਉਨ੍ਹਾਂ ਨੇ ਐੱਫ.ਏ.ਪਾਸ ਕੀਤੀ ਸੀ।

# 10. ਬਾਲੇਸ਼ਵਰ ਮਿਸ਼ਨਰੀ ਸਕੂਲ ਵਿਚ ਕੰਮ

ਬਾਲੇਸ਼ਵਰ ਦੇ ਮਿਸ਼ਨਰੀ ਸਕੂਲ ਵਿਚ ਪ੍ਰਿੰਸੀਪਲ ਦਾ ਪਦ ਖ਼ਾਲੀ ਸੀ। ਤਨਖ਼ਾਹ ਸੀ ਮਹੀਨੇ ਦੀ ਦਸ ਰੁਪਏ। ਸਕੂਲ ਦੇ ਸੱਕਤਰ ਰੇਵਰੈਂਡ ਏ. ਮਿਲਰ ਨੇ ਮੈਨੂੰ ਉਸ ਪਦ ਉੱਤੇ ਨਿਯੁਕਤ ਕੀਤਾ। ਦੂਸਰੇ ਅਧਿਆਪਕ ਦੀ ਜਗ੍ਹਾ ਵੀ ਖ਼ਾਲੀ ਸੀ। ਉਸ ਪਦ ਉੱਤੇ ਮੇਰੇ ਪਰਮ ਮਿੱਤਰ ਗੋਵਿੰਦ ਚੰਦਰ ਪਟਨਾਇਕ ਭਰਤੀ ਹੋ ਗਏ। ਉਨ੍ਹਾਂ ਨੂੰ ਮਾਸਿਕ ਸੱਤ ਰੁਪਏ ਮਿਲੇ। ਉਸ ਵੇਲੇ ਸਮਾਜਿਕ ਪੱਧਰ ਤੇ ਦਸ ਰੁਪਏ ਮਾਸਿਕ ਤਨਖ਼ਾਹ ਵਾਲੇ ਦੀ ਕਾਫ਼ੀ ਇੱਜ਼ਤ ਸੀ। ਕਚਹਿਰੀ ਦੇ ਸਾਰੇ ਮਹਿਕਮਿਆਂ ਵਿਚ ਕੰਮ ਕਰਨ ਵਾਲੇ ਸਿਰਸ਼ਤਾਦਾਰ ਤੇ ਪੇਸ਼ਕਾਰਾਂ ਨੂੰ ਛੱਡ ਕੇ ਦੂਸਰੇ ਬਾਬੂਆਂ ਨੂੰ ਦਸ ਤੋਂ ਘੱਟ ਹੀ ਮਿਲਦੇ ਸਨ।

ਨਵੀਂ ਨੌਕਰੀ ਬਾਰੇ ਸੁਣ ਕੇ ਠਾਕੁਰ ਮਾਂ ਖ਼ੁਸ਼ੀ ਨਾਲ ਨੱਚਣ ਲੱਗ ਪਈ। ਪਰ ਤਾਏ ਤੇ ਤਾਈ ਨੂੰ ਇਹ ਚੰਗਾ ਨਾ ਲੱਗਾ, ਕਿਉਂਕਿ ਉਨ੍ਹਾਂ ਦੇ ਮੁੰਡਿਆਂ ਨੇ ਕਮਾਉਣਾ ਨਹੀਂ ਸ਼ੁਰੂ ਕੀਤਾ ਸੀ। ਇਸ ਲਈ ਮੇਰੀ ਨੌਕਰੀ ਉਨ੍ਹਾਂ ਨੂੰ ਅਸਹਿ ਹੋ ਗਈ। ਠਾਕੁਰ ਮਾਂ ਬੇਮਤਲਬ ਖ਼ੁਸ਼ ਹੋ ਰਹੀ ਸੀ। ਉਹਨੇ ਮੇਰੀ ਤਨਖ਼ਾਹ ਦੀ ਇਕ ਪਾਈ ਤੱਕ ਨੂੰ ਹੱਥ ਨਹੀਂ ਲਗਾਇਆ। ਮਹੀਨੇ ਦੇ ਅਖ਼ੀਰ ਵਿਚ ਤਾਈ ਤਨਖ਼ਾਹ ਦੀ ਸਾਰੀ ਰਕਮ ਪਾਈ ਪਾਈ ਗਿਣ ਲੈਂਦੀ ਤੇ ਉਹ ਵੀ ਖਿਝਦੇ ਹੋਏ। ਕਿਸੇ ਮਹੀਨੇ ਇੱਕ ਦੋ ਰੁਪਏ ਦਾ ਕੁੜਤਾ ਜਾਂ ਚਾਦਰ ਮੈਂ ਆਪਣੇ ਲਈ ਲੈ ਲਵਾਂ ਤਾਂ ਅੱਗ ਬਗੋਲਾ ਹੋ ਜਾਂਦੀ। ਕਹਿੰਦੀ—'ਤਨਖ਼ਾਹ ਦੇ ਪੈਸਿਆਂ ਨਾਲ ਤਾਂ ਕੱਪੜੇ ਖ਼ਰੀਦ ਲਏ, ਹੁਣ ਖਾਏਂਗਾ ਕੀ ?" ਮੇਰੀ ਤਨਖ਼ਾਹ ਦੇ ਪੈਸੇ ਉਨ੍ਹਾਂ ਦੇ ਮੁੰਡਿਆਂ ਦੇ ਕੱਪੜਿਆਂ ਤੇ ਦੂਸਰੇ ਖ਼ਰਚਿਆਂ ਵਿਚ ਲੱਗਦੇ। ਬਾਲੇਸ਼ਵਰ ਮਿਸ਼ਨ ਸਕੂਲ ਦੇ ਸਕੱਤਰ ਰੇਵਰੈਂਡ ਏ. ਮਿਲਰ ਉੱਚੇ-ਲੰਮੇ, ਸੁੰਦਰ, ਗਠੇ ਹੋਏ ਸਰੀਰ ਦੇ ਪੁਰਸ਼ ਸਨ। ਥੋੜ੍ਹੇ ਜਿਹੇ ਭਾਰੇ ਸਨ। ਉਨ੍ਹਾਂ ਵਿਚ ਨੁਕਸ ਸਿਰਫ਼ ਇਹ ਸੀ ਕਿ ਉਹ ਸੁਭਾਅ ਦੇ ਕਰੋਧੀ ਸਨ। ਉਹ ਕੁਝ ਵੀ ਸਮਝਦੇ ਨਹੀਂ ਸਨ ਤੇ ਜੋ ਵੀ ਮਨ ਵਿਚ ਆਉਂਦਾ ਬਕ ਜਾਂਦੇ। ਇਹ ਸੱਚ ਹੈ ਕਿ ਈਸਾਈਆਂ ਦੇ ਅਭਾਵ ਵਿਚ ਸਾਨੂੰ ਹਿੰਦੂਆਂ ਦੇ ਪ੍ਰਤੀ ਉਨ੍ਹਾਂ ਨੂੰ ਜ਼ਰਾ ਵੀ ਵਿਸ਼ਵਾਸ ਨਹੀਂ ਸੀ। ਉਨ੍ਹਾਂ ਦੀ ਰਾਇ ਵਿਚ ਦੇਵ ਪੂਜਕ ਹਿੰਦੂ ਮਿਥਿਆਵਾਦੀ, ਅਵਿਸ਼ਵਾਸੀ ਤੇ ਦੁਸ਼ਟ ਹੁੰਦਾ ਹੈ। ਮੈਂ ਹਿੰਦੂ ਸੀ, ਇਸ ਲਈ ਦੁਸ਼ਟ ਸੀ ਤੇ ਵਿਸ਼ਵਾਸਪਾਤਰ ਨਹੀਂ ਸੀ। ਉਹ ਉੜੀਆ ਭਾਸ਼ਾ ਚੰਗੀ ਤਰ੍ਹਾਂ ਨਹੀਂ ਜਾਣਦੇ ਸਨ। ਸਕੂਲ ਦੀ ਕਾਰਜਵਿਧੀ ਦੇ ਸੰਬੰਧ ਵਿਚ ਵੀ ਉਹ ਨਹੀਂ ਜਾਣਦੇ ਸਨ। ਮੈਂ ਸਕੂਲ ਲਈ ਕੋਈ ਨਵੀਂ ਯੋਜਨਾ ਬਣਾ ਕੇ ਦੇਂਦਾ ਤਾਂ ਉਹ ਬੇਮਤਲਬ ਗੁੱਸੇ ਹੋ ਜਾਂਦੇ ਤੇ ਕਦੀ-ਕਦੀ ਮੇਰੀ ਯੋਜਨਾ ਦੇ ਉਲਟ ਕੁਝ ਆਦੇਸ਼ ਦੇ

ਦੇਂਦੇ । ਕਿਉਂਕਿ ਮੈਂ ਹਿੰਦੂ ਸੀ, ਇਸ ਲਈ ਦੁਸ਼ਟ ਸੀ । ਇਸੇ ਕਰਕੇ ਮੇਰੇ ਪ੍ਰਸਤਾਵ ਨੂੰ ਪਰਵਾਨ ਕਰਨਾ ਕਿਸੇ ਧਾਰਮਿਕ ਈਸਾਈ ਲਈ ਉਚਿਤ ਨਹੀਂ ਸੀ । ਉਨ੍ਹਾਂ ਦਾ ਅਕਾਰਣ ਕਰੋਧ ਵੇਖ ਕੇ ਮੈਂ ਡਰਦਾ ਨਹੀਂ, ਸਗੋਂ ਉਨ੍ਹਾਂ ਦੀ ਵਿਚਿੱਤਰ ਉੜੀਆ ਭਾਸ਼ਾ ਸੁਣ ਕੇ ਤੇ ਉਨ੍ਹਾਂ ਦੇ ਵਿਚਿੱਤਰ ਢੰਗ ਨਾਲ ਹੱਥ-ਪੈਰ ਚਲਦੇ ਦੇਖ ਕੇ ਮਨ ਹੀ ਮਨ ਹੱਸਦਾ ਸੀ। ਮੈ ਚੁੱਪਚਾਪ ਉਥੋਂ ਚਲਾ ਆਉਂਦਾ। ਉਸ ਵੇਲੇ ਬਾਲੇਸ਼ਵਰ ਮਿਸ਼ਨ ਬਾਲਿਕਾ ਵਿਦਿਆਲੇ ਵਿਚ ਇਕ ਪੰਡਤ ਸਨ । ਉਨ੍ਹਾਂ ਦਾ ਨਾਂ ਸੀ ਵਿਸ਼ਵਨਾਥ ਸ਼ਤਪਥੀ । ਉਹ ਜਿੰਨੇ ਪੜ੍ਹੇ-ਲਿਖੇ ਸਨ, ਉਨੇ ਹੀ ਵਿਚਿੱਤਰ-ਕਰਮ ਵਾਲੇ ਵੀ ਸਨ। ਉੜੀਆ ਤੇ ਸੰਸਕ੍ਰਿਤ ਦੇ ਹੋਣਹਾਰ ਕਵੀ ਤੇ ਸੰਗੀਤ, ਸੂਚੀ-ਕਰਮ ਤੇ ਹੋਰ ਕਈ ਸੂਖਮ ਕਲਾਵਾਂ ਦੇ ਜਾਣਕਾਰ ਸਨ । ਉਹ ਬੜੇ ਹੀ ਹਾਸ-ਵਿਲਾਸ ਪ੍ਰੇਮੀ ਸਨ । ਮੇਰੇ ਨਾਲ ਉਨ੍ਹਾਂ ਦਾ ਬੜਾ ਪ੍ਰੇਮ ਸੀ। ਉਨ੍ਹਾਂ ਦੇ ਕਵੀਤਵ ਦੇ ਸੰਬੰਧ ਵਿਚ ਇਕ ਉਦਾਹਰਣ ਦੇਣ ਦੀ ਇੱਛਾ ਹੈ। ਮਿਸ਼ਨ ਸਕੂਲ ਤੇ ਬਾਲਿਕਾ ਵਿਦਿਆਲਾ ਇਕ ਵੱਡੇ ਸਾਰੇ ਬੰਗਲੇ ਵਿਚ ਸਨ । ਵਿਚਕਾਰ ਇਕ ਕੰਧ ਸੀ । ਬਾਲਿਕਾ ਵਿਦਿਆਲੇ ਵਿਚ ਸਿਰਫ ਈਸਾਈ ਲੜਕੀਆਂ ਪੜ੍ਹਦੀਆਂ ਸਨ । ਜਾਤ-ਪਾਤ ਦੇ ਡਰ ਤੋਂ ਬਾਲਿਕਾਵਾਂ ਨੂੰ ਪੜ੍ਹਨ ਲਈ ਭੇਜਣ ਵਿਚ ਹਿੰਦੂਆਂ ਨੂੰ ਸੰਕੋਚ ਹੁੰਦਾ ਸੀ ।

ਬਾਲਿਕਾ ਵਿਦਿਆਲੇ ਵਿਚ ਇਕ ਵੱਡੀ ਲੜਕੀ ਪੜ੍ਹਦੀ ਸੀ । ਉਸ ਦਾ ਨਾਂ ਸੀ ਸ਼ਾਰਦਾ । ਇਕ ਦਿਨ ਕਿਸੇ ਕੰਮ ਲਈ ਸ਼ਾਰਦਾ ਨੂੰ ਭੇਜ ਦੇਣ ਲਈ ਮੈਂ ਲਿਖ ਭੇਜਿਆ। ਸ਼ਤਪਥੀ ਜੀ ਨੇ ਉਸੇ ਛੋਟੇ ਜਿਹੇ ਕਾਗ਼ਜ਼ ਦੇ ਪਿੱਛੇ ਲਿਖ ਦਿੱਤਾ——"ਲੱਜਾਵਤੀ ਨੇਛੱਤੀ ਤਤਰ ਗੰਤੁਮ" ਤੇ ਵਾਪਸ ਭੇਜ ਦਿੱਤਾ । ਮੈਂ ਉਸੇ ਕਾਗ਼ਜ਼ ਨੂੰ ਲੈ ਕੇ ਵਰਾਂਡੇ ਤੋਂ ਵਿਸ਼ਵਨਾਥ ਜੀ ਨੂੰ ਬੁਲਾਇਆ । ਉਹ ਆਏ ਤਾਂ ਉਨ੍ਹਾਂ ਨੂੰ ਉਹ ਸ਼ਲੋਕ ਪੂਰਾ ਕਰ ਦੇਣ ਦੀ ਬੇਨਤੀ ਕੀਤੀ । ਕੀ ਸਿਰਫ ਇਕ ਹੀ ਚਰਣ ਲਿਖ ਕੇ ਕਵੀਤਵ ਵਿਖਾਉਗੇ ? ਵਿਸ਼ਵਨਾਥ ਜੀ ਨੇ ਉਸੇ ਵੇਲੇ ਉਸੇ ਸਥਾਨ ਤੇ ਖੜੇ-ਖੜੇ ਦੁਹਰਾਉਣਾ ਆਰੰਭ ਕਰ ਦਿੱਤਾ :

"ਉਤੰਗ ਵਕਸ਼ਾ ਹੀ ਨਿਤੰਬ ਗੁਰਵੀ
ਨਵੀਨ ਧਰਾਧਰ ਚਾਰੂ ਕੇਸ਼ਾ
ਸਦੈਵ ਹਾਸਿਆਮ੍ਰਿਤ ਪੂਰਣ ਵਕਤਾ
ਲੱਜਾਵਤੀ ਨੇਛੱਤੀ ਤਤਰ ਗੰਤੁਮ ।"

ਇਕ ਦਿਨ ਪੰਡਤ ਜੀ ਸਕੂਲ ਤੋਂ ਗ਼ੈਰ ਹਾਜ਼ਿਰ ਸਨ । ਉਸ ਦਿਨ ਮੁਹਰੱਮ ਸੀ । ਦੂਸਰੇ ਦਿਨ ਸਕੱਤਰ ਮਿਲਰ ਸਾਹਬ ਨੇ ਉਨ੍ਹਾਂ ਨੂੰ ਬੁਲਾਇਆ, ਤੇ ਕਿਹਾ—'ਓ ਵਿਸ਼ਵਨਾਥ ਪੰਡਟ, ਟੁਮ ਕਿਉਂ ਕਰ ਆਇਆ ਨਹੀਂ ਥਾ ਕਲ ?"

ਵਿਸ਼ਵਨਾਥ—'ਕੱਲ੍ਹ ਮੈਂ ਬਿਮਾਰ ਸੀ, ਇਸ ਲਈ ਨਹੀਂ ਆ ਸਕਿਆ ।'

ਮਿਲਰ ਸਾਹਬ- 'ਟੁਮ ਮਿਥਿਆਬਾੜੀ ਹੋ । ਕਲ੍ਹ ਮੁਹਰੱਮ-ਪੂਜਾ ਕਰਨੇ ਗਿਆ ਥਾ । ਟੋ ਟੁਮਕੋ ਇਕ ਰੁਪਿਆ ਜੁਰਮਾਨਾ ਕਿਆ ਗਿਆ ।"

ਵਿਸ਼ਵਨਾਥ ਬੋਲੇ—'ਜੀ ਮੈਂ ਹਿੰਦੂ ਬ੍ਰਾਹਮਣ ਹਾਂ, ਮੁਸਲਮਾਨਾਂ ਦੀ ਮੁਹਰੱਮ-ਪੂਜਾ ਕਰਨ ਕਿਵੇਂ ਜਾਂਦਾ।'

ਮਿਲਰ —'ਟੁਮ ਦੇਵ ਪੂਜਕ ਸਭ ਸਮਾਨ ਹੋ।'

ਸਾਹਬ ਨੇ ਇਕ ਰੁਪਿਆ ਜੁਰਮਾਨਾ ਕਰ ਦਿੱਤਾ। ਫਿਰ ਵੀ ਉਨ੍ਹਾਂ ਦੀ ਅਗਿਆਨਤਾ ਦੇਖ ਕੇ ਅਸੀਂ ਲੋਕ ਖ਼ੂਬ ਹੱਸੇ। ਸਾਡੇ ਬੰਧੂ ਵੀ ਉਸੇ ਗੱਲ ਨੂੰ ਲੈ ਕੇ ਪੂਰਾ ਮਹੀਨਾ ਹਾਸਾ ਮਜ਼ਾਕ ਕਰਦੇ ਰਹੇ।

ਪ੍ਰਭੂ ਯਸੂ ਮਸੀਹ ਦੀ ਧਾਰਮਿਕ ਕਹਾਣੀ ਹਾਟ ਤੇ ਹੋਰ ਪ੍ਰਮੁੱਖ ਸਥਾਨਾਂ 'ਤੇ ਪ੍ਰਚਾਰ ਲਈ ਪ੍ਰਚਾਰਕ ਭਰਾਵਾਂ ਨੂੰ ਲੈ ਕੇ, ਸਾਹਬ ਦੂਰ ਪਿੰਡਾਂ ਵਿਚ ਵੀ ਜਾਂਦੇ ਸਨ। ਉਨ੍ਹਾਂ ਦੇ ਬਾਲੇਸ਼ਵਰ ਵਾਪਸ ਆਉਂਦੇ ਹੀ ਉਨ੍ਹਾਂ ਦੇ ਖ਼ਿਲਾਫ ਫੌਜਦਾਰੀ ਮੁਕੱਦਮੇ ਦਾਇਰ ਹੋ ਜਾਂਦੇ।

ਮੁਕੱਦਮੇ ਦਾ ਹਾਲ ਕੁਝ ਇਸ ਤਰ੍ਹਾਂ ਹੁੰਦਾ—ਪ੍ਰਚਾਰਕ ਭਰਾਵਾਂ ਦੇ ਨਾਲ ਹਾਟ (ਬਾਜ਼ਾਰ) ਦੀ ਕਿਸੇ ਖੁੱਲ੍ਹੀ ਤੇ ਉੱਚੀ ਜਗ੍ਹਾ ਖੜੇ ਹੋ ਜਾਂਦੇ ਤੇ ਪਹਿਲੇ ਉੱਚੀ ਆਵਾਜ਼ ਵਿਚ ਕੋਈ ਅੰਗ੍ਰੇਜ਼ੀ ਗੀਤ ਗਾਉਣ ਲੱਗਦੇ, ਤਾਂ ਬਾਜ਼ਾਰ ਦੇ ਲੋਕ ਉਸ ਨਵੀਂ ਆਵਾਜ਼ ਨੂੰ ਸੁਣਨ ਲਈ ਉਨ੍ਹਾਂ ਦੇ ਚਾਰੋਂ ਪਾਸੇ ਇਕਠੇ ਹੋ ਜਾਂਦੇ। ਉਹ ਬਾਜ਼ਾਰ ਵਾਲੇ ਤੇ ਸਾਧਾਰਣ ਲੋਕ ਉਸ ਗੀਤ ਦਾ ਕੀ ਅਰਥ ਸਮਝਦੇ ? ਕੋਈ ਪੜ੍ਹਿਆ-ਲਿਖਿਆ ਆਦਮੀ ਵੀ ਉਸ ਨੂੰ ਸਮਝਣ ਵਿਚ ਸਮਰਥ ਨਹੀਂ ਹੋਏਗਾ ? ਸੰਗੀਤ ਖ਼ਤਮ ਹੁੰਦੇ ਹੀ ਸਾਹਬ ਆਪ ਭਾਸ਼ਣ ਆਰੰਭ ਕਰ ਦੇਂਦੇ—ਭਾਈਮਾਨੇ (ਭਰਾਵੋ) ਟੁਮਭਾਨੰਕ (ਤੁਹਾਡੇ) ਜਗਨਨਾਠ ਕਾਸ਼ਟ ਅਛੇ, ਸੇ ਕਿ ਛਿ ਨੁਹੇ, ਟਾਕੁ ਬਜਿ਼ਲੇ (ਭਜਨ ਕਰਨ ਨਾਲ) ਅਨੰਟ (ਅਨੰਤ) ਨਰਕਰੇ ਪੜਿਬ। ਪ੍ਰਭੂ ਸਿਸ਼ੂਸਵੀਸ਼ਟ ਟ੍ਰਾਣਕੜਤਾ (ਤ੍ਰਾਣਕਰਤਾ ) ਅਟੰਤਿ। ਟਾਂਕੁ ਬਜਿਲੇ ਆਲੁਮ (ਰੌਸ਼ਨੀ) ਪਾਈਬ, ਸਵਰਗ ਰਾਜਏਰ ਅਧਿਕਾਰੀ ਹੇਬ"।

ਕੋਈ ਨਿਰਬੋਧ ਜੇ ਕਹਿ ਦੇਵੇ—"ਨਹੀਂ ਸਾਹਬ ਸਾਡੇ ਜਗਨਨਾਥ ਭਲੇ ਹਨ, ਤੁਹਾਡੇ ਯਸੂ ਠੀਕ ਨਹੀਂ। ਤਾਂ ਸਾਹਬ ਗੁੱਸੇ ਨਾਲ ਵਿਗੜ ਜਾਂਦੇ ਤਾਂ ਆਪੇ ਤੋਂ ਬਾਹਰ ਹੋ ਕੇ ਬਕਣ ਲੱਗ ਪੈਂਦੇ—'ਓਹ ਦੁਸ਼ਟ, ਦੇਵ-ਪੂਜਕ ਹਿੰਦੂ ਤੂੰ ਪ੍ਰਭੂ ਯਸੂ ਦੀ ਨਿੰਦਾ ਕੀਤੀ।' ਹੱਥ ਵਿਚ ਕੋਰੜਾ ਹੁੰਦਾ ਤਾਂ ਉਸੇ ਨਾਲ ਕੁੱਟਣ ਲੱਗ ਜਾਂਦੇ। ਸਿਰਫ ਈਸਾ ਮਸੀਹ ਦੇ ਨਿੰਦਕਾਂ ਨੂੰ ਹੀ ਨਹੀਂ, ਜੋ ਕੋਈ ਵੀ ਸਾਹਮਣੇ ਆ ਜਾਏ ਉਸ ਨੂੰ ਵੀ ਤੇ ਅੰਤ ਵਿਚ ਫ਼ੌਜਦਾਰੀ ਅਦਾਲਤ ਤਕ ਮਾਮਲਾ ਚਲਾ ਜਾਂਦਾ।

ਸਾਹਬ ਨੂੰ ਵਿਸ਼ਵਾਸ ਸੀ ਕਿ ਉਹ ਉੜੀਆ ਭਾਸ਼ਾ ਚੰਗੀ ਤਰ੍ਹਾਂ ਜਾਣਦੇ ਹਨ। ਕਈ ਦਿਨਾਂ ਦੀ ਮਿਹਨਤ ਨਾਲ ਉਨ੍ਹਾਂ ਨੇ ਇਕ ਛੋਟੀ ਜਿਹੀ ਅੰਗ੍ਰੇਜ਼ੀ ਪੁਸਤਕ ਦਾ ਉੜੀਆ ਅਨੁਵਾਦ ਕਰ ਲਿਆ ਸੀ। ਅਨੁਵਾਦ ਦਾ ਕੰਮ ਖ਼ਤਮ ਹੁੰਦੇ ਹੀ ਤੈਅ ਹੋਇਆ ਕਿ ਮੈਂ ਉਸ ਨੂੰ ਵੇਖ ਲਵਾਂ ਤੇ ਉਸਦੀ ਸੁਧਾਈ ਕਰ ਦੇਵਾਂ। ਤਦ ਉਸ ਨੂੰ ਸਰਬ ਪ੍ਰਧਾਨ ਪ੍ਰਚਾਰਕ ਭਿਖਾਰੀ ਭਰਾ ਇਕ ਵਾਰ ਸ਼ੁਰੂ ਤੋਂ ਅਖ਼ੀਰ ਤੱਕ ਪੜ੍ਹ ਲੈਣਗੇ। ਅਨੁਵਾਦ ਠੀਕ ਹੋਵੇ ਤਾਂ ਛਾਪਣ ਦਾ ਪ੍ਰਬੰਧ ਹੋਏਗਾ। ਖਰੜਾ ਮਿਲਦੇ ਹੀ ਮੈਂ ਸੁਧਾਈ ਦਾ ਕੰਮ ਆਰੰਭ ਕਰ ਦਿੱਤਾ। ਮੈਨੂੰ ਯਾਦ ਹੈ ਕਿ ਪੁਸਤਕ ਦੇ ਸ਼ੁਰੂ ਵਿਚ ਇਸ ਤਰ੍ਹਾਂ ਸੀ—ਹੈਨ ਅਜਿਹੇ ਅਨੇਕ ਲੋਕ ਧਰਤੀ 'ਤੇ ਜੋ ਵਿਸ਼ਵਾਸ ਕੀਤਾ ਨਹੀਂ ਹੈ ਪ੍ਰਭੂ ਜਗਤ

ਵਿਚ ।' ਮੈਂ ਇਸ ਅੰਸ਼ ਨੂੰ ਇਸ ਤਰ੍ਹਾਂ ਲਿਖ ਦਿੱਤਾ—'ਪ੍ਰਭੂ ਦੇ ਅਸਤਿਤਵ ਨੂੰ ਨਕਾਰਣ ਵਾਲੇ ਵੀ ਇਸ ਧਰਤੀ ਉੱਤੇ ਹਨ ।'

ਪੁਸਤਕ ਦੀ ਸੁਧਾਈ ਕਰ ਕੇ ਵਿਖਾਉਣ ਲਈ ਭਿਖਾਰੀ ਭਰਾਵਾਂ ਕੋਲ ਪਹੁੰਚਿਆ । ਉਹ ਹੱਥ-ਲਿਖੇ ਅੱਖਰ ਪੜ੍ਹ ਨਹੀਂ ਸਕਦੇ ਸਨ । ਇਸ ਲਈ ਮੈਂ ਪੜ੍ਹ ਕੇ ਸੁਣਾਇਆ । ਭਿਖਾਰੀ ਭਰਾ ਪਹਿਲਾ ਵਾਕ ਸੁਣ ਕੇ ਹੀ ਅੱਗ ਬਗੋਲਾ ਹੋ ਗਏ ਤੇ ਚੀਖ਼ਦੇ-ਜਿਹੇ ਕਹਿਣ ਲੱਗੇ—ਕੀ, ਕੀ, ਕੀ ਲਿਖ ਦਿੱਤਾ ਹੈ ਤੂੰ ਪੰਡਤ ਜੀ, "ਪ੍ਰਭੂ ਦਾ ਹਾਡ ? ਪ੍ਰਭੂ ਕੀ ਦੇਵਮੂਰਤੀਆਂ ਵਾਂਗ ਕਾਠ-ਪੱਥਰ ਦੇ ਬਣੇ ਹਨ ਕਿ ਉਨ੍ਹਾਂ ਦੀ ਹੱਡੀ ਹੋਏਗੀ ?" ਮੈਂ ਕੁਝ ਵੀ ਨਾ ਸਮਝਿਆ ਤੇ ਬੁੱਧੂ ਵਾਂਗ ਉਨ੍ਹਾਂ ਦੇ ਮੂੰਹ ਵਲ ਦੇਖਦਾ ਰਹਿ ਗਿਆ । ਭਿਖਾਰੀ ਭਰਾ ਕਈ ਤਰ੍ਹਾਂ ਨਾਲ ਮੈਨੂੰ ਸਮਝਾਉਣ ਦੀ ਕੋਸ਼ਿਸ਼ ਕਰ ਰਹੇ ਸਨ ਕਿ ਪ੍ਰਭੂ ਦੀ ਹੱਡੀ ਹੀ ਨਹੀਂ ਹੈ । ਮੈਂ ਉਨ੍ਹਾਂ ਤੋਂ ਕੋਮਲ ਤੇ ਨਿਰਮਤਾ ਦੇ ਭਾਵ ਨਾਲ ਪੁੱਛਿਆ—'ਮੈਂ ਕਿਧਰੇ ਹੱਡੀ ਦੇ ਬਾਰੇ ਵਿਚ ਲਿਖ ਦਿੱਤਾ ਹੈ ਕੀ ?' ਭਿਖਾਰੀ ਭਰਾ ਨੇ ਕਿਹਾ —'ਇਕ ਅਸੀਥ ਹੋਰ ਕੀ ਹੈ ? ਅਸੀਥ ਦਾ ਮਤਲਬ ਹੱਡੀ ਨਹੀਂ ਹੈ ਤਾਂ ਹੋਰ ਕੀ ? ਇਹ ਕੀ ਮੈਨੂੰ ਪਤਾ ਨਹੀਂ ਹੈ ?" ਮੈਨੂੰ ਇੰਨਾ ਕਹਿ ਕੇ ਸਾਹਬ ਦੇ ਸਾਹਮਣੇ ਪਹੁੰਚ ਗਏ ਤੇ ਗੁੱਸੇ ਵਿਚ ਚੀਖ਼ਣ ਲੱਗੇ—"ਸਾਹਬ ਭਰਾ, ਪੰਡਤ ਨੇ ਤੁਹਾਡੀ ਕਿਤਾਬ ਵਿਚ ਅਪਵਿੱਤਰ ਗੱਲਾਂ ਲਿਖ ਕੇ ਸੱਤਿਆਨਾਸ ਕਰ ਦਿੱਤਾ ਹੈ ।"

ਸਾਹਬ ਦੀ ਨਜ਼ਰ ਵਿਚ ਭਿਖਾਰੀ ਭਰਾ ਚੰਗੇ-ਖ਼ਾਸੇ ਵਿਦਵਾਨ ਸਨ । ਕਿਉਂਕਿ ਉਹ ਲੂਕ ਮੈਥਿਊ ਦੀ ਬਾਈਬਲ ਪੜ੍ਹ ਲੈਂਦੇ ਸਨ ਤੇ ਉਹ ਈਸਾਈ ਵੀ ਸਨ, ਇਸ ਲਈ ਵਿਸ਼ਵਾਸੀ ਸਨ । ਇਸ ਲਈ ਕੁਝ ਵੀ ਕਹਿਣ, ਸੱਚ ਹੀ ਹੋਏਗਾ । ਮੈਂ ਇਕ ਦੇਵ-ਪੂਜਕ ਦੁਸ਼ਟ ਹਿੰਦੂ ਸੀ । ਇਸ ਲਈ ਵਿਸ਼ਵਾਸ-ਪਾਤਰ ਨਹੀਂ ਸੀ । ਸਾਹਬ ਨੇ ਮੇਰੇ ਕੋਲੋਂ ਕੁਝ ਵੀ ਨਾ ਪੁੱਛਿਆ ਤੇ ਮੇਰੇ ਉੱਤੇ ਗੁੱਸੇ ਨਾਲ ਵਰ੍ਹਨ ਲੱਗ ਪਏ । ਕਈ ਦਿਨਾਂ ਤਕ ਉਨ੍ਹਾਂ ਨੇ ਮੇਰੇ ਨਾਲ ਗੱਲ ਤਕ ਨਾ ਕੀਤੀ । ਆਖ਼ਿਰ ਉਨ੍ਹਾਂ ਦੀ ਪੁਸਤਕ ਦਾ ਕੀ ਹੋਇਆ, ਮੈਨੂੰ ਪਤਾ ਨਹੀਂ ।

ਮੈਂ ਜਿਸ ਸਮੇਂ ਦੀ ਗੱਲ ਕਰ ਰਿਹਾ ਹਾਂ, ਉਦੋਂ ਈਸਾਈਆਂ ਦੇ ਸਿਰਫ਼ ਪੰਜ ਛੋਟੇ-ਛੋਟੇ ਘਰ ਸਨ । ਹੁਣ ਤਾਂ ਵੱਡੀਆਂ ਵੱਡੀਆਂ ਤਿੰਨ ਬਸਤੀਆਂ ਵੱਸ ਗਈਆਂ ਹਨ । ਹਰ ਐਤਵਾਰ ਨੂੰ ਸੈਂਕੜੇ ਉਪਾਸ਼ਕਾਂ ਨਾਲ ਚਰਚ ਭਰ ਜਾਂਦਾ ਹੈ । ਉਨ੍ਹਾਂ ਵਿਚ ਕਈ ਖ਼ਾਨਦਾਨੀ ਪਦ-ਅਧਿਕਾਰੀ ਤੇ ਵਿਦਵਾਨ ਲੋਕ ਵੀ ਸ਼ਾਮਿਲ ਹੋਣ ਲੱਗ ਪਏ ਹਨ । ਇਹ ਸਾਰੇ ਈਸਾਈ ਕਿਥੋਂ ਆਏ ? ਇਹ ਸਪਸ਼ਟ ਹੈ, ਹਿੰਦੂ ਸਮਾਜ ਜਿਸ ਤਰ੍ਹਾਂ ਵਿਨਾਸ਼ ਦੇ ਰਾਹ ਉੱਤੇ ਤੇਜ਼ੀ ਨਾਲ ਜਾ ਰਿਹਾ ਹੈ, ਕਈ ਸਦੀਆਂ ਦੇ ਬਾਅਦ ਲੱਗਦਾ ਹੈ ਇਸ ਸਮਾਜ ਦਾ ਨਾਂ-ਨਿਸ਼ਾਨ ਨਹੀਂ ਰਹੇਗਾ ਇਹ ਨਿਸ਼ਚਿਤ ਸਮਝਣਾ ਚਾਹੀਦਾ ਹੈ । ਵੇਲੇ ਸਿਰ ਇਸ ਦੇ ਟਾਕਰੇ ਦੀ ਵਿਵਸਥਾ ਕਰਨਾ ਹਰ ਚਿੰਤਾਸ਼ੀਲ ਹਿੰਦੂ ਦਾ ਫ਼ਰਜ਼ ਹੈ । ਧਰਤੀ ਦੇ ਆਦਿ ਧਰਮਗ੍ਰੰਥ ਵੇਦ, ਉਪਨਿਸ਼ਦ ਤੇ ਜਗਤ-ਪ੍ਰਸਿੱਧ ਗੀਤਾ ਜਿਸ਼ ਜਾਤੀ ਦੇ ਮੂਲ ਧਰਮਸ਼ਾਸਤਰ ਮੰਨੇ ਜਾਂਦੇ ਹਨ, ਉਸ ਜਾਤੀ ਦੀ ਦੁਰਦਸ਼ਾ ਵੇਖ ਮਨ ਵਿਚ ਕਰੁਣਾਜਨਕ ਪੀੜਾ ਹੁੰਦੀ ਹੈ ।

ਰੇਵਰੈਂਡ ਮਿਲਰ ਸਾਹਬ ਦੇ ਖ਼ਿਲਾਫ਼ ਫ਼ੌਜਦਾਰੀ ਇਲਜ਼ਾਮ ਲੱਗਣ ਦੇ ਕਾਰਣ

ਅਮਰੀਕਨ ਮਿਸ਼ਨ ਸੋਸਾਇਟੀ ਨੇ ਸੰਪਰਕ ਤੋੜ ਲਿਆ। ਪਰ ਜ਼ਿਆਦਾ ਦਿਨ ਤਕ ਉਨ੍ਹਾਂ ਨੂੰ ਪਰੇਸ਼ਾਨੀ ਦੀ ਸਥਿਤੀ ਵਿਚ ਨਾ ਰਹਿਣਾ ਪਿਆ। ਬਾਲੇਸ਼ਵਰ ਜ਼ਿਲ੍ਹੇ ਦੇ ਤਤਕਾਲੀਨ ਕਲੈਕਟਰ ਮਿਸਟਰ ਵਿਗਨ ਲਾਰਡ ਸਾਹਬ ਨੇ ਸਰਕਾਰ ਨੂੰ ਉਨ੍ਹਾਂ ਦੀ ਸਿਫ਼ਾਰਿਸ਼ ਕਰਦੇ ਹੋਏ ਲਿਖਿਆ ਤੇ ਡਿਪਟੀ ਕਲੈਕਟਰ ਦੇ ਪਦ ਉੱਤੇ ਉਨ੍ਹਾਂ ਦੀ ਨਿਯੁਕਤੀ ਕਰ ਦਿੱਤੀ। ਪਰੰਤੂ ਡਿਪਟੀ ਦੀ ਪਦਵੀ ਮਿਲਣ ਦੇ ਕੁਝ ਹੀ ਮਹੀਨੇ ਬਾਅਦ ਉਹ ਪਰਲੋਕ ਸਿਧਾਰ ਗਏ।

ਬਾਲੇਸ਼ਵਰ ਦੇ ਕਾਰਜਕਾਰੀ ਕਲੈਕਟਰ ਆਰ.ਐੱਚ.ਪਸ਼ੀ, ਸਾਹਬ ਤੇ ਜਾਇੰਟ ਮੈਜਿਸਟ੍ਰੇਟ ਮੇਅਰਸ ਸਾਹਬ ਇਕੱਠੇ ਇਕ ਹੀ ਬੰਗਲੇ ਵਿਚ ਰਹਿੰਦੇ ਸਨ। ਮੈਂ ਉਨ੍ਹਾਂ ਦੋਨਾਂ ਨੂੰ ਬੰਗਲਾ ਪੜ੍ਹਾਉਂਦਾ ਸੀ। ਆਰਥਿਕ ਉੱਨਤੀ ਦੀ ਆਸ਼ਾ ਨਾਲ ਕਿਸੇ ਸਰਕਾਰੀ ਨੌਕਰੀ ਉੱਤੇ ਮੈਨੂੰ ਲਾ ਦੇਣ ਦੀ ਬੇਨਤੀ ਕੀਤੀ ਤਾਂ ਕਲੈਕਟਰ ਪਸ਼ੀ ਸਾਹਬ ਨੇ ਮੈਨੂੰ ਕਚਹਿਰੀ ਵਿਚ ਮੁਨਸ਼ੀ ਦੇ ਪਦ ਉੱਤੇ ਭਰਤੀ ਕਰ ਲਿਆ। ਪਰ ਉਸ ਕੰਮ ਵਿਚ ਲਿਖਣ-ਪੜ੍ਹਨ ਲਈ ਸਮਾਂ ਹੀ ਨਹੀਂ ਮਿਲਦਾ ਸੀ। ਉਸ ਵੇਲੇ ਰੇਵਰੈਂਡ ਈ.ਸੀ. ਵੀਹਲੇਮ ਸਾਹਬ ਬਾਲੇਸ਼ਵਰ ਮਿਸ਼ਨ ਸਕੂਲ ਦੇ ਨਵੇਂ ਸਕੱਤਰ ਬਣ ਕੇ ਆਏ। ਇਸ ਲਈ ਮੈ ਆਪਣੇ ਪਹਿਲੇ ਕਾਰਜ-ਖੇਤਰ ਵਿਚ ਵਾਪਸ ਆ ਗਿਆ। ਰੇਵਰੈਂਡ ਹੇਲਮ ਵੇਖਣ ਵਿਚ ਜਿਹੋ-ਜਿਹੇ ਸੁੰਦਰ ਸਨ, ਉਹੋ ਜਿਹੇ ਹੀ ਵਿਦਵਾਨ ਤੇ ਗੁਣਵਾਨ ਵੀ ਸਨ। ਉਹ ਅਤਿਅੰਤ ਮਿੱਠ-ਬੋਲੜੇ ਸਨ। ਸੁਭਾਅ ਦੇ ਕੋਮਲ। ਉੜੀਆ ਭਾਸ਼ਾ ਉੱਤੇ ਉਨ੍ਹਾਂ ਦਾ ਵਿਸ਼ੇਸ਼ ਅਧਿਕਾਰ ਸੀ। ਉਨ੍ਹਾਂ ਦਾ ਉੜੀਆ ਸ਼ਬਦ ਉਚਾਰਣ ਤੇ ਸੁਰ ਕਿਸੇ ਉਤਕਲ-ਨਿਵਾਸੀ ਵਾਂਗ ਸੀ। ਉਹ ਬੋਲਦੇ ਤਾਂ ਕਿਸੇ ਪੱਕੇ ਉੜੀਆ ਵਾਂਗ ਹੀ ਲੱਗਦੇ ਸਨ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਉਤਕਲ ਵਿਚ ਈਸਾਈ ਧਰਮ ਦੇ ਪ੍ਰਚਾਰ ਨਾਲ ਗਿਆਨ ਤੇ ਸੁਨੀਤੀ ਦਾ ਪ੍ਰਚਾਰ ਜ਼ਿਆਦਾ ਉਪਯੋਗੀ ਹੋਵੇਗਾ ਤੇ ਉਨ੍ਹਾਂ ਦਾ ਕੰਮ ਵੀ ਉਸੇ ਤਰ੍ਹਾਂ ਦਾ ਹੀ ਸੀ।

ਉਨ੍ਹਾਂ ਨੇ ਇਕ ਉੜੀਆ-ਅੰਗ੍ਰੇਜ਼ੀ ਵਿਆਕਰਣ ਤਿਆਰ ਕੀਤਾ ਜਿਸ ਨਾਲ ਕਿ ਅੰਗ੍ਰੇਜ਼ਾਂ ਨੂੰ ਉੜੀਆ ਸਿੱਖਣ ਵਿਚ ਜ਼ਿਆਦਾ ਸੌਖ ਹੋਵੇ। ਪੁਸਤਕ ਤਿਆਰ ਕਰਨ ਵੇਲੇ ਮੈਂ ਉਨ੍ਹਾਂ ਨੂੰ ਥੋੜ੍ਹੀ ਜਿਹੀ ਸਹਾਇਤਾ ਦਿੱਤੀ ਸੀ। ਹੇਲਮ ਸਾਹਬ ਨੇ ਇਸ ਦੇ ਲਈ ਆਪਣੀ ਉਸ ਪੁਸਤਕ ਵਿਚ ਮੇਰੇ ਨਾਂ ਦਾ ਉਲੇਖ ਕੀਤਾ ਸੀ। ਉੜੀਆ ਵਿਆਕਰਣ ਦੇ ਹਰ ਵਿਸ਼ੇ ਉੱਤੇ ਦੋਨਾਂ ਦੀ ਰਾਇ ਇਕ ਸੀ। ਇਕ ਹੀ ਮਤਭੇਦ ਸੀ। ਉਨ੍ਹਾਂ ਦੀ ਰਾਇ 'ਚ ਉੜੀਆ ਭਾਸ਼ਾ ਵਿਚ 'ਸੰਪ੍ਰਦਾਨ' ਨਾਮਕ ਕਾਰਕ ਦੀ ਲੋੜ ਨਹੀਂ ਸੀ। ਕਰਮ ਤੇ ਸੰਪ੍ਰਦਾਨ ਕਾਰਕਾਂ (ਹੋਰ 4) ਵਿਭਕਤੀ ਚਿੰਨ੍ਹ ਨੂੰ ਹੈ, ਇਸ ਲਈ ਸੰਪ੍ਰਦਾਨ ਨੂੰ ਵਿਸ਼ੇਸ਼ ਰੂਪ ਵਿਚ ਲਿਖਣ ਦੀ ਕੀ ਲੋੜ ਹੈ ? ਉਨ੍ਹਾਂ ਨੇ ਆਪਣੇ ਉਸ ਵਿਆਕਰਣ ਵਿਚ ਅਸਲ ਵਿਚ ਸੰਪ੍ਰਦਾਨ ਕਾਰਕ ਦਾ ਉਲੇਖ ਹੀ ਨਹੀਂ ਕੀਤਾ।

ਉਸ ਸਮੇਂ ਉਤਕਲ ਵਿਚ ਸਹਾਇਤਾ-ਪ੍ਰਾਪਤ ਬੰਗੋਉਤਕਲ ਵਿਦਿਆਲੇ ਦੀ ਆਖ਼ਰੀ ਪਰੀਖਿਆ ਪਾਸ ਵਿਦਿਆਰਥੀਆਂ ਨੂੰ ਮਹੀਨੇ ਵਿਚ ਚਾਰ ਰੁਪਏ ਦਾ ਵਜ਼ੀਫ਼ਾ ਦੇ ਕੇ ਚਾਰ ਸਾਲ ਲਈ ਅੰਗ੍ਰੇਜ਼ੀ ਪੜ੍ਹਾਉਣ ਦਾ ਨਿਯਮ ਸੀ। ਪਹਿਲੇ ਵਰ੍ਹੇ ਚਾਰ ਵਿਦਿਆਰਥੀ ਬਾਲੇਸ਼ਵਰ ਮਿਸ਼ਨ ਸਕੂਲ ਤੋਂ ਪਾਸ ਹੋ ਕੇ ਗਏ। ਉਨ੍ਹਾਂ ਵਿਚੋਂ ਤਿੰਨ ਨੂੰ ਵਜ਼ੀਫ਼ਾ ਮਿਲਿਆ। ਉਨ੍ਹਾਂ ਵਿਚੋਂ ਮੇਰੇ ਵੱਡੇ ਜਵਾਈ ਰਘੂਨਾਥ ਪ੍ਰਸਾਦ ਚੌਧਰੀ ਇਕ ਸਨ। ਸਾਰੇ ਉਤਕਲ ਵਿਚ

ਬਾਲੇਸ਼ਵਰ ਮਿਸ਼ਨ ਸਕੂਲ ਨੇ ਸਭ ਤੋਂ ਪਹਿਲਾ ਸਥਾਨ ਪ੍ਰਾਪਤ ਕੀਤਾ । ਇਸ ਲਈ ਗੁਣ ਦੀ ਕਦਰ ਕਰਨ ਵਾਲੇ ਰੇਵਰੈਂਡ ਹੇਲਮ ਸਾਹਬ ਨੇ ਮੇਰੀ ਤਨਖਾਹ ਵਧਾ ਕੇ ਪੰਝੀ ਰੁਪਏ ਕਰ ਦਿੱਤੀ ।

ਉਸ ਵੇਲੇ ਬਾਲੇਸ਼ਵਰ ਜ਼ਿਲ੍ਹੇ ਦੇ ਕਲੈਕਟਰ ਮੈਜਿਸਟ੍ਰੇਟ ਜਾੱਨ ਬੀਮਜ਼ ਨੇ ਤਤਕਾਲੀ ਸਿਵਲੀਅਨ ਮੰਡਲੀ ਤੇ ਦੇਸੀ ਸਿੱਖਿਅਤ ਸਮਾਜ ਵਿਚ ਇਕ ਅਸਾਧਾਰਣ ਪੰਡਤ ਦੇ ਰੂਪ ਵਿਚ ਪ੍ਰਸਿੱਧੀ ਪ੍ਰਾਪਤ ਕੀਤੀ ਸੀ । ਗਿਆਰ੍ਹਾਂ ਭਾਸ਼ਾਵਾਂ ਉੱਤੇ ਉਨ੍ਹਾਂ ਨੂੰ ਅਧਿਕਾਰ ਸੀ । ਉਸ ਸਮੇਂ ਉਹ ਬਾਲੇਸ਼ਵਰ ਵਿਚ ਆਪਣੇ ਆਰੀਆ ਭਾਸ਼ਾ ਸੰਬੰਧੀ ਵਿਆਕਰਣ ਦੇ ਲਿਖਣ-ਕਾਰਜ ਵਿਚ ਲੱਗੇ ਹੋਏ ਸਨ । ਰੇਵਰੈਂਡ ਹੇਲਮ ਸਾਹਬ ਇਕ ਪ੍ਰਮੁੱਖ ਸਾਹਿਤ-ਪ੍ਰੇਮੀ ਦੇ ਰੂਪ ਵਿਚ ਪਰਿਚਿਤ ਸਨ । ਇਸ ਨਾਲ ਦੋਨਾਂ ਸਾਹਬਾਂ ਵਿਚ ਵਿਸ਼ੇਸ਼ ਮਿੱਤਰਤਾ ਸੀ । ਜਾੱਨ ਬੀਮਜ਼ ਸਾਹਬ ਜਦੋਂ ਪੰਜ ਭਾਸ਼ੀ ਵਿਆਕਰਣ ਲਿਖ ਰਹੇ ਸਨ ਤਾਂ ਉਨ੍ਹਾਂ ਨੂੰ ਸੰਸਕ੍ਰਿਤ, ਉੜੀਆ ਤੇ ਬੰਗਲਾ, ਇਨ੍ਹਾਂ ਤਿੰਨ ਭਾਸ਼ਾਵਾਂ ਦਾ ਗਿਆਨ ਰੱਖਣ ਵਾਲੇ ਇਕ ਪੰਡਤ ਦੀ ਲੋੜ ਪਈ । ਮੇਰੇ ਪਰਮ ਹਿਤੈਸ਼ੀ, ਰੇਵਰੈਂਡ ਈ.ਸੀ.ਵੀ ਹੇਲਮ ਸਾਹਬ ਨੇ ਮੈਨੂੰ ਨਾਲ ਲੈ ਜਾ ਕੇ ਉਨ੍ਹਾਂ ਨਾਲ ਮੇਰਾ ਪਰਿਚੈ ਕਰਾਇਆ । ਪਹਿਲੀ ਮੁਲਾਕ਼ਾਤ ਤੋਂ ਬਾਅਦ ਜਾੱਨ ਬੀਮਜ਼ ਨੇ ਮੇਰੇ 'ਤੇ ਸੰਸਕ੍ਰਿਤ, ਤਦ-ਭਵ ਅਤੇ ਉਦ-ਭਵ ਸ਼ਬਦਾਂ ਦੇ ਬਾਰੇ ਵਿਚ ਕਈ ਸਵਾਲ ਕੀਤੇ । ਇਤਫ਼ਾਕ ਨਾਲ ਉਨ੍ਹਾਂ ਸਵਾਲਾਂ ਦੇ ਉੱਤਰ ਉਨ੍ਹਾਂ ਨੂੰ ਪਸੰਦ ਆ ਗਏ ਤਾਂ ਉਨ੍ਹਾਂ ਨੇ ਮੇਰੇ ਜਵਾਬਾਂ ਨੂੰ ਆਪਣੇ ਪੰਜ-ਭਾਸ਼ੀ ਆਰੀਆ ਭਾਸ਼ਾ ਵਿਆਕਰਣ ਵਿਚ ਸ਼ਾਮਿਲ ਕਰ ਲਿਆ । ਸਾਹਬਾਂ ਦੇ ਨਾਲ ਮੇਰਾ ਵਿਸ਼ੇਸ਼ ਰੂਪ 'ਚ ਪਰਿਚੈ ਹੋ ਗਿਆ..."

ਉਸ ਵੇਲੇ ਬਾਲੇਸ਼ਵਰ ਦੇ ਪੜ੍ਹੇ-ਲਿਖੇ ਸਮਾਜ ਵਿਚ ਸੰਕੀਰਣਤਾ ਦੇ ਕਾਰਣ ਸਾਹਬ ਦੀ ਨਜ਼ਰ ਵਿਚ ਮੈਂ ਇਕ ਪੰਡਤ ਬਣ ਗਿਆ ਸੀ । ਹਫ਼ਤੇ ਵਿਚ ਘੱਟ ਤੋਂ ਘੱਟ ਇਕ ਵਾਰ ਮਿਲਣ ਲਈ ਕਿਹਾ ਸੀ ਸਾਹਬ ਨੇ । ਕਦੀ-ਕਦਾਈਂ ਇਕ-ਦੋ ਦਿਨ ਟਲ ਜਾਂਦਾ ਤਾਂ ਮਿਲਦੇ ਹੀ ਉਹ ਪੁੱਛਦੇ—'ਬਾਬੂ ਕੀ ਗੱਲ ਹੈ, ਮਿਲਣ ਨਹੀਂ ਆਏ ? ਉਨ੍ਹਾਂ ਨੂੰ ਮਿਲਣ 'ਤੇ ਆਮ ਤੌਰ ਤੇ ਭਾਸ਼ਾ ਉੱਤੇ ਹੀ ਚਰਚਾ ਹੁੰਦੀ । ਕਦੀ ਸੰਸਕ੍ਰਿਤ ਸ਼ਲੋਕ, ਕਦੀ ਕਿਸੇ ਬੰਗਲਾ ਕਾਵਿ, ਤੇ ਕਦੀ ਉੜੀਆ ਰਸਕਲੋਲ ਤੋਂ ਲੈ ਕੇ ਸਰਪ-ਮੰਤਰ ਤੇ ਭੂਤਾਂ-ਪ੍ਰੇਤਾਂ ਦੇ ਮੰਤਰਾਂ ਉੱਤੇ ਗੱਲਬਾਤ ਹੁੰਦੀ ।

ਉਸ ਵੇਲੇ ਬਾਲੇਸ਼ਵਰ ਵਿਚ ਉੜੀਸਾ ਵਾਸੀਆਂ ਤੇ ਬੰਗਾਲੀਆਂ ਵਿਚ ਵਿਵਾਦ ਚਲਦਾ ਸੀ । ਸਾਹਬ ਲੋਕ ਮੇਰੇ ਪੱਖ ਵਿਚ ਸਨ । ਇਸ ਲਈ ਬੰਗਾਲੀ ਅਫ਼ਸਰ ਤੇ ਵੱਡੇ ਵੱਡੇ ਬਾਬੂ ਲੋਕ ਮੇਰੇ ਤੋਂ ਡਰਿਆ ਕਰਦੇ ਸਨ । ਉਸ ਵੇਲੇ ਬਾਲੇਸ਼ਵਰ ਵਿਚ ਛੋਟੇ ਅਫ਼ਸਰ ਤੇ ਵੱਡੇ-ਵੱਡੇ ਬਾਬੂ ਬੰਗਾਲੀ ਹੀ ਸਨ ।

ਬਾਲੇਸ਼ਵਰ ਵਿਚ ਇਸਤ੍ਰੀ-ਵਿੱਦਿਆ ਦੇ ਪ੍ਰਚਾਰ ਤੇ ਉੜੀਆ ਦੀ ਰੱਖਿਆ ਤੇ ਪੁਸ਼ਟੀਸਾਧਨ ਲਈ ਮੈਨੂੰ ਜਾੱਨ ਬੀਮਜ਼ ਸਾਹਬ ਤੋਂ ਕਾਫ਼ੀ ਸਹਾਇਤਾ ਮਿਲੀ ਸੀ । ਸਾਹਬ ਨੇ ਕਈ

ਵਾਰ ਕਈ ਤਰ੍ਹਾਂ ਦੀਆਂ ਮੁਸ਼ਕਿਲਾਂ ਤੋਂ ਮੇਰੀ ਰੱਖਿਆ ਕੀਤੀ ਸੀ। ਸਾਹਬ ਮੇਰੇ ਪਰਮ ਹਿਤੈਸ਼ੀ ਤੇ ਸਹਾਇਕ ਸਨ। ਮੇਰੀ ਹਰ ਤਰ੍ਹਾਂ ਦੀ ਸੰਸਾਰਿਕ ਉੱਨਤੀ ਦਾ ਇਕ ਮਾਤਰ ਮੂਲ ਆਧਾਰ ਸਨ ਰੇਵਰੈਂਡ ਜਾੱਨ ਬੀਮਜ਼। ਮੈਨੂੰ ਮੇਰੇ ਜੀਵਨ ਦੇ ਆਖ਼ਰੀ ਪਲ ਤੱਕ ਉਨ੍ਹਾਂ ਦੇ ਪਵਿੱਤਰ ਨਾਂ ਦੀ ਯਾਦ ਰਹੇਗੀ। ਉਨ੍ਹਾਂ ਦੀ ਆਤਮਾ ਦੀ ਸ਼ਾਂਤੀ ਲਈ ਮੈਂ ਰੋਜ਼ ਸਵੇਰੇ-ਸ਼ਾਮ ਪ੍ਰਭੂ ਅੱਗੇ ਅਰਦਾਸ ਕਰਦਾ ਹਾਂ। ਅਤਿਅੰਤ ਸੰਕੋਚ ਨਾਲ ਲਿਖ ਰਿਹਾ ਹਾਂ ਕਿ ਸਾਹਬ ਹਰ ਜਗ੍ਹਾ ਕਿਹਾ ਕਰਦੇ ਸਨ ਕਿ ਮੈਂ ਇਕ ਦੇਸ਼-ਹਿਤੈਸ਼ੀ ਪੰਡਤ ਹਾਂ।

# 11. ਕਟਕ ਨਾਰਮਲ ਸਕੂਲ ਵਿਚ ਪੰਡਤਾਈ

ਬੰਗਾਲ ਦੇ ਦੱਖਣ-ਪੱਛਮ ਵਿਭਾਗ ਦੇ ਸਕੂਲ ਇੰਸਪੈਕਟਰ ਆਰ.ਐਲ. ਮਾਰਟਿਨ ਸਾਹਬ ਦਾ ਮੁਖ ਦਫਤਰ ਮੇਦਿਨੀਪੁਰ ਵਿਚ ਸੀ। ਉੜੀਸਾ ਦੇ ਵਿਦਿਆਲਿਆਂ ਦੇ ਨਿਰੀਖਣ ਲਈ ਉਹ ਕਟਕ ਆਏ ਹੋਏ ਸੀ। ਉਸ ਵੇਲੇ ਕਟਕ ਨਾਰਮਲ ਸਕੂਲ ਵਿਚ ਦੂਸਰੇ ਪੰਡਤ (ਅਧਿਆਪਕ) ਦਾ ਪਦ ਖ਼ਾਲੀ ਸੀ। ਤਨਖ਼ਾਹ ਸੀ ਤੀਹ ਰੁਪਏ ਮਹੀਨਾ। ਸਾਹਬ ਨੇ ਮੈਨੂੰ ਚਿੱਠੀ ਲਿਖ ਕੇ ਪੁੱਛਿਆ ਸੀ ਕਿ ਮੈਂ ਉਸ ਪਦ ਲਈ ਦਾਵੇਦਾਰ ਹਾਂ ਜਾਂ ਨਹੀਂ। ਉਸੇ ਪੱਤਰ ਵਿਚ ਸਾਹਬ ਨੇ ਇਹ ਵੀ ਲਿਖਿਆ ਸੀ ਕਿ ਜੇ ਨਿਯੁਕਤ ਕਰ ਲਈਏ ਤਾਂ ਮੈਨੂੰ ਕਟਕ ਜਾਣਾ ਪਵੇਗਾ ਯਾਨੀ, ਮੈਂ ਹਾਂ ਕਰ ਦੇਵਾਂ ਤਾਂ ਨਾਂਹ ਨਹੀਂ ਕਰ ਸਕਾਂਗਾ। ਉਸ ਵੇਲੇ ਬਾਲੇਸ਼ਵਰ ਮਿਸ਼ਨ ਸਕੂਲ ਦੇ ਸਕੱਤਰ ਰੇਵਰੈਂਡ ਈ.ਸੀ.ਵੀ. ਹੇਲਮ ਸਾਹਬ ਬਾਲੇਸ਼ਵਰ ਦੇ ਉੱਤਰਾਂਚਲ ਦੇ ਦੌਰੇ ਉੱਤੇ ਸਨ। ਸਲਾਹ ਲੈਣ ਲਈ ਮੈਂ ਉਨ੍ਹਾਂ ਨੂੰ ਮਿਲਿਆ ਤਾਂ ਉਨ੍ਹਾਂ ਨੇ ਮੇਰੀ ਤਨਖ਼ਾਹ ਤੀਹ ਰੁਪਏ ਕਰ ਦਿੱਤੀ ਤੇ ਮੈਨੂੰ ਰੋਕ ਲਿਆ। ਇਸ ਕਰਕੇ ਕਟਕ ਜਾਣਾ ਨਾ ਹੋਇਆ। ਜਲੇਸ਼ਵਰ ਤੋਂ ਮੁੜਦੇ ਹੋਏ ਬਾਲੇਸ਼ਵਰ ਸ਼ਹਿਰ ਤੋਂ ਅੱਠ ਕੋਹ ਦੂਰ ਬਸਤਾ ਪਿੰਡ ਦੀ ਸਰਾਂਅ ਵਿਚ ਪਹੁੰਚਿਆ ਹੀ ਸੀ ਕਿ ਸ਼ਾਮ ਦੇ ਵੇਲੇ ਮੈਨੂੰ ਜ਼ੋਰ ਦਾ ਬੁਖ਼ਾਰ ਚੜ੍ਹ ਗਿਆ। ਸਵੇਰ ਤਕ ਸਰੀਰ 'ਤੇ ਚੇਚਕ ਨਿਕਲ ਆਈ। ਉਥੋਂ ਇਕ ਪਾਲਕੀ ਕਿਰਾਏ 'ਤੇ ਲੈ ਕੇ ਮੈਂ ਬਾਲੇਸ਼ਵਰ ਪਹੁੰਚਿਆ। ਸ਼ਾਮ ਨੂੰ ਘਰ ਪਹੁੰਚ ਕੇ ਆਪਣੇ ਸੌਣ ਦੇ ਕਮਰੇ ਦੀ ਚੌਖਟ ਉੱਤੇ ਬੈਠੇ-ਬੈਠੇ ਅਸਹਿ ਪੀੜ ਦੇ ਕਾਰਣ ਕਰਾਹ ਰਿਹਾ ਸੀ ਤਾਂ ਮੇਰੇ ਕੋਲ ਆ ਕੇ ਠਾਕੁਰ ਮਾਂ ਨੇ ਰੋਂਦੇ ਹੋਏ ਪੁੱਛਿਆ— "ਤੂੰ ਕਟਕ ਜਾਈਂ ਜਾਂ ਨਾ ਜਾਈਂ, ਤੇਰੀ ਮਰਜ਼ੀ। ਦੱਸ ਤਾਂ ਸਾਹਬ ਨੇ ਤੈਨੂੰ ਮਾਰਿਆ ਕਿਉ ?" ਮੈ ਵਾਰ ਵਾਰ ਆਖ ਰਿਹਾ ਸੀ ਕਿ ਸਾਹਬ ਨੇ ਮੈਨੂੰ ਮਾਰਿਆ ਨਹੀਂ। ਮੈਨੂੰ ਬੁਖ਼ਾਰ ਹੋ ਗਿਆ ਹੈ, ਚੇਚਕ ਨਿਕਲ ਆਈ ਹੈ ਤੇ ਮੈਂ ਹੁਣ ਬੈਠ ਵੀ ਨਹੀਂ ਸਕਦਾ। ਮੇਰੇ ਲਈ ਵੱਖਰਾ ਬਿਸਤਰ ਵਿਛਾ ਦਿਉ, ਮੈਂ ਸੌਂਵਾਂਗਾ। ਅੰਤ ਵਿਚ ਮੈਨੂੰ ਸੁਲਾਇਆ। ਸਰੀਰ ਉੱਤੇ ਉੱਭਰੇ ਚੇਚਕ ਦੇ ਦਾਣਿਆਂ ਨੂੰ ਵੇਖ ਕੇ ਤੇ ਸਰੀਰ ਨੂੰ ਛੋਹ ਕੇ ਬੁਖ਼ਾਰ ਦੀ ਤਪਸ਼ ਜਾਣ ਕੇ ਉਹ ਚੁੱਪ ਹੋ ਗਈ। ਮੈ ਲੇਟਿਆ ਹੋਇਆ ਸੀ ਤੇ ਮੇਰੇ ਸਿਰ੍ਹਾਣੇ ਬੈਠੀ ਠਾਕੁਰ ਮਾਂ ਮੇਰਾ ਸਿੱਰ ਸਹਿਲਾ ਰਹੀ ਸੀ ? ਮੈਂ ਪੁੱਛਿਆ—"ਠਾਕੁਰ ਮਾਂ, ਸਾਹਬ ਨੇ ਮੈਨੂੰ ਮਾਰਿਆ ਹੈ, ਇਹ ਸਵਾਲ ਵਾਰ ਵਾਰ ਕਿਉਂ ਪੁੱਛ ਰਹੀ ਸੀ ?", "ਗੱਲ ਇਹ ਹੈ ਕਿ ਕੱਲ੍ਹ ਸੁਪਨੇ ਵਿਚ ਮੈਂ ਸਾਹਬ ਨੂੰ ਤੈਨੂੰ ਮਾਰਦੇ ਹੋਏ ਦੇਖਿਆ।

ਤੇਰੀ ਦੇਹ ਫੁੱਲ ਗਈ ਸੀ। ਤੂੰ ਸ਼ਾਮ ਨੂੰ ਘਰ ਪੁੱਜ ਕੇ ਉਸੇ ਚੌਖਟ ਉੱਤੇ ਬੈਠ ਗਿਆ ਤੇ ਜਿਸ ਤਰ੍ਹਾਂ ਸੁਪਨੇ ਵਿਚ ਕਰਾਹ ਰਿਹਾ ਸੀ, ਉਸੇ ਤਰ੍ਹਾਂ ਰੋਣ ਲੱਗ ਪਿਆ। ਠੀਕ ਇਹੀ ਸਭ ਮੈਂ ਸੁਪਨੇ ਵਿਚ ਵੀ ਦੇਖਿਆ ਸੀ।

ਸਵਰਗਵਾਸੀ ਠਾਕੁਰ ਮਾਂ ਮੇਰੇ ਬਚਪਨ ਵਿਚ ਮੇਰੇ ਮਾਤਾ-ਪਿਤਾ ਨੂੰ ਭਗਵਾਨ ਨੇ ਆਪਣੇ ਕੋਲ ਬੁਲਾ ਲਿਆ ਤੇ ਤੈਨੂੰ ਮੇਰੀ ਜੀਵਨ-ਪਾਲਿਕਾ, ਰੱਖਿਅਕ ਦੇ ਰੂਪ ਵਿਚ ਨਿਯੁਕਤ ਕੀਤਾ ਸੀ। ਮਨ ਦੀ ਪੀੜ ਕਿਸ ਨੂੰ ਦੱਸਦਾ ਤੇਰੇ ਸਿਵਾ। ਮੈ ਕ੍ਰਿਤਘਣ ਹਾਂ। ਇਕ ਦਿਨ ਲਈ ਵੀ ਤੇਰੀ ਕੋਈ ਸੇਵਾ ਨਹੀਂ ਕੀਤੀ। ਕੋਈ ਵੀ ਉਪਕਾਰ ਨਹੀਂ ਕੀਤਾ। ਹੁਣ ਪਛਤਾਵੇ ਤੋਂ ਇਲਾਵਾ ਕੀ ਰਹਿ ਗਿਆ ਹੈ ਮੇਰੇ ਕੋਲ।

# 12. ਅੰਗ੍ਰੇਜ਼ੀ ਸਿੱਖਣ ਦੀ ਇੱਛਾ ਤੇ ਪੜ੍ਹਾਈ ਦਾ ਆਰੰਭ

ਦੱਖਣ-ਪੱਛਮ ਵਿਭਾਗ ਦੇ ਸਕੂਲ ਇੰਸਪੈਕਟਰ ਆਰ.ਐੱਲ. ਮਾਰਟਿਨ ਸਾਹਬ ਸਕੂਲ ਦੀ ਇੰਸਪੈਕਸ਼ਨ ਲਈ ਆ ਕੇ ਬਾਲੇਸ਼ਵਰ ਸਰਕਿੱਟ ਹਾਊਸ ਵਿਚ ਠਹਿਰੇ ਸਨ। ਉਨ੍ਹਾਂ ਨਾਲ ਮੁਲਾਕਾਤ ਕਰਨ ਲਈ ਮੈਂ ਉਥੇ ਪਹੁੰਚਿਆ। ਉਸ ਵੇਲੇ ਸਾਹਬ ਸੁੱਤੇ ਹੋਏ ਸਨ। ਮੈ ਵਰਾਂਡੇ ਵਿਚ ਉਡੀਕ ਕਰਨ ਲੱਗਾ ਤਾਂ ਇਕ ਹਿੰਦੁਸਤਾਨੀ ਦਰਬਾਨ ਆ ਕੇ ਮੇਰੇ ਕੋਲ ਬੈਠ ਗਿਆ ਤੇ ਗੱਲਬਾਤ ਕਰਨ ਲੱਗਾ। ਉਹ ਸੋਚ ਰਿਹਾ ਸੀ ਕਿ ਮੈਂ ਕਿਸੇ ਅੰਗ੍ਰੇਜ਼ੀ ਸਕੂਲ ਦਾ ਅਧਿਆਪਕ ਹਾਂ ਤੇ ਇਸੇ ਤਰ੍ਹਾਂ ਗੱਲਾਂ ਕਰਨ ਲੱਗਾ। ਮੈਂ ਸਭ ਸਮਝ ਰਿਹਾ ਸੀ, ਚੁੱਪ ਸੀ ਤੇ ਕਿਸੇ ਗੱਲ ਦਾ ਖੰਡਨ ਨਾ ਕੀਤਾ। ਪਰ ਉਸ ਵੇਲੇ ਮੈਂ ਮਨ ਹੀ ਮਨ ਸ਼ਰਮਿੰਦਾ ਹੋਇਆ ਸਾਂ। ਫ਼ੈਸਲਾ ਕੀਤਾ ਕਿ ਸਭ ਕੁਝ ਛੱਡ-ਛਡਾ ਕੇ ਅੰਗ੍ਰੇਜ਼ੀ ਪੜ੍ਹਾਂਗਾ। ਉਸ ਵੇਲੇ ਮੇਰੀ ਉਮਰ ਬਾਈ-ਤੇਈ ਸਾਲ ਦੀ ਸੀ। ਸਮਾਂ ਮਿਲਣ ਤੇ ਸੰਸਕ੍ਰਿਤ ਕਾਵਿ-ਨਾਟਕ ਤੇ ਬੰਗਲਾ ਦੀਆਂ ਪ੍ਰਾਚੀਨ ਤੇ ਨਵੀਨ ਪੁਸਤਕਾਂ ਦਾ ਅਧਿਐਨ ਕਰ ਰਿਹਾ ਸੀ।

ਬਾਲੇਸ਼ਵਰ ਦੇ ਮੋਤੀਗੰਜ ਬਾਜ਼ਾਰ ਦੇ ਦੱਖਣੀ ਪਾਸੇ 'ਗੜਗੜਿਆ' ਤਲਾਅ ਸੀ। ਤਲਾਅ ਨਾ ਛੋਟਾ ਸੀ, ਨਾ ਵੱਡਾ। ਸੁੰਦਰ, ਸਾਫ਼ ਜਲ ਸ਼ਹਿਰ ਵਿਚ ਰਹਿਣ ਵਾਲੇ ਲਗਭਗ ਸਾਰਿਆਂ ਦੇ ਪੀਣ ਦੇ ਕੰਮ ਆਉਂਦਾ ਸੀ। ਘਾਟ ਚੌੜਾ ਤੇ ਪੱਥਰ ਨਾਲ ਬਣਾਇਆ ਗਿਆ ਸੀ। ਗੜਗੜਿਆ ਤਲਾਅ ਬਟੇਸ਼ਵਰ ਪਿੰਡ ਵਿਚ ਸੀ। ਇਸੇ ਪਿੰਡ ਵਿਚ ਬਾਹਰ ਤੋਂ ਆਏ ਜ਼ਿਆਦਾਤਰ ਕਰਮਚਾਰੀ ਬਾਬੂ ਤੇ ਸਕੂਲਾਂ ਦੇ ਅਧਿਆਪਕਾਂ ਦੇ ਡੇਰੇ ਸਨ। ਕਦੀ ਕਦਾਈਂ ਡਿਪਟੀ ਜਾਂ ਮੁਨਸਿਫ਼ ਵੀ ਆ ਕੇ ਠਹਿਰ ਜਾਂਦੇ ਸਨ। ਗਰਮੀਆਂ ਦੇ ਦਿਨਾਂ ਵਿਚ ਸ਼ਾਮ ਦੇ ਵੇਲੇ, ਲਗਭਗ ਸਾਰੇ ਜਵਾਨ ਬਾਬੂ ਲੋਕ, ਕਰਮਚਾਰੀ ਤੇ ਸਕੂਲਾਂ ਦੇ ਅਧਿਆਪਕ ਉਸੇ ਪੱਥਰ-ਘਾਟ ਉੱਤੇ ਗੱਪਬਾਜ਼ੀ ਤੇ ਹਵਾਖ਼ੋਰੀ ਲਈ ਆ ਜੁੜਦੇ ਸਨ। ਮੈਂ ਵੀ ਰੋਜ਼ ਜਾਇਆ ਕਰਦਾ ਸੀ। ਗੜਗੜਿਆ ਤਲਾਅ ਦੇ ਪੂਰਬ ਵਲ ਕਵੀਵਰ ਰਾਧਾਨਾਥ ਬਾਬੂ ਦਾ ਘਰ ਸੀ। ਪੱਛਮ ਵਿਚ ਕੁਝ ਦੂਰੀ ਉੱਤੇ ਸਾਡਾ ਘਰ ਸੀ। ਰਾਧਾਨਾਥ ਆਪਣੇ ਪਿਤਾ ਜੀ ਦੇ ਡਰ ਤੋਂ ਦਿਨ ਵੇਲੇ ਖੁੱਲ੍ਹ ਕੇ ਸਾਡੇ ਨਾਲ ਉੱਠ ਬੈਠ ਨਹੀਂ ਸਕਦੇ ਸਨ। ਕਦੀ-ਕਦਾਈਂ ਸ਼ਾਮ ਤੋਂ ਬਾਅਦ ਆ ਜਾਂਦੇ। ਬਾਬੂ ਮਧੂਸੂਦਨ ਦਾਸ (ਆਨਰੇਬਲ ਐੱਮ.ਐੱਸ.ਦਾਸ. ਐੱਮ.ਏ.ਬੀ. ਐੱਲ., ਸੀ.ਆਈ. ਈ।) ਉਸ ਵੇਲੇ ਸਰਕਾਰੀ ਸਕੂਲ ਵਿਚ ਤੀਸਰੇ ਮਾਸਟਰ ਸਨ। ਉਨ੍ਹਾਂ ਦਾ ਘਰ ਵੀ ਉਥੇ ਗੜਗੜਿਆ ਦੇ ਨੇੜੇ ਹੀ ਸੀ। ਇਸ

ਲਈ ਉਹ ਵੀ ਰੋਜ਼ ਸਾਡੇ ਨਾਲ ਆ ਰਲਦੇ ਸਨ। ਅਜ ਅੱਧੀ ਸਦੀ ਬੀਤ ਚੁੱਕੀ ਹੈ ਫਿਰ ਵੀ ਮੈਨੂੰ ਯਾਦ ਹੈ ਕਿ ਉਸ ਜਵਾਨੀ ਦੀ ਉਮਰ ਵਿਚ ਵੀ ਉਨ੍ਹਾਂ ਦੀ ਉੱਚੀ ਭਾਵਨਾ ਤੇ ਉੱਚੀ ਅਕਾਂਖਿਆ ਦੀਆਂ ਗੱਲਾਂ ਸੁਣ ਕੇ ਅਸੀਂ ਲੋਕ ਹੈਰਾਨ ਰਹਿ ਜਾਂਦੇ ਸੀ। ਉਨ੍ਹਾਂ ਦਾ ਖ਼ਰਚਾ ਜ਼ਿਆਦਾ ਸੀ ਤੇ ਘੱਟ ਤਨਖ਼ਾਹ ਵਿਚ ਉਨ੍ਹਾਂ ਦਾ ਗੁਜ਼ਾਰਾ ਨਹੀਂ ਹੁੰਦਾ ਸੀ। ਇਸ ਲਈ ਉਹ ਕੰਮ ਛੱਡ ਕੇ ਕਲਕੱਤਾ ਚਲੇ ਗਏ।

ਮੇਰੀ ਅੰਗ੍ਰੇਜ਼ੀ ਸਿੱਖਣ ਦੀ ਇੱਛਾ ਹੋਈ। ਮੈਂ ਅੰਗ੍ਰੇਜ਼ੀ ਫ਼ਸਟ-ਬੁੱਕ ਦਾ ਕਿਧਰੋਂ ਜੁਗਾੜ ਕੀਤਾ ਤੇ ਗੜਗੜਿਆ ਘਾਟ ਉਤੇ ਆਉਣ ਵਾਲੇ ਦੋਸਤਾਂ ਦੀ ਸਹਾਇਤਾ ਨਾਲ ਪੜ੍ਹਨੀ ਸ਼ੁਰੂ ਕੀਤੀ। ਸੰਸਕ੍ਰਿਤ ਕਾਵਿ-ਨਾਟਕ ਆਦਿ ਦਾ ਪਾਠ ਛੱਡ ਕੇ ਸਿਰਫ਼ ਅੰਗ੍ਰੇਜ਼ੀ ਪੜ੍ਹਨ ਵਿਚ ਜੁਟ ਗਿਆ। ਪੜ੍ਹਨ ਲਈ ਬਹੁਤ ਘੱਟ ਸਮਾਂ ਮਿਲਦਾ ਸੀ। ਕਿਸੇ ਅੰਗ੍ਰੇਜ਼ੀ ਅਧਿਆਪਕ ਦੇ ਨਾਲ ਮੇਰੀ ਜਾਣ-ਪਛਾਣ ਨਹੀਂ ਸੀ। ਮੇਰਾ ਇਕ ਦੋਸਤ ਇੱਕ ਅੰਗ੍ਰੇਜ਼ੀ ਸਕੂਲ ਵਿਚ ਸੈਕੰਡ ਮਾਸਟਰ ਦੇ ਰੂਪ ਵਿਚ ਕੰਮ ਕਰਦਾ ਸੀ। ਬਸ ਉਸੇ ਨੇ ਮੈਨੂੰ ਕੁਝ ਦਿਨ ਪੜ੍ਹਾਇਆ ਸੀ। ਮੈਂ ਆਪ ਡਿਕਸ਼ਨਰੀ ਦੀ ਸਹਾਇਤਾ ਨਾਲ 'ਅਰੇਬੀਅਨ ਨਾਈਟਸ', 'ਰਾਂਬਿਨਸਨ ਕਰੂਸੋ', 'ਹਿਸਟਰੀ ਆਫ਼ ਬੈਂਗਾਲ', ਰੇਵਰੈਂਡ ਲਾਲ ਬਿਹਾਰੀ ਗੋਬਿੰਦ ਸਾਮੰਤ ਦੀ ਸੰਪਾਦਿਤ ਬਾਈਬਲ, ਮੇਰੀ ਲੈਮ ਦੀ 'ਸ਼ੇਕਸਪੀਅਰੀਅਨ ਟੇਲਜ਼' ਆਦਿ ਕੁਝ ਕਿਤਾਬਾਂ ਪੜ੍ਹ ਲਈਆਂ। ਅੰਗ੍ਰੇਜ਼ੀ ਦੀ ਏਨੀ ਪੜ੍ਹਾਈ ਨੇ ਸਮੇਂ-ਸਮੇਂ ਮੇਰੀ ਬੜੀ ਸਹਾਇਤਾ ਕੀਤੀ ਹੈ। ਕਈ ਵਾਰ ਵੱਡੇ ਵੱਡੇ ਹਾਕਿਮਾਂ ਦੇ ਨਾਲ ਮੁਕੱਦਮਿਆਂ ਦੇ ਬਾਰੇ ਗੱਲ ਕਰਨੀ ਪੈਂਦੀ ਸੀ। ਅੰਗ੍ਰੇਜ਼ੀ ਦਾ ਉਹ ਸਾਧਾਰਣ ਗਿਆਨ ਨਾ ਹੁੰਦਾ ਤਾਂ ਮੇਰੇ ਲਈ ਉਹ ਸਭ ਕਰਨਾ ਮੁਸ਼ਕਿਲ ਹੋ ਜਾਂਦਾ। ਇਸ ਤਰ੍ਹਾਂ ਦੀ ਇੱਕੋ ਘਟਨਾ ਦਾ ਇਥੇ ਵਰਣਨ ਕਰਨਾ ਚਾਹੁੰਦਾ ਹਾਂ। ਕੇਉਂਝਰ ਤੇ ਚਾਈਬਾਸਾ ਵਿਚ ਧਰਤੀ ਦੀ ਮਾਲਕੀ ਨੂੰ ਲੈ ਕੇ ਸਾਲਾਂ ਤਕ ਮੁਕੱਦਮਾ ਚਲਿਆ ਸੀ। ਚੀਫ਼ ਕਮਿਸ਼ਨਰ, ਡਿਪਟੀ ਕਮਿਸ਼ਨਰ, ਚੀਫ਼ ਸਰਵੇਅਰ ਤੇ ਕੇਉਂਝਰ ਦੇ ਮਹਾਰਾਜੇ ਦੇ ਕਾਰਿੰਦਿਆਂ ਦੀ ਹਾਜ਼ਰੀ ਵਿਚ ਮੁਕੱਦਮੇ ਦਾ ਫ਼ੈਸਲਾ ਹੋਣ ਲਈ ਸਰਕਾਰ ਤੋਂ ਹੁਕਮ ਆਇਆ।

ਨਾਗਪੁਰ ਦੇ ਚੀਫ਼ ਕਮਿਸ਼ਨਰ ਸਾਹਬ ਨੇ ਮੁਕੱਦਮੇ ਦਾ ਫ਼ੈਸਲਾ ਕਰਨ ਦੀ ਤਰੀਕ ਤੈਅ ਕਰ ਕੇ ਚਾਈਬਾਸਾ ਦੀ ਕਚਹਿਰੀ ਵਿਚ ਕੇਉਂਝਰ ਵੱਲੋਂ ਕਿਸੇ ਪ੍ਰਮੁੱਖ ਕਰਮਚਾਰੀ ਨੂੰ ਹਾਜ਼ਿਰ ਹੋਣ ਲਈ ਮਹਾਰਾਜੇ ਦੇ ਨਾਂ ਚਿੱਠੀ ਲਿਖੀ। ਮੈਂ ਉਸ ਵੇਲੇ ਪ੍ਰਮੁੱਖ ਕਰਮਚਾਰੀ ਸੀ। ਮੇਰਾ ਕਾਰਜ-ਖੇਤਰ ਆਨੰਦਪੁਰ ਸੀ। ਆਪਣੇ ਗੜ੍ਹ ਤੋਂ ਲਗਭਗ ਬਵੰਜਾ ਮੀਲ ਦੀ ਦੂਰੀ ਉੱਤੇ, ਇਹ ਸਾਰੇ ਜ਼ਿਲ੍ਹੇ ਵਿਚ ਪ੍ਰਮੁੱਖ ਸਥਾਨ ਸੀ। ਪਲ ਭਰ ਦੀ ਦੇਰ ਨਾ ਕਰ ਕੇ ਆਪਣੀ ਰਿਆਸਤ ਲਈ ਰਵਾਨਾ ਹੋ ਜਾਣ ਲਈ ਮੈਨੂੰ ਸਦਰ ਕਚਹਿਰੀ ਤੋਂ ਮਹਾਰਾਜ ਸਾਹਬ ਦੀ ਚਿੱਠੀ ਮਿਲੀ ਤਾਂ ਮੈਂ ਫ਼ੌਰਨ ਹਾਜ਼ਿਰ ਹੋ ਗਿਆ। ਸੀਮਾ-ਵਿਵਾਦ ਸੰਬੰਧੀ ਫ਼ਾਇਲਾਂ ਦੇ ਨਾਲ ਚੀਫ਼ ਕਮਿਸ਼ਨਰ ਸਾਹਬ ਦੀ ਚਿੱਠੀ ਨੂੰ ਮਹਾਰਾਜ ਨੇ ਮੇਰੇ ਸਪੁਰਦ ਕਰ ਦਿੱਤਾ ਤੇ ਮੈਨੂੰ ਇਕਦਮ ਜਾਣ ਦਾ ਹੁਕਮ ਦਿੱਤਾ। ਸਦਰ ਕਚਹਿਰੀ ਦੇ ਅਸਿਸਟੈਂਟ ਮੈਨੇਜਰ ਬਾਬੂ ਵਿਚਿੱਤਰਾਨੰਦ ਦਾਸ ਮੈਨੂੰ ਸਹਾਇਤਾ ਦੇਣ ਲਈ ਮੇਰੇ ਨਾਲ ਗਏ। ਅਸੀਂ ਦੋਨੋਂ ਦੋ ਹਾਥੀਆਂ ਉੱਤੇ ਸਵਾਰ ਹੋ ਕੇ ਦੋ ਦਿਨ ਬਾਅਦ ਆਪਣੇ ਕਾਰਜ-ਖੇਤਰ ਵਿਚ ਪਹੁੰਚੇ। ਵਿਵਾਦਗ੍ਰਸਤ ਭੂਮੀ ਛੇ ਮੀਲ ਲੰਮੀ ਤੇ ਇਕ ਮੀਲ ਚੌੜੀ

ਸੀ। ਦੋ ਦਿਨ ਤੱਕ ਉਸੇ ਇਲਾਕੇ ਵਿਚ ਘੁੰਮ ਕੇ ਪੂਰੇ ਜੰਗਲ ਦੇ ਸਰਵੈ ਮੈਪ ਤੇ ਫ਼ਾਈਲ ਦੇ ਨਾਲ, ਕਾਗ਼ਜ਼ਾਂ ਦੇ ਨਾਲ, ਜ਼ਮੀਨ ਦੇ ਸਹੀ ਮਾਪ ਦਾ ਮਿਲਾਨ ਕਰ ਕੇ ਅਸੀਂ ਲੋਕ ਚਾਈਬਾਸਾ ਲਈ ਰਵਾਨਾ ਹੋ ਗਏ। ਵੈਤਰਣੀ ਨਦੀ ਦੇ ਉੱਤਰ ਤਟ ਤੋਂ ਚਾਈਬਾਸਾ ਇਲ਼ਾਕਾ, ਜੈਅੰਤੀਗੜ੍ਹ ਦੇ ਦੱਖਣ ਤਟ ਤੋਂ ਕੇਉਂਝਰ ਦਾ ਇਲਾਕਾ ਸ਼ੁਰੂ ਹੋ ਜਾਂਦਾ ਹੈ। ਜੈਅੰਤੀਗੜ੍ਹ ਤੋਂ ਚਾਈਬਾਸਾ ਜਾਣ ਲਈ ਸਰਕਾਰ ਨੇ 'ਕੋਲਹਾਨ' ('ਕੋਲਹ, ਇਕ ਆਦੀਵਾਸੀ ਜਾਤੀ, ਜਿਸ ਇਲਾਕੇ ਵਿਚ ਵਸੇ ਹੋਏ ਸਨ) ਦੇ ਇਲਾਕੇ ਵਿਚ ਇਕ ਕੱਚੀ ਸੜਕ ਬਣਾਈ ਹੈ। ਜੈਅੰਤੀਗੜ੍ਹ ਤੋਂ ਚਾਈਬਾਸਾ 'ਤਿੰਨ-ਮੁਕਾਮਾਂ' ਦੇ ਫ਼ਾਸਲੇ ਉੱਤੇ ਹੈ (ਲਗਭਗ ਤਿੰਨ ਪਿੰਡਾਂ ਦੀ ਦੂਰੀ ਜਿੰਨਾ)। ਸੜਕ ਦੇ ਦੋਨੋ ਪਾਸੇ ਨੇੜੇ-ਤੇੜੇ ਇਕ-ਅੱਧ ਮੀਲ ਦੀ ਦੂਰੀ ਉੱਤੇ ਕੋਲਹਾਂ ਦੀ ਬਸਤੀ ਹੈ। ਛੋਟੇ ਛੋਟੇ ਪਿੰਡਾਂ ਵਿਚ ਛੋਟੇ ਛੋਟੇ ਚਿੱਟੇ ਘਰ ਡਾਕ-ਬੰਗਲਿਆਂ ਦੇ ਨੇੜੇ-ਤੇੜੇ ਵਸਾਏ ਗਏ ਲੱਗਦੇ ਸਨ। ਪਿੰਡਾਂ ਦੇ ਚਾਰੋਂ ਪਾਸੇ ਸਿਰਫ਼ ਸਹਿਜਨ ਦੇ ਰੁੱਖ ਹੀ ਲੱਗੇ ਹੋਏ ਸਨ। ਉਥੇ ਹੋਰ ਕੋਈ ਫਲਦਾਰ ਰੁੱਖ ਵਿਖਾਈ ਨਹੀਂ ਦੇਂਦੇ। ਸਾਰੇ ਪਿੰਡਾਂ ਦਾ ਬਾਹਰਲਾ ਦ੍ਰਿਸ਼ ਲਗਭਗ ਇਕੋ ਜਿਹਾ ਲੱਗਦਾ ਸੀ। ਉਨ੍ਹਾਂ ਦੋ-ਤਿੰਨ ਦਿਨਾਂ ਵਿਚ ਮੈਂ ਕਿਧਰੇ ਵੀ ਅੰਬ, ਕਟਹਲ ਜਾਂ ਉਸ ਜਗ੍ਹਾ ਦਾ ਕੋਈ ਹੋਰ ਰੁੱਖ ਜਾਂ ਕੰਮ ਦੀ ਵੇਲ ਨਹੀਂ ਦੇਖੀ। ਸੜਕ ਦੇ ਦੋਨੋਂ ਪਾਸੇ ਜਿਥੋਂ ਤੱਕ ਨਜ਼ਰ ਜਾ ਸਕਦੀ ਹੈ, ਸਿਰਫ਼ ਬੀਆਬਾਨ ਜੰਗਲ ਹੀ ਨਜ਼ਰ ਆਉਂਦਾ ਸੀ। ਕਿਧਰੇ-ਕਿਧਰੇ ਖੇਤਾਂ ਵਿਚ ਕੰਮ ਕਰਦੇ 'ਕੋਲਹ' ਦੰਪਤੀ ਨਜ਼ਰ ਆਉਂਦੇ। 'ਕੋਲਹ' ਹਲ ਚਲਾਉਂਦਾ ਹੁੰਦਾ ਤੇ 'ਕੋਲਹਨੀ, ਵੱਟ ਉੱਤੇ ਬੈਠੀ ਪਤੀ ਦੇ ਕੰਮ ਨੂੰ ਨਿਹਾਰਦੀ ਰਹਿੰਦੀ। ਕੋਲਹਨੀਆਂ ਗੋਰੀਆਂ-ਗੋਰੀਆਂ ਤੇ ਸੁੰਦਰ ਸਰੀਰ ਦੀਆਂ ਸਨ। ਉਨ੍ਹਾਂ ਦੇ ਸਿਰਾਂ ਉੱਤੇ ਚੰਗੀ ਤਰ੍ਹਾਂ ਸਵਾਰੇ ਹੋਏ ਕਾਲੇ-ਕਾਲੇ ਘੁੰਗਰਾਲੇ ਵਾਲ ਸਨ। ਭਰ-ਜਵਾਨ ਮੁਟਿਆਰਾਂ ਨੇ ਵੀ ਚਾਰ ਕੁ ਹੱਥ ਦਾ ਕੱਪੜਾ ਪਹਿਨਿਆ ਹੁੰਦਾ, ਜੋ ਚੌੜਾਈ ਵਿਚ ਸਿਰਫ਼ ਡੇਢ ਕੁ ਹੱਥ ਦਾ ਹੁੰਦਾ। ਸਰੀਰ ਧੁੰਨੀ ਤੋਂ ਗੋਡਿਆਂ ਤਕ ਹੀ ਢੱਕਿਆ ਹੁੰਦਾ।

ਅਸੀਂ ਲੋਕ ਦਿਨ ਦੇ ਲਗਭਗ ਬਾਰ੍ਹਾਂ ਵਜੇ ਡਾਕ-ਬੰਗਲੇ ਪਹੁੰਚੇ। ਉਥੇ ਅਸੀਂ ਸਾਰਾ ਦਿਨ ਰਹਿਣਾ ਸੀ, ਕਿਉਂਕਿ ਹਾਥੀਆਂ ਦੇ ਖਾਣ ਦੀ ਸਾਮੱਗਰੀ ਇਕੱਠੀ ਕਰਨ ਤੇ ਉਨ੍ਹਾਂ ਨੂੰ ਖਿਲਾਉਣ-ਪਿਲਾਉਣ ਵਿਚ ਇਕ ਸਾਰਾ ਦਿਨ ਚਲਾ ਜਾਏਗਾ। ਬੰਗਲੇ ਦੇ ਚੌਕੀਦਾਰ ਨੇ ਉਸ ਦਿਨ ਦੇ ਹਾਟ (ਬਾਜ਼ਾਰ) ਦੇ ਬਾਰੇ ਵਿਚ ਦੱਸਿਆ। ਚਾਵਲ, ਸਬਜ਼ੀ-ਭਾਜੀ ਦੀ ਲੋੜ ਹੋਵੇ ਤਾਂ ਪੈਸਾ ਦੇਣ ਲਈ ਕਿਹਾ, ਕਿਉਂਕਿ ਬਾਜ਼ਾਰ ਦੇ ਖ਼ਤਮ ਹੋ ਜਾਣ ਤੋਂ ਬਾਅਦ ਕੁਝ ਮਿਲੇਗਾ ਨਹੀਂ। ਰਸੋਈਏ ਨੇ ਦੱਸਿਆ ਕਿ ਜੋ ਸਮਾਨ ਹੈ ਉਸ ਨਾਲ ਇਕ ਵਕਤ ਦਾ ਗੁਜ਼ਾਰਾ ਚਲ ਜਾਏਗਾ। ਸ਼ਾਮ ਲਈ ਘੱਟ ਪੈ ਸਕਦਾ ਹੈ। ਮੈਥੋਂ ਪੈਸੇ ਲੈ ਕੇ ਚੌਕੀਦਾਰ ਚਲਾ ਗਿਆ। ਸ਼ਾਇਦ ਹਾਟ ਇਕ ਦੋ ਕੋਹ ਦੀ ਦੂਰੀ ਉੱਤੇ ਸੀ, ਕਿਉਂਕਿ ਉਥੇ ਨੇੜੇ-ਤੇੜੇ ਹਾਟ ਨੂੰ ਆਉਣ-ਜਾਣ ਵਾਲਿਆਂ ਦਾ ਨਾਂ-ਨਿਸ਼ਾਨ ਤੱਕ ਨਹੀਂ ਸੀ।

ਸਾਰਾ ਸਮਾਂ ਬੇਕਾਰ ਬੈਠੇ ਬੈਠੇ ਲੰਘਦਾ ਹੀ ਨਹੀਂ ਸੀ। ਬੰਗਲੇ ਦੇ ਕੋਲ ਕੋਲਹਾਂ ਦੀ ਇਕ ਬਹੁਤ ਹੀ ਛੋਟੀ ਜਿਹੀ ਬਸਤੀ ਸੀ। ਦੇਖਣ ਲਈ ਬਸਤੀ ਦੇ ਅੰਦਰ ਪਹੁੰਚਿਆ। ਇਕ ਘਰ ਦੇ ਸਾਹਮਣੇ ਤਿੰਨ-ਚਾਰ ਮਰਦ ਤੇ ਬੱਚੇ ਸਨ। ਮੈਂ ਘਰ ਦੇ

ਅੰਦਰ ਜਾ ਕੇ ਦੇਖਣਾ ਚਾਹੁੰਦਾ ਹਾਂ। ਮੇਰੇ, ਇਹ ਕਹਿੰਦਿਆਂ ਹੀ, ਉਨ੍ਹਾਂ ਨੇ ਆਦਰ ਨਾਲ ਅੰਦਰ ਚਲਣ ਲਈ ਕਿਹਾ 'ਤੇ ਮੈਨੂੰ ਵਿਹੜੇ ਵਿਚ ਬਿਠਾਇਆ। ਤਿੰਨ ਪਾਸੇ ਕਤਾਰ ਵਿਚ ਛੋਟੇ-ਛੋਟੇ ਘਰ ਅਤੇ ਇਕ ਪਾਸਾ ਖੁੱਲ੍ਹਾ ਸੀ। ਉਸ ਪਰਿਵਾਰ ਵਿਚ ਔਰਤ-ਮਰਦ ਮਿਲਾ ਕੇ ਸ਼ਾਇਦ ਦਸ ਬਾਰ੍ਹਾਂ ਲੋਕ ਸਨ। ਸਾਰੇ ਘਰ ਹੀ ਸਨ। ਉਥੋਂ ਕੋਹ-ਦੋ-ਕੋਹ ਤਕ ਕੋਈ ਹੋਰ ਪਿੰਡ ਨਹੀਂ ਸੀ। ਉਹ ਦੁਪਹਿਰ ਦੇ ਬਾਅਦ ਹੋਰ ਜਾਂਦੇ ਵੀ ਕਿਥੇ ? ਮੈਂ ਉਥੇ ਬੈਠੇ ਬੈਠੇ ਉਨ੍ਹਾਂ ਦੇ ਕੰਮ-ਧੰਦੇ, ਰੀਤੀ-ਰਿਵਾਜ, ਖਾਣ-ਪੀਣ ਆਦਿ ਦੇ ਬਾਰੇ ਵਿਚ ਪੁਛਣ ਲੱਗਾ। ਉਨ੍ਹਾਂ ਦੇ ਬੰਗਾ-ਬੁੰਗਿਆਂ (ਦੇਵੀ-ਦੇਵਤਿਆਂ) ਦੇ ਬਾਰੇ ਵਿਚ ਪੁੱਛਣ ਲੱਗਾ। ਉਹ ਲੋਕ ਹੱਸਦੇ ਹੋਏ ਮੇਰੀਆਂ ਗੱਲਾਂ ਦਾ ਜਵਾਬ ਦੇ ਰਹੇ ਸਨ। ਅੱਠ-ਦਸ ਹੱਥ ਦੀ ਦੂਰੀ ਉੱਤੇ ਘਰ ਦੀਆਂ ਸਾਰੀਆਂ ਔਰਤਾਂ ਖੜੀਆਂ ਸਨ। ਉਹ ਮੂੰਹ ਵਿਚ ਕੱਪੜੇ ਤੁੰਨੀ ਹੱਸਦੇ ਹੋਏ ਬੇਹਾਲ ਹੁੰਦੀਆਂ ਜਾ ਰਹੀਆਂ ਸਨ। ਕਦੀ ਕਦੀ ਮੇਰੇ ਊਟ-ਪਟਾਂਗ ਸਵਾਲਾਂ 'ਤੇ ਮਰਦ ਲੋਕ ਵੀ ਹੱਸਦੇ ਸਨ। ਮੈਂ ਜਿਸ ਵਿਹੜੇ ਵਿਚ ਬੈਠਾ ਸੀ, ਉਸੇ ਦੇ ਇਕ ਪਾਸੇ ਇਕ ਚੁੱਲ੍ਹਾ ਸੀ। ਮੈਂ ਉਸੇ ਦੇ ਬਾਰੇ ਵਿਚ ਪੁਛ ਲਿਆ। ਇਕ ਮਰਦ ਨੇ ਹੱਸਦੇ ਹੋਏ ਦੱਸਿਆ ਕਿ ਉਸ 'ਤੇ ਮਾਸ ਪਕਾਇਆ ਜਾਂਦਾ ਹੈ। ਮੈਂ ਇਕ ਹੋਰ ਪਾਸੇ ਰਸੋਈ ਘਰ ਵੱਲ ਇਸ਼ਾਰਾ ਕਰਦੇ ਪੁੱਛਿਆ— 'ਇਸ ਘਰ ਵਿਚ ਮਾਸ ਕਿਉਂ ਨਹੀਂ ਪਕਾਉਂਦੇ ?' ਇਹ ਸੁਣ ਕੇ ਔਰਤਾਂ ਲੋਟ-ਪੋਟ ਹੋ ਗਈਆਂ। ਉਨ੍ਹਾਂ ਨੇ ਮਨ ਹੀ ਮਨ ਇਹ ਨਿਸ਼ਚਾ ਕਰ ਲਿਆ ਕਿ ਜਾਂ ਤਾਂ ਮੈਂ ਮੂਰਖ ਹਾਂ ਜਾਂ ਫਿਰ ਪਾਗਲ। ਨਹੀਂ ਤਾਂ ਭਾਤ ਪਕਾਉਣ ਦੀ ਥਾਂ ਮਾਸ ਪਕਾਉਣ ਦੀ ਗੱਲ ਕਰਦਾ ?

ਘਰ੍ਹ ਦੇ ਉੱਤਰ ਵਲ ਕਰੀਬ ਸੌ ਹੱਥ ਦੀ ਦੂਰੀ ਉੱਤੇ ਇਕ ਬਿੱਤੇ ਜਿਹੇ ਤੋਂ ਲੈ ਪੰਜ-ਛੇ ਹੱਥ ਉੱਚੇ ਪੱਥਰ ਅਲਗ-ਅਲਗ ਗੱਡੇ ਹੋਏ ਸਨ, ਖੰਭਿਆਂ ਵਾਂਗ। 'ਉਹ ਸਭ 'ਕੀ ਹੈ? ਮੈ ਪੁੱਛਿਆ।

ਉੱਤਰ ਮਿਲਿਆ, 'ਪਿਤਰ-ਪੁਰਖ ਇਨ੍ਹਾਂ ਪੱਥਰਾਂ ਉੱਤੇ ਬੈਠ ਕੇ ਪਿੰਡ ਵਲ ਵੇਖਦੇ ਹਨ।"

ਮੈਂ ਪੁੱਛਿਆ, "ਪੱਥਰ ਕਦੋਂ ਗੱਡਦੇ ਹੋ ?"

ਉੱਤਰ ਮਿਲਿਆ 'ਸ਼ਰਾਧ ਦੇ ਦਿਨ।'

ਮੈਂ ਪੁੱਛਿਆ, "ਸ਼ਰਾਧ ਕਦੋਂ ਕਰਦੇ ਹੋ। ਯਾਨੀ ਮੌਤ ਤੋਂ ਕਿੰਨੇ ਦਿਨ ਬਾਅਦ ?"

ਉੱਤਰ ਮਿਲਿਆ, "ਜਦੋਂ ਪੈਸੇ ਇਕੱਠੇ ਹੋ ਜਾਂਦੇ ਹਨ। ਇਕ ਸਾਲ, ਦੋ ਸਾਲ ਦੇ ਬਾਅਦ, ਪੈਸਾ ਜਮ੍ਹਾ ਹੋ ਜਾਣ ਤੇ ਕਰਦੇ ਹਨ।"

ਮੈਂ ਉਸ ਪਿੰਡ ਤੋਂ ਬੰਗਲੇ ਮੁੜ ਆਇਆ। ਚੌਕੀਦਾਰ ਨੇ ਲਾਲ-ਲਾਲ ਢੇਰ-ਸਾਰੇ ਚੌਲ ਤੇ ਦੋਨੋਂ ਪੈਰ ਬੰਨ੍ਹਿਆ ਇਕ ਕਬੂਤਰ ਦਾ ਬੱਚਾ ਮੇਰਾ ਸਾਹਮਣੇ ਰੱਖ ਦਿਤਾ। ਕਬੂਤਰ ਦੇ ਉਸ ਬੱਚੇ ਦੇ ਖੰਭ ਨਹੀਂ ਸਨ ਤੇ ਉਹ ਪੀੜ ਨਾਲ ਫੜਫੜਾ ਰਿਹਾ ਸੀ। ਮੈਂ ਪੁੱਛਿਆ, "ਇਹ ਕੀ ਹੈ ਵੇ ?"

ਚੌਕੀਦਾਰ-ਸਬਜ਼ੀ ਬਣੇਗੀ, ਬਾਬੂ।

ਮੈਂ- ਇਸ ਦੀ ਕੀ ਸਬਜ਼ੀ ਬਣਾਉਗੇ ?

ਚੌਂਕੀਦਾਰ—ਜੀ ਸਬਜ਼ੀ ।

ਬਹੁਤ ਦੇਰ ਬਾਅਦ ਸਮਝਿਆ, ਇਸ ਇਲਾਕੇ ਵਿਚ ਧੰਨਵਾਨ ਲੋਕ ਕਬੂਤਰ ਨੂੰ ਭੁੰਨ ਕੇ ਜਾਂ ਉਸਦੇ ਮਾਸ ਨੂੰ ਪਕਾ ਕੇ ਖਾਂਦੇ ਹਨ । ਮੈਂ ਹਾਥੀ ਉੱਤੇ ਉਥੇ ਪਹੁੰਚਿਆ ਸੀ, ਨਾਲ ਨੌਕਰ-ਚਾਕਰ ਲੈ ਕੇ ਪਹੁੰਚਿਆ ਹਾਂ—ਮੈਂ ਜ਼ਰੂਰ ਇਕ ਰਈਸ ਬਾਬੂ ਹਾਂ । ਇਸ ਲਈ ਕਬੂਤਰ ਦੀ ਸਬਜ਼ੀ ਖਾਵਾਂਗਾ, ਚੌਂਕੀਦਾਰ ਆਪਣੀ ਬੁੱਧੀ ਨਾਲ ਤੈਅ ਕਰ ਕੇ ਮੇਰੇ ਭੋਜਨ ਲਈ ਉਹ ਕਬੂਤਰ ਲੈ ਆਇਆ ਸੀ । ਉਸ ਇਲਾਕੇ ਵਿਚ ਸਾਗ-ਭਾਜੀ ਨਹੀਂ ਹੈ । ਆਮ ਲੋਕਾਂ ਨੂੰ ਘਰ ਦਾ ਸਹਿਜਨ ਰੁੱਖ ਹੀ ਅਭਾਵ ਦਾ ਅਨੁਭਵ ਨਹੀਂ ਹੋਣ ਦੇਂਦਾ ।

ਚੌਂਕੀਦਾਰ ਨੂੰ ਉਸ ਕਬੂਤਰ ਦੇ ਬੱਚੇ ਦੇ ਨਾਲ ਦੋ ਆਨੇ ਦਿੱਤੇ, ਉਸ ਨੂੰ ਖਿਲਾਉਣ ਵਾਸਤੇ ਧਾਨ ਖ਼ਰੀਦਣ ਲਈ । ਉਸ ਨੂੰ ਨਾ ਮਾਰ ਕੇ, ਪਾਲਣ ਦੀ ਬੇਨਤੀ ਕੀਤੀ ।

ਦਿਨ ਦੇ ਬਾਰ੍ਹਾਂ ਜਾਂ ਇਕ ਵਜੇ ਅਸਿਸਟੈਂਟ ਮੈਨੇਜਰ ਬਾਬੂ ਵਿਚਿੱਤਰਾਨੰਦ ਦਾਸ ਦੇ ਨਾਲ ਮੈਂ ਚਾਈਬਾਸਾ ਕਚਿਹਰੀ ਵਿਚ ਹਾਜ਼ਿਰ ਹੋ ਗਿਆ । ਚੀਫ ਕਮਿਸ਼ਨਰ, ਡਿਪਟੀ ਕਮਿਸ਼ਨਰ, ਸਰਵੇ ਵਿਭਾਗ ਦੇ ਇਕ ਉੱਚੇ ਅਧਿਕਾਰੀ-ਇਸ ਤਰ੍ਹਾਂ ਤਿੰਨ ਅਧਿਕਾਰੀ ਹਾਜ਼ਿਰ ਸਨ । ਉਨ੍ਹਾਂ ਦੇ ਸਾਹਮਣੇ ਬੈਠਣ ਲਈ ਸਾਨੂੰ ਦੋ ਕੁਰਸੀਆਂ ਮਿਲੀਆਂ । ਪਹਿਲੇ-ਪਹਿਲ ਆਮ ਗੱਲਾਂ ਤੋਂ ਬਾਅਦ ਕੇਉਂਝਰ ਦੇ ਜੰਗਲ ਦੇ ਬਾਰੇ ਵਿਚ ਉਹ ਪੁੱਛਣ ਲੱਗੇ । (ਇਹ ਸਾਰੀਆਂ ਗੱਲਾਂ ਅੰਗ੍ਰੇਜ਼ੀ ਵਿਚ ਹੋ ਰਹੀਆਂ ਸਨ ) ਆਖ਼ਿਰ ਵਿਚ ਸਾਹਬ ਨੇ ਪੁੱਛਿਆ—
"ਡੂ ਯੂ ਨੋ ਐਵਰੀ ਥਿੰਗ ਅਬਾਉਟ ਦ ਕੇਸ ?"[1]
ਮੈਂ ਉੱਤਰ ਦਿੱਤਾ—'ਯੈੱਸ ਯੋਅਰ ਆੱਨਰ । ਆਲ ਦ ਰਿਕਾਡਜ਼ ਵਿਦ ਮੀ । ਆਈ ਕੈਨ ਐਕਸਪਲੇਨ ਆਲ ਦ ਮੈਟਰ, ਬਟ ਆਈ ਫ਼ੀਅਰ ਯੋਅਰ ਆੱਨਰ ਵਿਲ ਨਾੱਟ ਅੰਡਰਸਟੈਂਡ ਮਾਈ ਬ੍ਰੋਕਨ ਇੰਗਲਿਸ਼, ਸੋ ਆਈ ਪ੍ਰੇ ਪਲੀਜ਼ ਐਲਾਓ ਮੀ ਟੂ ਕਾਲ ਏ ਪਲੀਡਰ ।"[2]
ਮੇਰੀ ਗੱਲ ਖ਼ਤਮ ਵੀ ਨਹੀਂ ਹੋਈ ਸੀ ਕਿ ਇਕ ਸਾਹਬ ਨੇ ਕਿਹਾ, ਓਹ ਨੋ ਬਾਬੂ, ਡੋਂਟ ਫ਼ੀਅਰ । ਗੋ ਆੱਨ, ਯੂ ਕੈਨ ਸਪੀਕ ਇੰਗਲਿਸ਼ ਵੈੱਲ ।"[3]

ਮੁਕੱਦਮਾ ਥੋੜ੍ਹਾ ਜਟਿਲ ਸੀ । ਉਨ੍ਹਾਂ ਨੂੰ ਸਮਝਾਉਣ ਲਈ ਕਈ ਵਿਸ਼ੇ ਸਨ । ਸਾਹਬ ਲੋਕਾਂ ਦੇ ਸਾਹਮਣੇ ਜ਼ਮੀਨ ਦਾ ਨਕਸ਼ਾ ਤੇ ਦੂਸਰੇ ਕਾਗਜ਼ਾਤ ਰੱਖ ਕੇ ਦੇਰ ਤਕ ਸਾਰੀਆਂ ਗੱਲਾਂ ਹੌਲੀ-ਹੌਲ੍ਹੀ ਸਮਝਾਉਂਦਾ ਰਿਹਾ । ਇਸ ਤੋਂ ਪਹਿਲਾਂ ਵੀ ਕਈ ਵਾਰ ਦੋਨੋਂ ਪਾਸਿਆਂ ਦੇ ਤਰ੍ਹਾਂ-ਤਰ੍ਹਾਂ ਦੇ ਨਕਸ਼ੇ ਬਣਾਏ ਗਏ ਸਨ । ਮੈਂ ਜਦੋਂ ਉਨ੍ਹਾਂ ਨੂੰ ਸਮਝਾ ਰਿਹਾ ਸੀ ਤਾਂ ਸਾਹਬ ਲੋਕ ਵੀ ਇਕ-ਇਕ ਨਕਸ਼ਾ ਆਪਣੇ ਸਾਹਮਣੇ ਫ਼ੈਲਾ ਕੇ ਦੇਖ ਰਹੇ

---

1. ਕੀ ਤੁਸੀਂ ਇਸ ਮੁੱਕਦਮੇ ਬਾਰੇ ਸਭ ਕੁਝ ਜਾਣਦੇ ਹੋ ?
2. ਹਾਂ, ਸ੍ਰੀਮਾਨ, ਇਸ ਨਾਲ ਸੰਬੰਧਿਤ ਸਾਰਾ ਰਿਕਾਰਡ ਮੇਰੇ ਕੋਲ ਹੈ । ਮੈਨੂੰ ਡਰ ਹੈ ਕਿ ਤੁਸੀਂ ਮੇਰੀ ਟੁੱਟੀ-ਫੁੱਟੀ ਅੰਗ੍ਰੇਜ਼ੀ ਨਹੀਂ ਸਮਝ ਸਕੋਗੇ । ਮੇਰੀ ਪ੍ਰਾਥਨਾ ਹੈ ਕਿ ਮੈਨੂੰ ਇਕ ਵਕੀਲ ਨੂੰ ਲਿਆਉਣ ਦੀ ਆਗਿਆ ਦਿਓ ।
3. ਓ ਨਹੀਂ, ਬਾਬੂ, ਡਰੋ ਨਹੀਂ । ਤੁਸੀਂ ਤਾਂ ਅੰਗ੍ਰੇਜ਼ੀ ਚੰਗੀ ਬੋਲ ਲੈਂਦੇ ਹੋ ।

ਸਨ। ਮੈਂ ਅੰਗ੍ਰੇਜ਼ੀ ਵਿਚ ਬੋਲ ਰਿਹਾ ਸੀ, ਜਿਸ ਵਿਚ ਗ਼ਲਤੀਆਂ ਕਾਫ਼ੀ ਹੋ ਰਹੀਆਂ ਸਨ। ਮੇਰੀ ਅੰਗ੍ਰੇਜ਼ੀ ਸੁਣ ਕੇ ਸਾਹਬ ਲੋਕ ਹੱਸ ਤਾਂ ਨਹੀਂ ਰਹੇ ਹਨ, ਇਹ ਜਾਣਣ ਲਈ ਮੈਂ ਸਿਰ ਉੱਪਰ ਚੁੱਕ ਵਾਰ-ਵਾਰ ਵੇਖ ਰਿਹਾ ਸੀ। ਪਰ ਧੰਨ ਹੈਨ ਉਹ। ਮੇਰੀ ਅੰਗ੍ਰੇਜ਼ੀ ਦੀਆਂ ਗ਼ਲਤੀਆਂ ਵਲ ਧਿਆਨ ਦਿੱਤੇ ਬਿਨਾਂ ਮੇਰੀਆਂ ਗੱਲਾਂ ਨੂੰ ਮਨ ਲਾ ਕੇ ਸੁਣਦੇ ਰਹੇ ਤੇ ਨਕਸ਼ੇ ਨਾਲ ਮੇਰੀਆਂ ਗੱਲਾਂ ਦਾ ਮਿਲਾਨ, ਧਿਆਨ ਨਾਲ ਕਰਦੇ ਰਹੇ। ਮਾਰਬਲ ਵਰਗਾ ਚਿੱਟਾ ਰੰਗ, ਵਿਸ਼ਾਲ, ਗੰਭੀਰ, ਤਿੰਨੋਂ ਅਧਿਕਾਰੀ ਮੂਰਤੀਵਤ ਅਵਿਚਲਤ ਭਾਵ ਨਾਲ ਬੈਠੇ ਮੇਰੀਆਂ ਗੱਲਾਂ ਸੁਣਦੇ ਜਾ ਰਹੇ ਸਨ।

.ਕੇਉਂਝਰ ਦੀਆਂ ਬਹੁਤ ਸਾਰੀਆਂ ਜ਼ਮੀਨਾਂ ਕਾਫ਼ੀ ਸਮੇਂ ਤੋਂ ਖ਼ਾਸ ਮਹਾਲ ਦੇ ਨਾਲ ਸ਼ਾਮਿਲ ਸਨ। ਉਹ ਸਭ ਵਾਪਸ ਮਿਲ ਗਈਆਂ। ਮੁਕੱਦਮੇ ਦੀ ਡਿਗਰੀ ਲੈ ਕੇ ਆਇਆ ਤਾਂ ਮਹਾਰਾਜ ਮੇਰੇ ਉੱਤੇ ਕਾਫ਼ੀ ਖ਼ੁਸ਼ ਹੋਏ ਸਨ।

# 13. ਉੜੀਸਾ ਵਿਚ ਕਾਲ

ਰੇਵਰੈਂਡ ਈ.ਸੀ.ਵੀ.ਹੇਲਮ ਸਾਹਬ ਤੋਂ ਸਹਾਨੁਭੂਤੀ ਪ੍ਰਾਪਤ ਕਰ ਕੇ, ਸੁੱਖ ਨਾਲ, ਆਨੰਦ ਤੇ ਉਤਸ਼ਾਹ ਨਾਲ ਸਕੂਲ ਦਾ ਕੰਮ ਕਰ ਰਿਹਾ ਸੀ। ਸਕੂਲ ਦੀ ਛੁੱਟੀ ਹੋ ਜਾਣ ਉੱਤੇ ਉਨ੍ਹਾਂ ਨਾਲ ਕਾਫ਼ੀ ਸਮੇਂ ਤਕ ਸਾਹਿਤ ਉੱਤੇ ਚਰਚਾ ਹੁੰਦੀ। ਮੈਂ ਉਨ੍ਹਾਂ ਦੇ ਅਧੀਨ ਸੀ, ਫਿਰ ਵੀ ਰੇਵਰੈਂਡ ਹੇਲਮ ਮੇਰੇ ਨਾਲ ਖ਼ਾਸ ਆਪਣਿਆਂ ਵਾਂਗ ਵਰਤਾਅ ਕਰਦੇ ਸਨ। ਉਹ ਉੜੀਆ ਜਾਤੀ ਦੀ ਉੱਨਤੀ ਚਾਹੁਣ ਵਾਲੇ ਸਨ, ਇਸ ਲਈ ਮੇਰੇ ਮਨ ਵਿਚ ਉਨ੍ਹਾਂ ਲਈ ਦੇਵਤਾ-ਸਮਾਨ ਸ਼ਰਧਾ ਸੀ। ਉਸ ਵੇਲੇ ਈਸਾਈ ਧਰਮ ਨੂੰ ਮੰਨਣ ਵਾਲਿਆਂ ਦੀ ਗਿਣਤੀ ਦਿਨ-ਬ-ਦਿਨ ਵਧਦੀ ਜਾਂਦੀ ਸੀ। ਉਸ ਵਾਧੇ ਦਾ ਵਿਸ਼ੇਸ਼ ਕਾਰਣ ਸੀ, ਉੜੀਸਾ ਵਿਚ ਕਾਲ। 'ਨਾ ਅੰਕ' ਦੁਰਭਿਸ਼ (ਸੰਨ 1866) ਦੇ ਦੌਰਾਨ ਇਹ ਲੂੰ ਕੰਡੇ ਖੜੇ ਕਰਨ ਵਾਲੀ ਘਟਨਾ ਵਾਪਰੀ ਸੀ। ਉਸ ਭਿਆਨਕ ਹਾਲਤ ਨੂੰ ਲੋਕ ਅੱਜ ਵੀ ਨਹੀਂ ਭੁੱਲ ਸਕੇ। ਉਸ ਵਰ੍ਹੇ ਲਗਭਗ ਤੀਹ ਲੱਖ ਲੋਕ ਮਰੇ ਸਨ। ਲੱਗਭਗ ਛੇ ਆਨੇ ਲੋਕਾਂ ਦਾ ਬੰਸ ਨਾਸ਼ ਹੋ ਗਿਆ ਸੀ। ਬਹੁਤ ਸਾਰੇ ਮਰ-ਖਪ ਗਏ, ਤਾਂ ਬਹੁਤੇ ਉਥੋਂ ਚਲੇ ਗਏ।

ਉਸ ਵੇਲੇ ਮੇਰੀ ਉਮਰ ਸਿਰਫ਼ ਤੇਈ ਸਾਲ ਦੀ ਸੀ। ਬਾਲੇਸ਼ਵਰ ਮਿਸ਼ਨ ਸਕੂਲ ਵਿਚ ਮੈਂ ਮੁੱਖ ਅਧਿਆਪਕ ਸੀ। ਅੱਜ ਤੋਂ ਪੰਜਾਹ ਸਾਲ ਪੁਰਾਣੀ ਗੱਲ ਹੈ ਇਹ। ਫਿਰ ਵੀ ਇਹ ਘਟਨਾ ਮੇਰੇ ਦਿਲ ਉੱਤੇ ਜਿਵੇਂ ਸਪਸ਼ਟ ਰੂਪ 'ਚ ਅੰਕਿਤ ਹੈ। ਭਾਦੋਂ ਦਾ ਮਹੀਨਾ। ਚਾਰ ਦਿਨ ਲਗਾਤਾਰ ਵਰਖਾ ਤੋਂ ਬਾਅਦ ਵਰਖਾ ਰੁਕੀ ਸੀ। ਭਾਦੋਂ ਤੋਂ ਬਾਅਦ ਅੱਸੂ ਦੇ ਆਰੰਭ ਤੋਂ ਲੋਕ, ਇਕ ਬੂੰਦ ਪਾਣੀ ਲਈ ਅਸਮਾਨ ਵਲ ਸੱਧਰਾਈਆਂ ਨਜ਼ਰਾਂ ਨਾਲ ਵੇਖਦੇ ਰਹਿ ਗਏ ਸਨ। ਕਿਸੇ ਦੇ ਮੂੰਹ ਤੋਂ ਕੋਈ ਦੂਸਰੀ ਗੱਲ ਸੁਣਾਈ ਨਹੀਂ ਪੈਂਦੀ ਸੀ, ਸਿਵਾਏ ਪਾਣੀ ਦੇ। ਕੱਤਕ ਦੇ ਆਰੰਭ ਤੋਂ ਲੋਕ ਇਕਦਮ ਨਿਰਾਸ਼ ਹੋ ਗਏ। ਵਰਖਾ ਹੋਵੇ ਵੀ ਤਾਂ ਕੋਈ ਲਾਭ ਨਹੀਂ ਸੀ। ਧਾਨ ਦੇ ਪੌਦੇ ਮਰਨ ਲੱਗ ਪਏ ਸਨ। ਬਾਲੇਸ਼ਵਰ ਜ਼ਿਲ੍ਹੇ ਵਿਚ ਇਕੋ ਇਕ ਫ਼ਸਲ ਸੀ ਧਾਨ ਤੇ ਉਸੇ ਤੋਂ ਲੋਕਾਂ ਦਾ ਗੁਜ਼ਾਰਾ ਹੁੰਦਾ ਸੀ। ਸਾਡੇ ਘਰ ਤੋਂ ਅੱਧਾ ਕੁ ਮੀਲ ਦੱਖਣ ਉੱਤੇ ਬਾਲੇਸ਼ਵਰ ਸ਼ਹਿਰ ਦੀ ਸੀਮਾ ਖ਼ਤਮ ਹੋ ਜਾਂਦੀ ਹੈ। ਉਥੋਂ ਦੁਮੇਲ ਦੀ ਸੀਮਾ ਤਕ ਧਾਨ ਦੇ ਖੇਤ ਹੀ ਖੇਤ। ਵਿੱਚ-ਵਿੱਚ ਸਮੁੰਦਰ ਦੇ ਵਿਚਕਾਰ ਟਾਪੂਆਂ ਵਾਂਗ ਵੱਖ-ਵੱਖ ਪਿੰਡ ਸਨ। ਉਦੋਂ ਹਰ ਰੋਜ਼ ਸਵੇਰੇ ਨੌਂ ਵਜੇ ਨਹਾ-ਧੋ ਕੇ, ਇੱਕ ਕੰਬਲ ਲੈ ਕੇ ਮੈਂ ਇੱਕਲਾ ਖੇਤ ਵਲ ਚਲਾ ਜਾਂਦਾ ਸੀ। ਖੇਤ ਵਿਚਕਾਰ ਬੈਠ ਕੇ ਲੋਕਾਂ ਦੀ ਰੱਖਿਆ ਕਰਨ ਲਈ ਈਸ਼ਵਰ ਅੱਗੇ ਪ੍ਰਾਥਨਾ ਕਰਦਾ। ਧਾਨ ਦੇ ਪੌਦੇ ਸੁੱਕ ਕੇ ਪਰਾਲੀ ਬਣਨ ਲੱਗ ਪਏ ਸਨ। ਕੁਝ

ਪੌਦੇ ਅੱਧੇ-ਪਚੱਧੇ ਕੁਝ ਪੂਰਾ ਆਕਾਰ ਲੈ ਕੇ ਵੀ ਚਿੱਟੇ ਚਿੱਟੇ ਮੁਰਝਾਏ ਮੁਰਝਾਏ ਜਿਹੇ, ਕਾਂਸੇ ਵਾਂਗ, ਹਵਾ ਵਿਚ ਲਹਿਰਾ ਰਹੇ ਸਨ। ਲੋਕਾਂ ਨੇ ਗਾਵਾਂ ਨੂੰ ਖੇਤ ਵਿਚ ਬੇਝਿਜਕ ਛੱਡ ਦਿੱਤਾ ਸੀ ਤੇ ਗਾਵਾਂ ਜਾ ਕੇ ਉਨ੍ਹਾਂ ਪੌਦਿਆਂ ਨੂੰ ਸੁੰਘ ਕੇ, ਬਿਨਾਂ ਖਾਧੇ ਹੀ ਚਲੀਆਂ ਆਉਂਦੀਆਂ ਸਨ।

ਦਿਹਾੜੀ ਕਰਨ ਵਾਲਿਆਂ ਨੇ ਉਨ੍ਹਾਂ ਕੋਲ ਜਿਹੜੇ ਦੋ-ਇੱਕ ਭਾਂਡੇ ਸਨ, ਉਨ੍ਹਾਂ ਨੂੰ ਵੇਚ-ਵਾਚ ਕੇ ਜਿੰਨੇ ਦਿਨ ਲੰਘਾ ਸਕੇ, ਲੰਘਾ ਲਏ। ਕੱਤਕ ਦੇ ਅਖ਼ੀਰ ਤੱਕ ਜਿਸ ਨੂੰ ਜਿਹੜੀ ਰਾਹ ਮਿਲੀ, ਉਸਨੇ ਉਹ ਅਪਨਾ ਲਈ। ਪਤੀ-ਪਤਨੀ, ਪਿਉ-ਪੁੱਤਰ ਇਕ ਦੂਜੇ ਨੂੰ ਮਿਲ ਨਾ ਸਕੇ। ਦਰ-ਦਰ ਭਟਕਦੇ ਹੋਏ ਭਿੱਖਿਆ ਮੰਗਣ ਲੱਗ ਪਏ। ਕਿਸ ਦੇ ਘਰ ਚੌਲ ਸਨ, ਜੋ ਭਿੱਖਿਆ ਦੇਵੇ। ਖੇਤੀ ਉਤੇ ਭਰੋਸਾ ਰੱਖ ਕੇ ਜਿਊਣ ਵਾਲੇ ਕਿਸੇ ਤਰ੍ਹਾਂ ਭਾਂਡੇ ਬਰਤਨ, ਗਾਂ-ਬੱਲਦ, ਸੋਨਾ-ਜ਼ੇਵਰ ਵੇਚ-ਵਾਚ ਕੇ ਮਾਘ-ਫੱਗਣ ਤਕ ਮਿੱਟੀ ਜਕੜੇ ਪਏ ਰਹੇ। ਉਸ ਸਮੇਂ ਇਕ ਬੱਲਦ ਦੀ ਕੀਮਤ ਇਕ ਗੌਣੀ[1] ਧਾਨ ਤੋਂ ਚਾਰ ਪੰਜ ਗੌਣੀ ਤੱਕ ਤੇ ਇਕ ਗਾਂ ਦੀ ਕੀਮਤ ਇਕ-ਦੋ ਗੌਣੀ ਤੋਂ ਜ਼ਿਆਦਾ ਨਹੀਂ ਸੀ। ਸੋਨਾ-ਚਾਂਦੀ ਤੋਲਣ ਲਈ ਤਰਾਜ਼ੂ ਨਹੀਂ ਸੀ ਤੇ ਤਰਾਜ਼ੂ ਲੱਭਣ ਦੀ ਫ਼ੁਰਸਤ ਵੀ ਕਿਸ ਨੂੰ ਸੀ। ਭਾਅ ਆਦਿ ਵੀ ਕੌਣ ਪੁੱਛਦਾ ? ਜਿੰਨੀਆਂ ਗੌਣੀਆਂ ਧਾਨ ਜਾਂ ਚਾਵਲ ਜਿਸ ਨੂੰ ਦੇਣਾ ਹੈ ਦੇ ਦਿਉ। ਕਈ ਖ਼ੁਸ਼ਹਾਲ ਲੋਕ ਰੁਪਏ ਲੜ ਬੰਨ੍ਹ ਕੇ ਪਿੰਡ-ਪਿੰਡ ਦਾ ਚੱਕਰ ਕੱਟਿਆ ਕਰਦੇ ਸਨ, ਧਾਨ-ਚੌਲ ਮਿਲੇ ਤਾਂ ਖ਼ਰੀਦਣ। ਧਾਨ ਤਾਂ ਮਿਲਦਾ ਨਹੀਂ ਸੀ ਜਿਹਨਾਂ ਕੋਲ ਸੀ, ਉਹ ਛੁਪਾ ਚੁੱਕੇ ਸਨ। ਫੱਗਣ ਦੇ ਅਖ਼ੀਰ ਤਕ ਕਿਸਾਨ ਤੇ ਕਾਰੀਗਰ ਲੋਕ ਵੀ ਤਿਤਰ ਬਿਤਰ ਹੋ ਗਏ। ਘਾਹ-ਫੂਸ ਜਿਸ ਨੂੰ ਜੋ ਮਿਲਦਾ ਉਹ ਉਸੇ ਨੂੰ ਚਬਾ ਲੈਂਦਾ। ਇਮਲੀ ਦੇ ਰੁੱਖਾਂ ਉੱਤੇ ਨਵੇਂ ਪੱਤੇ ਲੱਗੇ, ਤਾਂ ਹਰ ਰੁੱਖ ਉੱਤੇ ਦਸ-ਬਾਰਾਂ ਬੰਦੇ ਬਾਂਦਰਾਂ ਵਾਂਗ ਲਟਕ ਕੇ ਉਨ੍ਹਾਂ ਪੱਤਿਆਂ ਨੂੰ ਤੋੜ ਕੇ ਖਾਂਦੇ ਵਿਖਾਈ ਦੇਣ ਲੱਗ ਪਏ। ਜਿਸ ਨੂੰ ਵੇਖੋ ਉਹ ਹੱਡ-ਮਾਸ ਦਾ ਢਾਂਚਾ ਜਿਹਾ ਲੱਗਦਾ। ਅੱਖਾਂ ਅੰਦਰ ਨੂੰ ਧੱਸੀਆਂ ਹੋਈਆਂ। ਕਈ ਭਲੇ ਘਰਾਂ ਦੀਆਂ ਜਵਾਨ ਨੂੰਹਾਂ-ਧੀਆਂ ਸੌ ਥਾਵਾਂ ਤੇ ਟਾਕੀਆਂ ਲੱਗੇ ਦੋ-ਤਿੰਨ ਹੱਥ ਦੇ ਕੱਪੜੇ ਕਿਸੇ ਤਰ੍ਹਾਂ ਲੱਕ ਉੱਤੇ ਬੰਨ੍ਹੀ ਗਲੀ ਗਲੀ ਭਟਕ ਰਹੀਆਂ ਸਨ। ਉਨ੍ਹਾਂ ਦੇ ਮਾਂ ਹੋਣ ਦੇ ਚਿੰਨ੍ਹ ਦੋ ਚਮੜੀ ਦੇ ਟੁਕੜੇ ਜਿਹੇ ਬਣ, ਛਾਤੀ ਉੱਤੇ ਝੂਲ ਰਹੇ ਹੁੰਦੇ ਨੇ। ਕਿਸੇ ਕਿਸੇ ਦੀ ਗੋਦੀ ਵਿਚ ਹੱਡੀਆਂ ਦੇ ਪਿੰਜਰ ਜਿਹੇ ਬੱਚੇ ਥਣਾਂ ਨੂੰ ਮੂੰਹ ਵਿਚ ਦਬਾਈ ਝੂਲਦੇ ਜਿਹੇ ਦਿਖਾਈ ਦੇਂਦੇ। ਇਹ ਅਨੁਮਾਨ ਲਾਉਣਾ ਮੁਸ਼ਕਿਲ ਹੋ ਜਾਂਦਾ ਕਿ ਮਾਂ ਦੀ ਗੋਦੀ ਵਿਚਲਾ ਬੱਚਾ ਜੀਵਿਤ ਹੈ ਜਾਂ ਮਰ ਚੁੱਕਿਆ ਹੈ ਤੇ ਮਾਂ ਨੇ ਵੀ ਉਸ ਨੂੰ ਘੁੱਟ ਕੇ ਫੜਿਆ ਹੁੰਦਾ। ਚੇਤਰ ਤੋਂ ਹੌਲੀ-ਹੌਲੀ ਮੌਤਾਂ ਦੀ ਗਿਣਤੀ ਵਧਣ ਲੱਗ ਪਈ। ਗਲੀਆਂ ਵਿਚ, ਸੜਕਾਂ ਉੱਤੇ ਘਾਟਾਂ ਉੱਤੇ, ਜੰਗਲਾਂ ਵਿਚ ਜਿੱਧਰ ਦੇਖੋ, ਲਾਸ਼ਾ ਹੀ ਲਾਸ਼ਾਂ ਪਈਆਂ ਨਜ਼ਰ ਆਉਂਦੀਆਂ।

ਉਸ ਵੇਲੇ ਉਤਕਲ ਦੇ ਪਰਮ ਮਿੱਤਰ, ਪਰਮ ਸਹਾਇਕ ਰੇਵੇਨਸ਼ਾ ਸ਼ਾਇਦ ਨਵੇਂ

1. ਇਕ ਗੌਣੀ--ਲੱਗਭਗ ਪੰਜ ਕਿਲੋਗ੍ਰਾਮ

ਕਮਿਸ਼ਨਰ ਬਣ ਕੇ ਆਏ ਸਨ। ਸਤੰਬਰ ਜਾਂ ਅਕਤੂਬਰ ਵਿਚ ਸਰਕਾਰ ਤੋਂ ਚਿੱਠੀ ਆਈ ਕਿ ਮੀਂਹ ਨਾ ਹੋਣ ਕਾਰਣ ਉੜੀਸਾ ਵਿਚ ਕਾਲ ਪੈਣ ਦੀ ਸੰਭਾਵਨਾ ਹੈ। ਪਰਜਾ ਦੀ ਰੱਖਿਆ ਕਰਨ ਲਈ ਸਰਕਾਰ ਵਲੋਂ ਕੋਈ ਉਚਿਤ ਪ੍ਰਬੰਧ ਕਰਨ ਦੀ ਲੋੜ ਹੈ ਜਾਂ ਨਹੀਂ ? ਜੇ ਲੋੜ ਹੈ ਤਾਂ ਕਿਸ ਤਰ੍ਹਾਂ ਦੀ ਯੋਜਨਾ ਹੋਵੇ ? ਸਰਕਾਰ ਦੇ ਪੱਤਰ ਦਾ ਉੱਤਰ ਦੇਣ ਲਈ ਕਚਹਿਰੀ ਦੇ ਸਾਰੇ ਕਾਰਿੰਦਿਆਂ ਤੇ ਕਰਮਚਾਰੀਆਂ ਨਾਲ ਉਹ ਸਲਾਹ-ਮਸ਼ਵਰਾ ਕਰਨ ਲੱਗੇ। ਦੋ ਸਿਰਸ਼ਤਾਦਾਰਾਂ ਨੇ ਦੱਸਿਆ—'ਕਾਲ ਪਏ, ਕੋਈ ਗੱਲ ਨਹੀਂ। ਪਿੰਡਾਂ ਵਿਚ ਜ਼ਿਮੀਂਦਾਰਾਂ ਦੇ ਘਰਾਂ ਵਿਚ ਕਾਫ਼ੀ ਧਾਨ ਮੌਜੂਦ ਹੈ, ਉਸ ਨਾਲ ਪੂਰਾ ਸਾਲ ਖ਼ੁਸ਼ੀ-ਖ਼ੁਸ਼ੀ ਨਿਕਲ ਜਾਏਗਾ।' ਜਦ ਸਿਰਸ਼ਤੇਦਾਰਾਂ ਨੇ ਅਜਿਹਾ ਦੱਸਿਆ ਤਾਂ ਉਨ੍ਹਾਂ ਦੇ ਮਨੋਰੰਜਨ ਲਈ ਉਨ੍ਹਾਂ ਦੇ ਪੇਸ਼ਕਾਰਾਂ ਨੂੰ ਤਾਂ ਕੁਝ ਹੋਰ ਵਧਾ-ਚੜ੍ਹਾ ਕੇ ਕਹਿਣਾ ਚਾਹੀਦਾ ਹੈ। ਕਮਿਸ਼ਨਰ ਦੇ ਪੇਸ਼ਕਾਰ ਨੇ ਦੱਸਿਆ ਕਿ ਗੋਪਾਲਪੁਰ ਪਿੰਡ ਦੇ ਜ਼ਿਮੀਦਾਰ ਦੇ ਘਰ ਉੱਤੇ ਦਸ-ਦਸ 'ਮਰੇਈਂ'[1] ਵਿਚ ਹਜ਼ਾਰ-ਹਜ਼ਾਰ 'ਛੇਲਾ'[2] ਧਾਨ ਮੌਜੂਦ ਹੈ। ਇਸ ਤੋਂ ਇਲਾਵਾ ਹਜ਼ਾਰ-ਹਜ਼ਾਰ ਛੇਲਾ 'ਖਣਿ'[3] ਵਿਚ ਬੰਦ ਪਏ ਹਨ। ਭੀਮਪੁਰ ਵਾਲੇ ਸ਼ਾਮ ਸਾਹੂ ਦੇ ਘਰ ਵਿਚ ਘੱਟ ਤੋਂ ਘੱਟ ਵੀ ਕਹੀਏ ਤਾਂ ਵੀ ਚਾਲ੍ਹੀ ਪੰਜਾਹ ਹਜ਼ਾਰ ਛੇਲਾ ਧਾਨ ਨਿਕਲੇਗਾ। ਇਸ ਤੋਂ ਇਲਾਵਾ ਹਰ ਪਿੰਡ ਵਿਚ ਛੋਟੇ ਮੋਟੇ ਸਾਹੂਕਾਰਾਂ ਦੇ ਘਰਾਂ ਵਿਚ ਭਰਪੂਰ ਧਾਨ ਹੈ। ਸਿਰਫ਼ ਗੋਦਾਮ ਖੋਲ੍ਹ ਦੇਣ ਤਾਂ ਸਾਰੇ ਉੜੀਸਾ ਨੂੰ ਦੋ ਮਹੀਨਿਆਂ ਲਈ ਸੰਭਾਲ ਲੈਣ। ਪੁਲਿਟੀਕਲ ਇਲਾਕੇ ਲਈ ਜੋ ਪੇਸ਼ਾਕਾਰ ਸਨ, ਉਹ ਪੰਜਾਹ ਹਜ਼ਾਰ ਤੋਂ ਵਧਾ ਕੇ ਲੱਖਾਂ ਦੇ ਹਿਸਾਬ ਦੇਣ ਲੱਗ ਪਏ। ਦੂਸਰੇ ਛੋਟੇ-ਮੋਟੇ ਕਰਮਚਾਰੀਆਂ ਤੋਂ ਜੋ ਵੀ ਸੂਚਨਾ ਮਿਲੀ ਉਸ ਹਿਸਾਬ ਨਾਲ ਤਾਂ ਉੜੀਸਾ ਵਿਚ ਜਿੰਨਾ ਧਾਨ ਮੌਜੂਦ ਹੈ, ਉਸੇ ਨਾਲ ਸਾਲ ਕੁ ਨਿਕਲ ਜਾਏਗਾ।

ਕਮਿਸ਼ਨਰ ਸਾਹਬ ਨੇ ਸਰਕਾਰ ਨੂੰ ਲਿਖ ਦਿੱਤਾ—ਉੜੀਸਾ ਵਿਚ ਕਾਲ ਪੈ ਸਕਦਾ ਹੈ, ਪਰ ਪ੍ਰਦੇਸ਼ ਵਿਚ ਕਾਫ਼ੀ ਧ਼ਾਨ ਮੌਜੂਦ ਹੈ ਜਿਸ ਨਾਲ ਪੂਰਾ ਸਾਲ ਨਿਕਲ ਜਾਏਗਾ। ਕਮਿਸ਼ਨਰ ਸਾਹਬ ਨੇ ਬੜੀ ਭੁੱਲ ਕੀਤੀ। ਉੜੀਸਾ ਵਿਚ ਸਚਮੁੱਚ ਧਾਨ ਹੈ ਜਾਂ ਨਹੀਂ, ਉਸ ਦਾ ਪਤਾ ਲਾਉਣਾ ਜ਼ਰੂਰੀ ਸੀ। ਉਸ ਉੱਤੇ ਇਹ ਵੀ ਵਿਚਾਰ ਕਰਨਾ ਚਾਹੀਦਾ ਸੀ ਕਿ ਜਿਨ੍ਹਾਂ ਕੋਲ ਧਾਨ ਹੈ, ਉਸ ਨੂੰ ਸੰਕਟ ਕਾਲ ਵਿਚ ਵੇਚਣ ਜਾਂ ਵੰਡਣ ਲਈ ਤਿਆਰ ਵੀ ਹੋਣਗੇ ਜਾਂ ਨਹੀਂ। ਇਸ ਤਰ੍ਹਾਂ ਦੀ ਖੋਜਬੀਣ ਤੋਂ ਬਾਅਦ ਜੇ ਉਹ ਲਿਖਦੇ ਤ੍ਰਾਂ ਠੀਕ ਹੁੰਦਾ। ਪਰ ਉੜੀਸਾ ਵਿਚ ਤੀਹ ਲੱਖ ਤੋਂ ਵੱਧ ਲੋਕ ਮਰ ਗਏ, ਉਸ ਤੋਂ ਵੱਧ ਏਧਰ-ਓਧਰ ਚਲੇ ਗਏ। ਇਹ ਤਾਂ ਵਿਧੀ ਦਾ ਵਿਧਾਨ ਸੀ, ਪਰ ਕਮਿਸ਼ਨਰ

---

1. ਮਰੇਈ ..... ਬਾਂਸ ਦਾ ਬਣਿਆ ਬਹੁਤ ਵੱਡਾ ਟੋਕਰਾ, ਜਿਸ ਉੱਤੇ ਗੋਹੇ ਦਾ ਲੇਪ ਕੀਤਾ ਹੁੰਦਾ ਹੈ। ਕਦੀ-ਕਦੀ ਆਕਾਰ ਵਿਚ ਇਹ ਕੋਠੜੀ ਵਾਂਗ ਵੱਡੇ ਵੀ ਹੁੰਦੇ ਹਨ।
2. ਛੇਲਾ-ਇਕ ਨਾਪ, ਦੋ ਬੋਰਿਆਂ ਤੋਂ ਵੱਧ।
3. ਖਣਿ-ਗਾੜ-ਅਨਾਜ ਰੱਖਣ ਦਾ ਟੋਆ, ਜਿਸ ਵਿਚ ਅਨਾਜ ਰੱਖ ਕੇ ਉਪਰ ਤੋਂ ਢੱਕ ਦਿੱਤਾ ਜਾਂਦਾ ਹੈ। ਖਣਿ ਦਾ ਅਰਥ ਹੈ ਖਾਣ।

ਸਾਹਬ ਨੂੰ ਸਦਬੁੱਧੀ ਕਿਥੋਂ ਆਉਂਦੀ।

ਫੱਗਣ ਦੇ ਆਰੰਭ ਵਿਚ ਲੋਕ ਮਰਨ ਲੱਗ ਪਏ। ਮੌਤਾਂ ਦੀ ਗਿਣਤੀ ਦਿਨ-ਪ੍ਰਤੀ ਦਿਨ ਵਧਣ ਲੱਗ ਪਈ। ਸੜਕ, ਘਾਟ, ਅਮਰਾਈ, ਮੈਦਾਨ, ਜਿਧਰ ਦੇਖੋ ਉੱਧਰ ਲਾਸ਼ਾਂ ਹੀ ਲਾਸ਼ਾਂ ਦਿਖਾਈ ਪੈਣ ਲੱਗ ਪਈਆਂ। ਹੌਲੀ-ਹੌਲੀ ਜਿਵੇਂ ਸਾਰਾ ਪ੍ਰਦੇਸ਼, ਲਾਸ਼ਾ ਨਾਲ ਭਰ ਗਿਆ। ਚੌਲ ਰੁਪਏ ਦੇ ਦਸ ਸੇਰ ਹੋ ਗਏ। ਸਿਰਫ ਤਿੰਨ-ਚਾਰ ਦਿਨ ਲਈ ਰੁਪਏ ਦੇ ਤਿੰਨ ਸੇਰ ਮਿਲੇ। ਉਹ ਵੀ ਸ਼ਹਿਰ ਵਿਚ ਮਿਲਦਾ ਨਹੀਂ ਸੀ। ਤਿੰਨ-ਚਾਰ ਦਿਨ ਦੇ ਬਾਅਦ ਰੰਗੂਨ ਤੋਂ ਚਾਵਲ ਪਹੁੰਚਿਆ, ਤਾਂ ਜਾ ਕੇ ਫਿਰ ਉਹ ਦਸ ਸੇਰ ਮਿਲਣ ਲੱਗਾ। ਸ਼ਹਿਰ ਵਿਚ ਤਾਂ ਜਿਵੇਂ ਕਿਵੇਂ ਮਿਲ ਜਾਂਦਾ ਸੀ, ਪਰ ਪਿੰਡਾਂ ਵਿਚ ਮਿਲਣਾ ਇਕਦਮ ਮੁਸ਼ਕਿਲ ਹੋ ਗਿਆ। ਪਿੰਡਾਂ ਦੇ ਜਿਨ੍ਹਾਂ ਘਰਾਂ ਵਿਚ ਧਾਨ-ਚੌਲ ਸਨ ਉਨ੍ਹਾਂ ਨੇ ਛੁਪਾ ਲਏ। ਅਨੇਕਾਂ ਘਰਾਂ ਵਿਚ ਟੋਏ ਬਣਾ ਕੇ ਉਨ੍ਹਾਂ ਵਿਚ ਧਾਨ ਭਰ ਕੇ ਛੁਪਾ ਦਿੱਤਾ। ਜਿਨ੍ਹਾਂ ਨੇ ਸਸਤਾ ਸਮਝ ਕੇ ਗਾਂ-ਬੱਲਦ ਖ਼ਰੀਦੇ ਸਨ, ਹੈਰਾਨੀ ਦੀ ਗੱਲ ਤਾਂ ਇਹ ਕਿ ਉਹ ਮਰ ਗਏ। ਉਨ੍ਹਾਂ ਦੇ ਨਾਲ-ਨਾਲ ਉਨ੍ਹਾਂ ਸ਼ਾਹੂਕਾਰਾਂ ਦੇ ਘਰ ਦੇ ਗਾਂ-ਬੱਲਦ ਵੀ ਮਰ ਗਏ। ਇਹ ਸਭ ਮੇਰੀਆਂ ਦੇਖੀਆਂ ਹੋਈਆਂ ਘਟਨਾਵਾਂ ਹਨ, ਅਵਿਸ਼ਵਾਸ ਕਰਨ ਦਾ ਕੋਈ ਕਾਰਣ ਵੀ ਨਹੀਂ ਹੈ। ਜਿਨ੍ਹਾਂ ਮਹਾਜਨਾਂ ਨੇ ਆਪਣਾ ਧਾਨ ਵੇਚ ਕੇ ਪੈਸੇ ਜਮ੍ਹਾ ਕਰ ਲਏ ਸਨ, ਉਹ ਸਾਰੇ ਰੁਪਏ ਤੇ ਸੋਨਾ ਪਤਾ ਨਹੀਂ ਕਿਧਰ ਉੱਡ ਗਏ। ਕਾਲ ਦੇ ਪਹਿਲੇ ਸਾਲ ਧਾਨ ਰੁਪਏ ਦਾ ਬਾਲੇਸ਼ਵਰੀ ਵਜ਼ਨ ਵਿਚ ਲੱਗਭਗ ਡੇਢ ਸੌ ਸੇਰ ਤੇ ਚਾਵਲ ਡੇਢ ਮਣ ਮਿਲਦਾ ਸੀ। ਉਹੀਂ ਚਾਵਲ ਕਾਲ ਦੇ ਵੇਲੇ ਦਸ ਸੇਰ ਦੇ ਭਾਅ ਮਿਲਣ ਲੱਗਾ ਤਾਂ ਸਥਿਤੀ ਕਾਫ਼ੀ ਭੈੜੀ ਹੋ ਗਈ। ਹੈਰਾਨੀ ਤਾਂ ਇਹ ਹੈ ਕਿ ਪਿਛਲੇ ਪੰਜ-ਸੱਤ ਸਾਲ ਤੋਂ ਚਾਵਲ ਬਾਲੇਸ਼ਵਰੀ ਦਸ ਸੇਰ ਪ੍ਰਤੀ ਰੁਪਏ ਦੇ ਹਿਸਾਬ ਤੋਂ ਵਿਕ ਰਿਹਾ ਹੈ, ਪਰ ਸਥਿਤੀ ਕਿਉਂ ਨਹੀਂ ਵਿਗੜ ਰਹੀ ? ਹੁਣ ਰੁਪਿਆ, ਚਾਵਲ ਤੇ ਪੈਸਾ ਦੋਨੋਂ ਦੁਰਲੱਭ ਸਨ। ਝੱਟਪੱਟ ਬਾਹਰ ਤੋਂ ਲਿਆਉਣ ਦਾ ਕੋਈ ਉਪਾਅ ਨਹੀਂ ਸੀ। ਮਾਰਚ ਜਾਂ ਅਪ੍ਰੈਲ ਤਕ ਕਮਿਸ਼ਨਰ ਸਾਹਬ ਨੂੰ ਉੜੀਸ਼ਾ ਦੀ ਸਹੀ ਸਥਿਤੀ ਦੇ ਬਾਰੇ ਵਿਚ ਗਿਆਨ ਹੋਇਆ ਤੇ ਉਨ੍ਹਾਂ ਨੇ ਉੜੀਸਾ ਦੀ ਸਹਾਇਤਾ ਲਈ ਚਾਵਲ ਦਾ ਪ੍ਰਬੰਧ ਕਰਨ ਲਈ ਸਰਕਾਰ ਨੂੰ ਬੇਨਤੀ ਕੀਤੀ। ਸਰਕਾਰ ਨੇ ਸ਼ਾਇਦ ਉਨ੍ਹਾਂ ਦੀ ਪਹਿਲੀ ਚਿੱਠੀ ਦੀ ਉਨ੍ਹਾਂ ਨੂੰ ਯਾਦ ਦਿਵਾਈ ਤੇ ਪੱਤਰ ਲਿਖਿਆ- ਤੁਸੀਂ ਚਾਵਲ ਲਈ ਤਾਰ ਭੇਜਿਆ ਹੈ, ਪਰ ਤਾਰ ਦੇ ਜ਼ਰੀਏ ਚਾਵਲ ਤਾਂ ਨਹੀਂ ਭੇਜਿਆ ਜਾ ਸਕਦਾ। ਅੱਜਕਲ੍ਹ ਕਲਕੱਤਾ ਤੋਂ ਪੁਰੀ ਤਕ ਜੋ ਸੁੰਦਰ ਟਰੰਕ ਰੋਡ ਹੈ ਉਹ ਉਸ ਵੇਲੇ ਨਹੀਂ ਸੀ। ਉਸ ਵੇਲੇ ਉਹ ਉੱਚਾ-ਨੀਵਾਂ ਬੀਆਬਾਨ ਹੀ ਸੀ। ਉਹ ਵੀ ਕਿਧਰੇ ਕਿਧਰੇ ਜੰਗਲ ਤੇ ਡਾਕੂਆਂ ਨਾਲ ਭਰਪੂਰ ਸੀ। ਇਸ ਲਈ ਸੜਕ ਰਾਹੀਂ ਚਾਵਲ ਲਿਆਉਣ ਦੀ ਕੋਈ ਸੰਭਾਵਨਾ ਨਹੀਂ ਸੀ। ਲੂਣ ਮਹਾਲ ਦੇ ਉੱਠ ਜਾਣ ਤੋਂ ਬਾਅਦ ਬਾਲੇਸ਼ਵਰੀ ਸਮੁੰਦਰੀ ਜਹਾਜ਼ ਵੀ ਲੁਪਤ ਹੋ ਗਏ ਸਨ। ਬਾਲੇਸ਼ਵਰ-ਨਿਵਾਸੀਆਂ ਨੇ ਜਲ-ਜਹਾਜ਼ ਨਾਂ ਦੀ ਇਕ ਚੀਜ਼ ਦਾ ਸਿਰਫ ਨਾਂ ਸੁਣਿਆ ਹੋਇਆ ਸੀ। ਸਰਕਾਰ ਕਲਕੱਤਾ ਤੋਂ ਜਹਾਜ਼ ਕਿਰਾਏ ਉੱਤੇ ਲਿਆ ਕੇ ਰੰਗੂਨ ਤੇ ਬੰਗਲਾਦੇਸ਼ ਤੋ ਚਾਵਲ ਭੇਜਣ ਲੱਗੀ। ਥਾਂ-ਥਾਂ ਅਨਾਜ ਖੇਤਰਾਂ ਦੀ ਸਥਾਪਨਾ ਸਰਕਾਰ ਵਲੋਂ ਹੋਈ। ਅਨਾਜ-ਖੇਤਰ ਦੇ ਬਾਰੇ ਪਿੰਡਾਂ

ਵਿਚ ਪ੍ਰਚਾਰ ਹੋਣ ਲੱਗ ਪਿਆ ਤੇ ਅੰਨ ਦੀ ਤਲਾਸ਼ ਵਿਚ ਕੰਗਾਲ ਲੋਕ ਸ਼ਹਿਰ ਵਲ ਭੱਜੇ। ਪੰਦਰਾਂ-ਵੀਹਾਂ ਦਿਨਾਂ ਤੋਂ ਉਨ੍ਹਾਂ ਨੂੰ ਅੰਨ ਦੇ ਦਰਸ਼ਨ ਨਹੀਂ ਹੋਏ ਸਨ। ਕੱਚੇ ਪੱਤੇ ਤੇ ਨਾ ਖਾਣ ਜੋਗ ਫਲ ਆਦਿ ਖਾ ਕੇ ਉਹ ਕਿਸੇ ਤਰ੍ਹਾਂ ਜੀਵਿਤ ਸਨ। ਅੰਨ ਦੀ ਆਸ ਵਿਚ ਭੱਜਦੇ ਹੋਏ ਸ਼ਹਿਰ ਆਏ, ਪਰ ਇੰਨੀ ਦੂਰ ਪਹੁੰਚਦੇ ਕਿਵੇਂ ? ਅੱਧੇ ਤੋਂ ਤਿੰਨ-ਚੌਥਾਈ ਲੋਕ ਤਾਂ ਰਸਤੇ ਵਿਚ ਹੀ ਮਰ ਗਏ ਤੇ ਬਾਕੀ ਜਿਹੜੇ ਪਹੁੰਚੇ ਉਨ੍ਹਾਂ ਨੇ ਸਿਰਫ਼ ਇਕ-ਇਕ ਵਕਤ ਖਾਣਾ ਖਾਧਾ ਤੇ ਕੋਈ ਹੈਜ਼ੇ ਨਾਲ ਤੇ ਕੋਈ ਹੋਰ ਰੋਗਾਂ ਨਾਲ ਮਰ ਗਏ। ਉਨ੍ਹਾਂ ਦਾ ਢਿੱਡ ਤਾਂ ਸੁੱਕਿਆ ਹੋਇਆ ਹੀ ਸੀ, ਉਸ ਤੇ ਉਹ ਅੰਨ ਲਈ ਤਰਸ ਰਹੇ ਸਨ। ਜੋ ਜਿੰਨਾ ਖਾ ਸਕਦਾ ਸੀ, ਖਾ ਗਿਆਂ। ਹਜ਼ਮ ਕਰਨ ਦੀ ਤਾਕਤ ਨਹੀਂ ਸੀ। ਇੰਨਾ ਖਾਣਾ ਢਿੱਡ ਸੰਭਾਲਦਾ ਕਿਵੇਂ। ਦੂਜੇ ਦਿਨ ਸਵੇਰ ਹੁੰਦੇ ਹੁੰਦੇ ਹੈਜ਼ਾ ਜਾਂ ਕੋਈ ਬਿਮਾਰੀ ਫੈਲ ਗਈ ਤੇ ਦੋ ਤਿੰਨ ਦਿਨ ਦੇ ਅੰਦਰ ਸਾਰੇ ਮੌਤ ਦਾ ਸ਼ਿਕਾਰ ਹੋ ਗਏ। ਖ਼ਾਲੀ ਢਿੱਡ ਕੰਗਾਲਾਂ ਲਈ ਡਾਕਟਰ ਆਏ। ਸਰਕਾਰ ਨੇ ਕਲਕੱਤੇ ਤੋਂ ਕਿਸ਼ਤੀਆਂ ਵਿਚ ਸਾਬੂਦਾਣਾ ਮੰਗਵਾਇਆ। ਪਰ ਲਾਭ ਕੁਝ ਨਾ ਹੋਇਆ। ਲਗਭਗ ਸਾਰੇ ਮਰ ਗਏ। ਅੰਨ-ਖੇਤਰ ਦੇ ਚਾਰੋਂ ਪਾਸੇ ਤੇ ਸ਼ਹਿਰ ਵਿਚ ਲੱਗਭਗ ਸਾਰੀਆਂ ਥਾਵਾਂ ਉੱਤੇ ਲਾਸ਼ਾਂ ਪਈਆਂ ਮਿਲੀਆਂ। ਸਵੇਰੇ ਮੇਹਤਰ ਲੋਕ ਉਨ੍ਹਾਂ ਲਾਸ਼ਾਂ ਨੂੰ ਬੈਲਗੱਡੀਆਂ ਵਿਚ ਭਰ ਭਰ ਕੇ ਨਦੀ ਵਲ ਲੈ ਜਾਂਦੇ। ਇਸ ਲੇਖਕ ਨੇ ਆਪ ਉਹ ਸਭ ਦੇਖਿਆ ਹੈ। ਅੰਨ-ਖੇਤਰ ਵਿਚ ਬਚੇ ਹੋਏ ਚਾਵਲ ਰੁਪਏ ਵਿਚ ਦਸ ਸੇਰ ਦੇ ਹਿਸਾਬ ਨਾਲ ਆਮ ਲੋਕਾਂ ਨੂੰ ਵੇਚਣ ਦੀ ਵਿਵਸਥਾ ਹੋਈ ਸੀ। ਪਰ ਜਿਸ-ਜਿਸ ਨੂੰ ਵੇਚਣ ਜਾਂ ਜਿੰਨਾ ਚਾਹੋ ਓਨਾ ਵੇਚਣ ਉੱਤੇ ਰੋਕ ਸੀ। ਰੀਲੀਫ਼ ਕਮੇਟੀ ਦੇ ਮੈਂਬਰ ਹਰ ਇਕ ਨੂੰ ਇਕ ਸੇਰ ਤੋਂ ਇਕ ਰੁਪਏ ਤਕ ਦੇ ਚਾਵਲ ਲੈਣ ਲਈ ਟਿਕਟ ਦੇਂਦੇ ਸਨ। ਉਹ ਟਿਕਟ ਵਿਖਾ ਕੇ ਲੋਕ ਗੋਦਾਮ ਤੋਂ ਚਾਵਲ ਖ਼ਰੀਦਦੇ ਸਨ।

ਧਰਤੀ ਉੱਤੇ ਕੁਝ ਵੀ ਚਿਰਸਥਾਈ ਨਹੀਂ ਹੈ। ਕਾਲ ਵੀ ਇਕ ਦਿਨ ਸਮਾਪਤ ਹੋ ਗਿਆ। ਕਾਲ ਦੇ ਦੂਜੇ ਸਾਲ ਗਲੀਆਂ ਵਿਚ ਕਈ ਮੁੰਡੇ-ਕੁੜੀਆਂ, ਔਰਤ-ਮਰਦ ਘੁੰਮਦੇ-ਫਿਰਦੇ ਨਜ਼ਰ ਆਏ। ਉਹ ਅੰਨ-ਖੇਤਰ ਖੀਆ, (ਅੰਨ-ਖੇਤਰ ਵਿਚ ਖਾਧੇ ਲੋਕ) ਹਨ, ਇਸ ਲਈ ਹਿੰਦੂ ਸਮਾਜ ਨੇ ਉਨ੍ਹਾਂ ਨੂੰ ਉਚਿਤ ਵਿਦਿਆ ਦਿੱਤੀ। ਇਥੇ ਹੀ ਹਿੰਦੂ ਤੇ ਈਸਾਈ ਧਰਮ ਵਿਚ ਫ਼ਰਕ ਦਾ ਪਤਾ ਲਗਦਾ ਹੈ। ਸਾਡੇ ਸਮਾਜ ਵਿਚ ਆਪਣੇ ਹੀ ਧਰਮ ਦੇ ਲੋਕਾਂ ਨੇ ਆਪਣੀ ਰੱਖਿਆ ਲਈ, ਦੂਜਿਆਂ ਦੇ ਹੱਥੋਂ ਅੰਨ ਗ੍ਰਹਿਣ ਕੀਤਾ ਤਾਂ ਅਸੀਂ ਉਨ੍ਹਾਂ ਨੂੰ ਦੁਰਕਾਰ ਕੇ ਨਸਾ ਦਿੱਤਾ, ਪਰ ਦੂਰ ਦੇਸ਼ ਤੋਂ ਆਏ ਵੱਖਰੇ ਧਰਮ ਦੇ ਲੋਕਾਂ ਨੇ ਉਨ੍ਹਾਂ ਦਾ ਆਦਰ ਸਹਿਤ ਪਾਲਨ ਕਰਕੇ ਉਨ੍ਹਾਂ ਨੂੰ ਸਿੱਖਿਅਤ ਕੀਤਾ ਤੇ ਯੋਗ ਬਣਾਇਆ। ਇਸ ਤੋਂ ਅਸੀਂ ਸਾਹਸ ਨਾਲ ਇਹ ਕਹਿ ਸਕਦੇ ਹਾਂ ਕਿ ਈਸਾਈ ਧਰਮ ਤੋਂ ਜਾਤੀ ਪਤਿਤ-ਪਾਵਨ ਹੈ। ਹਿੰਦੂ ਸਮਾਜ ਨੇ ਉਸ ਵੇਲੇ ਜੋ ਉਨ੍ਹਾਂ ਦਾ ਬਾਈਕਾਟ ਕੀਤਾ ਸੀ, ਇਸ ਦੇ ਲਈ ਧਰਮ ਜ਼ਿੰਮੇਵਾਰ ਨਹੀਂ ਹੈ। ਇਹ ਦੋਸ਼ ਸਮਾਜ ਦੇ ਅਵਿਵੇਕੀ ਲੋਕਾਂ ਦਾ ਹੈ। ਵਿਰੋਧੀ ਸਥਿਤੀ ਵਿਚ ਪੈ ਕੇ ਪ੍ਰਾਣ ਬਚਾਉਣ ਲਈ ਅਤਿਅੰਤ ਨੀਚ ਤੇ ਅਛੂਤ ਜਾਤੀ ਦਾ ਛੂਹਿਆ ਹੋਇਆ ਅੰਨ ਗ੍ਰਹਿਣ ਕਰਨ ਨਾਲ ਦੋਸ਼ ਨਹੀਂ

ਲੱਗਦਾ। ਇਹ ਪੁਰਾਣ ਸ਼ਾਸਤਰਾਂ ਵਿਚ ਲਿਖਿਆ ਹੈ। ਰਾਜ ਰਿਸ਼ੀ ਵਿਸ਼ਵਾਮਿੱਤਰ ਨੇ ਇਕ ਵਾਰ ਆਪਣੇ ਪ੍ਰਾਣ ਬਚਾਉਣ ਲਈ ਚੰਡਾਲ ਦੁਆਰਾ ਪਕਾਇਆ ਹੋਇਆ ਕੂਕਰ-ਮਾਂਸ ਖਾਧਾ ਸੀ ਤੇ ਫਿਰ ਮਹਾਂਰਿਸ਼ੀ 'ਮੰਡਲੀ ਵਿਚ ਸਥਾਨ ਪ੍ਰਾਪਤ ਕੀਤਾ ਸੀ। ਇਹ ਸਪਸ਼ਟ ਤੌਰ ਤੇ ਮਹਾਭਾਰਤ ਵਿਚ ਦੱਸਿਆ ਗਿਆ ਹੈ।

# 14. ਠਾਕੁਰ ਮਾਂ ਦੀ ਪਰਲੋਕ-ਯਾਤਰਾ

ਠਾਕੁਰ ਮਾਂ ਦੀ ਪਰਲੋਕ-ਯਾਤਰਾ ਮੇਰੇ ਜੀਵਨ ਵਿਚ ਇਕ ਵਿਸ਼ੇਸ਼ ਮਹੱਤਵ ਦਾ ਦਿਨ ਸੀ। ਸੰਨ 1867 ਜੇਠ ਮਹੀਨੇ, ਸ਼ਾਮ ਵੇਲੇ ਕਰੀਬ ਪੰਜ ਵਜੇ ਮੇਰੀ ਜੀਵਨਦਾਤਾ, ਪ੍ਰਤਿਪਾਲਿਕਾ ਠਾਕੁਰ ਮਾਂ ਕੁਚਿਲਾ ਦੇਈ ਪਰਲੋਕ ਸਿਧਾਰੀ । ਦੇਹਾਂਤ ਵੇਲੇ ਉਹ ਚੁਹੱਤਰ ਵਰ੍ਹੇ ਦੀ ਸੀ । ਮੇਰੀ ਜੀਵਨ-ਰੱਖਿਆ ਲਈ ਜਿਵੇਂ ਪਰਮਾਤਮਾ ਨੇ ਉਨ੍ਹਾਂ ਨੂੰ ਅੱਜ ਤਕ ਧਰਤੀ ਉੱਤੇ ਜੀਵਿਤ ਰੱਖਿਆ ਸੀ । ਮੈਂ ਹੁਣ ਆਤਮ-ਰੱਖਿਆ ਦੇ ਸਮਰੱਥ ਹੋ ਗਿਆ ਸੀ । ਇਸ ਲਈ ਇਸ ਜੰਜਾਲਮਈ ਦੁਨੀਆ ਵਿਚ ਉਨ੍ਹਾਂ ਨੂੰ ਹੋਰ ਰਹਿਣ ਦੀ ਲੋੜ ਨਹੀਂ ਸੀ ਰਹੀ ।

ਮੇਰੇ ਜੀਵਨ ਦੀ ਰੱਖਿਆ ਤੇ ਧਰਤੀ ਦੀ ਜਵਾਲਾ-ਵੇਦਨਾ ਸਹਿਣ ਕਰਨਾ ਹੀ ਜਿਵੇਂ ਉਨ੍ਹਾਂ ਦੇ ਜੀਵਨ ਦਾ ਉਦੇਸ਼ ਸੀ । ਠਾਕੁਰ ਬਾਬਾ, ਕ੍ਰਿਸ਼ ਸੈਨਾਪਤੀ ਮੁਰਸ਼ਦਾਬਾਦਾ ਨਵਾਬ ਦੀ ਸਰਕਾਰ ਵਿਚ ਦਰਬਾਨ ਜਾਂ ਜਮਾਂਦਾਰ ਵਰਗੀ ਕਿਸੇ ਮਾਮੂਲੀ ਨੌਕਰੀ ਉੱਤੇ ਸਨ । ਉਥੇ ਪਰਦੇਸ ਵਿਚ ਹੀ ਉਨ੍ਹਾਂ ਦਾ ਦਿਹਾਂਤ ਹੋਇਆ ਸੀ । ਉਸ ਵੇਲੇ ਠਾਕੁਰ ਮਾਂ ਬੇਸਹਾਰਾ ਸੀ, ਸਿਰਫ ਉਨ੍ਹਾਂ ਦੇ ਦੋ ਪੁੱਤਰ ਸਨ ।

ਠਾਕੁਰ ਮਾਂ ਦਰਮਿਆਨੇ ਕੱਦ ਦੀ ਫ਼ਰਜ਼-ਪਾਲਕ ਔਰਤ ਸੀ । ਗੱਠਵੀਂ ਦੇਹ, ਗੋਰਾ ਰੰਗ, ਚੁਹੱਤਰ ਸਾਲ ਵਿਚ ਵੀ ਉਨ੍ਹਾਂ ਦੇ ਦੰਦ ਸਹੀ ਸਲਾਮਤ ਸਨ ਤੇ ਸਿਰ ਦੇ ਅੱਧੇ ਤੋਂ ਜ਼ਿਆਦਾ ਵਾਲ ਕਾਲੇ ਸਨ । ਉਹ ਸਹਿਜ ਤੇ ਸ਼ਾਂਤ-ਸਰਲ ਸੁਭਾਅ ਦੀ ਸੀ । ਸੁਭਾਅ ਵਾਂਗ ਗੱਲਾਂ ਵੀ ਧੀਰਜ ਤੇ ਕੋਮਲਤਾ ਨਾਲ ਕਰਦੀ ਸੀ । ਚੀਖ਼ ਕੇ ਗੱਲਾਂ ਕਰਦਿਆਂ ਉਨ੍ਹਾਂ ਨੂੰ ਕਿਸੇ ਨੇ ਕਦੀ ਨਹੀਂ ਵੇਖਿਆ । ਉਸ ਵੇਲੇ ਪਿੰਡ ਵਿਚ ਅਨੇਕ ਲੜਾਕੀਆਂ ਵਿਧਵਾਵਾਂ ਸਨ । ਉਹ ਜਦੋਂ ਆਪਸ ਵਿਚ ਝਗੜ ਪੈਂਦੀਆਂ ਤਾਂ ਠਾਕੁਰ ਮਾਂ ਆਪਣੇ ਬੂਹੇ ਬੰਦ ਕਰ ਲੈਂਦੀ ਸੀ । ਮੇਰੀ ਤਾਈ, ਯਾਨੀ ਉਨ੍ਹਾਂ ਦੀ ਵੱਡੀ ਨੂੰਹ ਥੋੜ੍ਹੀ ਘਮੰਡੀ ਸੀ ਤੇ ਉਸ ਦੀ ਬੋਲੀ ਵੀ ਖਰ੍ਹਵੀਂ ਸੀ । ਕਿਸੇ ਗੱਲੋਂ ਜਦੋਂ ਉਹ ਉੱਚੀ ਉੱਚੀ ਬਕਦੀ ਤਾਂ ਠਾਕੁਰ ਮਾਂ ਉਥੋਂ ਚਲੀ ਜਾਂਦੀ । ਜੇ ਜ਼ਿਆਦਾ ਕਸ਼ਟ ਹੁੰਦਾ ਤਾਂ ਘਰ ਦੇ ਅੰਦਰ ਹਨੇਰੇ ਕੋਨੇ ਵਿਚ ਬੈਠ ਕੇ ਰੋਂਦੀ ਰਹਿੰਦੀ । ਉਨ੍ਹਾਂ ਨੂੰ ਠਹਾਕਾ ਮਾਰ ਕੇ ਹੱਸਦਿਆਂ ਮੈਂ ਕਦੀ ਨਹੀਂ ਦੇਖਿਆ । ਘੋਰ ਉਪਰਾਮਤਾ ਦਾ ਪਰਛਾਵਾਂ ਸਦਾ ਉਨ੍ਹਾਂ ਦੇ ਚਿਹਰੇ ਉੱਤੇ ਛਾਇਆ ਰਹਿੰਦਾ । ਉਹ ਬੜੀ ਨਿਸ਼ਚਾਵਾਨ ਤੇ ਧਰਮ ਦਾ ਪਾਲਣ ਕਰਨ ਵਾਲੀ ਸੀ । ਸਾਰੇ ਵਰਤ ਤੇ ਪੂਜਾ ਆਦਿ ਕਰਦੀ, ਸਾਲ ਦੇ ਜ਼ਿਆਦਾਤਰ ਮਹੀਨਿਆਂ ਵਿਚ ਵਰਤ ਰੱਖਦੀ ਜਾਂ ਹਲਕਾ ਅੰਨ ਗ੍ਰਹਿਣ ਕਰਦੀ । ਗਊ ਮਾਤਾ ਉਤੇ ਸਵਾਰ ਹੋਣਾ, ਅਰਥਾਤ ਬੈਲਗੱਡੀ ਉੱਤੇ ਬੈਠਣਾ ਪਾਪ ਹੈ, ਇਸ ਲਈ ਉਨ੍ਹਾਂ ਨੇ ਪੈਦਲ ਹੀ ਕਈ ਤੀਰਥਾਂ ਦੀ

ਯਾਤਰਾ ਕੀਤੀ ਸੀ। ਤਿੰਨ-ਚਾਰ-ਮਹੀਨੇ ਵਿਚ ਕਦੀ-ਕਦਾਈਂ ਬੁਖ਼ਾਰ ਕਾਰਣ ਬਿਸਤਰ ਤੇ ਪੈਣ ਤੋਂ ਇਲਾਵਾ, ਮੈਂ ਉਨ੍ਹਾਂ ਨੂੰ ਕਦੀ ਕਿਸੇ ਹੋਰ ਸਰੀਰਕ ਪੀੜਾ ਨਾਲ ਗ੍ਰਸਤ ਨਹੀਂ ਦੇਖਿਆ।

ਸਰਘੀ ਵੇਲੇ ਬਿਸਤਰ ਛੱਡ ਕੇ ਅੱਧੀ ਰਾਤ ਤਕ ਸਿਰ ਝੁਕਾਈ ਕੰਮ ਵਿਚ ਲੱਗੀ ਰਹਿੰਦੀ। ਬਿਨਾਂ ਪ੍ਰਯੋਜਨ ਉਹ ਕਿਸੇ ਨਾਲ ਗੱਲ ਤਕ ਨਾ ਕਰਦੀ। ਦੁਪਹਿਰ ਵੇਲੇ ਇਸ਼ਨਾਨ ਆਦਿ ਤੋਂ ਬਾਅਦ ਪੂਜਾ-ਸੇਵਾ, ਸ਼ਾਮ ਵੇਲੇ ਮਾਲਾ ਫੇਰਨਾ, ਭਜਨ ਕਰਨਾ ਜਾਂ ਪੁਰਾਣ-ਸੁਣਨ ਤੋਂ ਬਾਅਦ ਜੋ ਸਮਾਂ ਬਚਦਾ ਉਸ ਵਿਚ ਉਹ ਘਰ ਦੇ ਕੰਮ-ਕਾਜ ਵਿਚ ਲੱਗੀ ਰਹਿੰਦੀ। ਅੱਧੀ ਰਾਤ ਦੇ ਵੇਲੇ ਸਾਰੇ ਖਾ-ਪੀ ਕੇ ਸੌਂ ਜਾਂਦੇ ਤਾਂ ਕਿਤੇ ਉਹ ਭੋਜਨ ਕਰ ਕੇ ਸੌਂਦੀ ਸੀ। ਉਹ ਸਿਰਫ਼ ਤਿੰਨ-ਚਾਰ ਘੰਟੇ ਹੀ ਸੌਂਦੀ ਸੀ। ਨੀਂਦ ਵੀ ਇੰਨੀ ਕੱਚੀ ਸੀ ਕਿ ਘਰ ਵਿਚ ਜੇ ਹੌਲੀ-ਜਿਹੀ ਆਵਾਜ਼ ਵੀ ਹੋਵੇ ਜਾਂ ਕੋਈ ਹੌਲੀ-ਜਿਹੀ ਵੀ ਬੁਲਾਵੇ ਤਾਂ ਉਹ ਉੱਠ ਬੈਠਦੀ ਸੀ।

ਉਨ੍ਹਾਂ ਦੀ ਸੰਪਤੀ ਵਿਚ ਬਾਂਸ ਦੀਆਂ ਬਣੀਆਂ ਤਿੰਨ ਪੇਟੀਆਂ ਸੀ। ਇਨ੍ਹਾਂ ਵਿਚ ਇਕ ਵਿਚ ਕਈ ਤਰ੍ਹਾਂ ਦੀਆਂ ਜੜੀਆਂ-ਬੂਟੀਆਂ ਤੇ ਦਵਾਈਆਂ ਭਰੀਆਂ ਹੋਈਆਂ ਸਨ। ਦੂਜੀ ਵਿਚ ਸਾਗ-ਸਬਜ਼ੀਆਂ ਤੇ ਫਲਾਂ ਦੇ ਬੀਜ। ਤੀਜੀ ਸਭ ਤੋਂ ਵੱਡੀ ਪੇਟੀ ਸੀ ਤੇ ਉਸ ਵਿਚ ਸਾਰੇ ਘਰ ਦੀਆਂ ਟੁੱਟੀਆਂ ਫੁੱਟੀਆਂ, ਇਧਰ-ਓਧਰ ਦੀਆਂ ਚੀਜ਼ਾਂ ਪਈਆਂ ਰਹਿੰਦੀਆਂ ਸਨ, ਜਿਨ੍ਹਾਂ ਨੂੰ ਉਹ ਕਦੀ ਸੁੱਟਦੀ ਨਹੀਂ ਸੀ। ਘਰ ਵਿਚ, ਪਿੰਡ ਵਿਚ ਕੋਈ ਬੱਚਾ ਬਿਮਾਰ ਹੋ ਜਾਏ ਤਾਂ ਉਹ ਆਪ ਇਲਾਜ ਕਰਨ ਬੈਠ ਜਾਂਦੀ। ਉਨ੍ਹਾਂ ਦੀ ਤੇ ਬੱਚਿਆਂ ਦੀ ਬਿਮਾਰੀ ਦੀ ਗੱਲ ਵੈਦ ਜੀ ਕੀ ਜਾਣਨਗੇ ? ਉਸ ਵੇਲੇ ਪਿੰਡ ਵਾਲਿਆਂ ਨੇ ਡਾਕਟਰ ਦਾ ਨਾਂ ਤਕ ਨਹੀਂ ਸੁਣਿਆ ਸੀ। ਘਰ ਦੇ ਪਿਛਵਾੜੇ ਇਕ ਬਗ਼ੀਚਾ ਸੀ। ਘਰ ਦੇ ਕੰਮ-ਕਾਜ ਤੋਂ ਫ਼ੁਰਸਤ ਮਿਲਣ ਤੇ ਉਹ ਮਾਲੀ ਨੂੰ ਲੈ ਕੇ ਉਥੇ ਕੰਮ ਵਿਚ ਲੱਗ ਜਾਂਦੀ। ਮੌਸਮ ਦੇ ਫਲ-ਫੁੱਲਾਂ ਨਾਲ ਬਗ਼ੀਚਾ ਭਰਿਆ ਰਹਿੰਦਾ। ਬਾਜ਼ਾਰ ਤੋਂ ਸਾਗ-ਸਬਜ਼ੀਆਂ ਖ਼ਰੀਦਣ ਦੀ ਲੋੜ ਹੀ ਨਹੀਂ ਪੈਂਦੀ ਸੀ। ਠਾਕੁਰ ਮਾਂ ਚਲੀ ਗਈ ਹੈ, ਪਰ ਬਗ਼ੀਚੇ ਵਿਚ ਉਨ੍ਹਾਂ ਦੇ ਹੱਥ ਦਾ ਲਾਇਆ ਅੰਬ ਦਾ ਰੁੱਖ ਹੁਣ ਵੀ ਮੌਜੂਦ ਹੈ।

ਘਰ ਵਿਚ ਸਾਰਿਆਂ ਦੀ ਸੇਵਾ ਕਰਨੀ ਤੇ ਆਪ ਦੁੱਖ ਭੋਗਣਾ ਹੀ ਜਿਵੇਂ ਉਨ੍ਹਾਂ ਦਾ ਭਾਗ ਸੀ। ਉਨ੍ਹਾਂ ਦੇ ਕਸ਼ਟ ਦਾ ਪ੍ਰਮੁਖ ਕਾਰਣ ਸੀ ਮੇਰੇ ਪਿਤਾ ਜੀ ਦੀ ਮੌਤ। ਮੇਰੇ ਜੀਵਨ ਦੀ ਰੱਖਿਆ ਲਈ ਉਨ੍ਹਾਂ ਨੇ ਕਸ਼ਟ ਭੋਗੇ ਹਨ। ਉਸ ਨੂੰ ਹੁਣ ਵੀ ਯਾਦ ਕਰਨ ਨਾਲ ਮਨ ਵਿਚ ਬਹੁਤ ਦੁੱਖ ਹੁੰਦਾ ਹੈ। ਜਦੋਂ ਮੈਂ ਬਿਮਾਰ ਪਿਆ ਸੀ, ਤਾਂ ਪਤਾ ਨਹੀਂ ਕਿੰਨੇ ਦਿਨ ਕਿੰਨੀਆਂ ਰਾਤਾਂ, ਬਿਨਾਂ ਖਾਧੇ-ਪੀਤੇ, ਬਿਨਾਂ ਸੁੱਤੇ ਮੇਰੇ ਸਿਰਹਾਣੇ ਬਿਤਾਈਆਂ ਸਨ। ਗਾਂ ਦੂਰ ਚਰਨ ਵੇਲੇ ਵੀ, ਜਿਵੇਂ ਆਪਣੇ ਵੱਛੇ ਉੱਤੇ ਨਜ਼ਰ ਟਿਕਾਈ ਰੱਖਦੀ ਹੈ, ਉਸੇ ਤਰ੍ਹਾਂ ਹੀ ਠਾਕੁਰ ਮਾਂ, ਭਾਵੇਂ ਕਿਸੇ ਵੀ ਕੰਮ ਵਿਚ ਲੱਗੀ ਹੋਵੇ, ਉਨ੍ਹਾਂ ਦਾ ਧਿਆਨ ਮੇਰੇ ਵਲ ਰਹਿੰਦਾ। ਆਪਣੀ ਪਹਿਲੀ ਕਲਕੱਤਾ ਯਾਤਰਾ ਵੇਲੇ ਮੈਂ ਵੀਹ-ਬਾਈਂ ਸਾਲਾਂ ਦਾ ਸੀ। ਕਲਕੱਤੇ ਤੋਂ ਵਾਪਸ ਆ, ਘਰ ਪਹੁੰਚਣ ਵੇਲੇ ਸ਼ਾਮ ਹੋ ਗਈ ਸੀ। ਠਾਕੁਰ ਮਾਂ ਨੇ ਮੈਨੂੰ ਵੇਖਿਆ ਤਾਂ ਪਾਗਲਾਂ ਵਾਂਗ ਘਰ ਵਿਚ, ਵਿਹੜੇ ਵਿਚ ਤੇ

ਵਰਾਂਡੇ ਵਿਚ ਲੱਗਭਗ ਅੱਧੇ ਘੰਟੇ ਤਕ ਬੇਸੁੱਧ ਹੋ ਕੇ ਰੋਂਦੀ-ਸੁਬਕਦੀ ਰਹੀ। ਹੇ ਦਇਆ-ਵਾਨ ਪਰਮਾਤਮਾ। ਬੇਸਹਾਰਾ ਬੱਚਿਆਂ ਦੀ ਰੱਖਿਆ ਲਈ ਕੋਮਲ-ਸੁਭਾਅ ਨਾਰੀ ਦੇ ਹਿਰਦੇ ਵਿਚ ਕਿਸ ਤਰ੍ਹਾਂ ਮੋਹ-ਮਮਤਾ ਤੇ ਸਨੇਹ ਦੇ ਬੀਜ ਤੁਸੀਂ ਬੀਜੇ ਹਨ। ਮੇਰਾ ਵਿਸ਼ਵਾਸ ਹੈ, ਮੇਰੇ ਜੀਵਨ ਦੀ ਰੱਖਿਆ ਦਾ ਕਾਰਣ ਹੈ ਠਾਕੁਰ ਮਾਂ ਦਾ ਨਿਰਸਵਾਰਥ ਬਲੀਦਾਨ ਤੇ ਮੇਰੀ ਜੋ ਵੀ ਤਰੱਕੀ ਹੋਈ ਹੈ ਉਸ ਨੂੰ ਉਨ੍ਹਾਂ ਦੇ ਪੁੰਨ ਦਾ ਪ੍ਰਤੀਫਲ ਮੰਨਦਾ ਹਾਂ।

# 15. ਬਾਲੇਸ਼ਵਰ ਵਿਚ ਪ੍ਰੈੱਸ ਕੰਪਨੀ ਦੀ ਸਥਾਪਨਾ

ਅਸਲ ਵਿਚ ਵੇਖਿਆ ਜਾਏ ਤਾਂ ਸੰਨ 1857 ਦੇ ਸਿਪਾਹੀ-ਵਿਦ੍ਰੋਹ ਤੋਂ ਬਾਅਦ ਬੰਗਲਾ ਭਾਸ਼ਾ ਦੀ ਉੱਨਤੀ ਤੇ ਪ੍ਰਸਾਰ ਆਰੰਭ ਹੋਇਆ। ਈਸ਼ਵਰਚੰਦਰ ਵਿਦਿਆ ਸਾਗਰ, ਪੂਜੈਪਾਦ ਭੂਦੇਵ ਮੁਖੋਪਾਧਿਆਏ, ਵਿਗਿਆਵਰ ਅਕਸ਼ੈ ਕੁਮਾਰ ਦੱਤ ਆਦਿ ਦੁਆਰਾ ਰਚੀਆਂ ਵਿਭਿੰਨ ਪੁਸਤਕਾਂ ਨਾਲ ਬੰਗਾਲ ਤੇ ਉੜੀਸਾ ਵਿਚ ਪਾਠ-ਪੁਸਤਕਾਂ ਦਾ ਅਭਾਵ ਦੂਰ ਹੋਇਆ ਸੀ। ਪ੍ਰਸੰਨ ਕੁਮਾਰ ਸਰਵਾਧਿਕਾਰੀ, ਬਾਬੂ ਤਰਿਣੀਚਰਣ ਚੱਟੋਪਾਧਿਆਏ ਅਤੇ ਪੰਡਿਤ ਲੋਹਾਰਾਮ ਆਦਿ ਸੁਪ੍ਰਸਿੱਧ ਵਿਦਵਾਨਾਂ ਨੇ ਅੰਕਗਣਿਤ, ਬੀਜਗਣਿਤ, ਭੂਗੋਲ ਤੇ ਵਿਆਕਰਣ ਆਦਿ ਵਿਸ਼ਿਆ ਉੱਤੇ ਅਨੇਕ ਪੁਸਤਕਾਂ ਦੀ ਰਚਨਾ ਕੀਤੀ ਸੀ। ਇਨ੍ਹਾਂ ਪੁਸਤਕਾਂ ਨਾਲ ਵਿਦਿਆਲਿਆਂ ਦੇ ਵਿਦਿਆਰਥੀਆਂ ਨੂੰ ਬੜੀ ਸਹਾਇਤਾ ਵੀ ਮਿਲੀ। ਇਸ ਤੋਂ ਪਹਿਲਾਂ ਸਕੂਲਾਂ ਲਈ ਜੋ ਪੁਸਤਕਾਂ ਨਿਰਧਾਰਿਤ ਸਨ, ਉਨ੍ਹਾਂ ਸਾਰਿਆਂ ਦੀ ਭਾਸ਼ਾ ਜਟਿਲ ਤੇ ਵਿਸ਼ੇ ਵੀ ਉਸੇ ਤਰ੍ਹਾਂ ਅਨਉਪਯੋਗੀ ਸਨ। ਪਰ ਉਤਕਲ ਭਾਸ਼ਾ ਵਿਚ ਤਿੰਨ ਭਾਗਾਂ ਵਿਚ ਨੀਤੀ ਕਥਾਵਾਂ ਤੇ ਹਿਤੋਪਦੇਸ਼ ਪ੍ਰਕਾਸ਼ਿਤ ਹੋਇਆ ਸੀ। ਇਹੀਂ ਪੁਸਤਕਾਂ ਸਕੂਲਾਂ ਦੇ ਆਰੰਭ ਨਾਲ ਪਾਠ-ਪੁਸਤਕਾਂ ਦੇ ਰੂਪ ਵਿਚ ਪ੍ਰਵਾਨ ਹੋਈਆਂ ਸਨ ਤੇ ਅਜੇ ਤਕ ਪਾਠ-ਪੁਸਤਕਾਂ ਦੇ ਰੂਪ ਵਿਚ ਪ੍ਰਚਲਿਤ ਹਨ। ਕੋਈ ਨਵੀਂ ਪੁਸਤਕ ਪ੍ਰਕਾਸ਼ਿਤ ਹੀ ਨਹੀਂ ਹੋਈ। ਉੜੀਆ ਭਾਸ਼ਾ ਦੇ ਸੰਬੰਧ ਵਿਚ ਕੁਝ ਕਹਿਣ ਵੇਲੇ ਬੰਗਾਲੀ ਅਧਿਆਪਕ ਤੇ ਬੰਗਾਲੀ ਬਾਬੂ ਲੋਕ ਜਿਸ ਤਰ੍ਹਾਂ ਦੇ ਭਾਵ ਵਿਅਕਤ ਕਰਦੇ ਹਨ, ਉਹ ਅਸਲ ਵਿਚ ਆਪਣੀ ਮਾਤਾ ਦੇ ਪ੍ਰਤੀ ਅਪਮਾਨ ਜਿਹਾ ਲੱਗਦਾ ਹੈ ਤੇ ਉਦੋਂ ਮਨ ਕਰੋਧ ਨਾਲ ਭਰ ਜਾਂਦਾ ਹੈ, ਦਿਲ ਨੂੰ ਗਹਿਰੀ ਸੱਟ ਪਹੁੰਚਦੀ ਹੈ। ਉਸ ਵੇਲੇ ਮਨ ਵਿਚ ਇਕ ਅਜਿਹੀ ਧਾਰਣਾ ਪੈਦਾ ਹੋਈ ਸੀ ਕਿ ਕੀ ਵਾਸਤਵ ਵਿਚ ਆਪਣੀ ਮਾਤ-ਭਾਸ਼ਾ ਦੀ ਉੱਨਤੀ ਨਾ ਹੋਣ ਤੇ ਅਸੀਂ ਹਮੇਸ਼ਾ ਹੋਰ ਪ੍ਰਦੇਸ਼ਾਂ ਦੇ ਲੋਕਾਂ ਵਲ ਹੀ ਦੇਖਦੇ ਰਹਾਂਗੇ ਤੇ ਸਾਡੀ ਰਾਸ਼ਟਰੀ ਭਾਸ਼ਾ ਦੀ ਉੱਨਤੀ ਦੀ ਸੰਭਾਵਨਾ ਤਕ ਨਹੀਂ ਰਹੇਗੀ ? ਭਾਸ਼ਾ ਦੀ ਉੱਨਤੀ ਦਾ ਕੀ ਕੋਈ ਉਪਾਅ ਹੈ ? ਉਸ ਸਮੇਂ ਰਾਤ-ਦਿਨ ਉਹ ਭਾਵਨਾ ਮੈਨੂੰ ਸਤਾਉਂਦੀ ਰਹੀ ਤੇ ਮੇਰਾ ਇਕੋ-ਇਕ ਉਦੇਸ਼ ਬਣ ਗਿਆ ਕਿ ਪ੍ਰਾਣ ਦੇ ਕੇ ਵੀ ਆਪਣੀ ਮਾਤ-ਭਾਸ਼ਾ ਦੀ ਉੱਨਤੀ ਲਈ ਕੁਝ ਕਰਨਾ ਹੋਏਗਾ। ਉਸ ਵੇਲੇ ਮੇਰੀ ਉਮਰ ਉੱਨੀਂ - ਵੀਹ ਸਾਲ ਦੀ ਸੀ ਤੇ ਮੈਂ ਵਿਦਿਆ-ਵਿਹੂਣਾ ਸ਼ਕਤੀਹੀਣ ਤੇ ਗ਼ਰੀਬ ਸੀ।

ਉਸ ਵੇਲੇ ਬੰਗਲਾ ਭਾਸ਼ਾ ਵਿਚ ਹਰ ਮਹੀਨੇ ਵਿਭਿੰਨ ਵਿਸ਼ਿਆਂ ਉੱਤੇ ਛੋਟੀਆਂ-

ਮੋਟੀਆਂ ਪੁਸਤਕਾਂ ਛਪਦੀਆਂ ਰਹਿੰਦੀਆਂ ਸਨ। ਮੈਂ ਕਿਤਾਬਾਂ ਖ਼ਰੀਦ ਲਿਆਉਂਦਾ, ਕੁਝ ਬਾਲੇਸ਼ਵਰ ਸ਼ਹਿਰ ਦੇ ਸੁਨਾਹਟ ਪਿੰਡ ਦੇ ਨਿਵਾਸੀ ਬਾਬੂ ਦਾਮੋਦਰ ਪ੍ਰਸਾਦ ਦਾਸ ਜੀ ਦੇ ਪੁਸਤਕਾਲੇ ਤੋਂ ਲਿਆ ਕੇ ਪੜ੍ਹਿਆ ਕਰਦਾ ਸੀ। ਦਾਮੋਦਰ ਬਾਬੂ ਆਪ ਪੜ੍ਹਨ-ਨਾ ਪੜ੍ਹਨ, ਸਾਡੇ ਲਈ ਹਰ ਤਰ੍ਹਾਂ ਦੀਆਂ ਪੁਸਤਕਾਂ ਲਿਆ ਕੇ ਰੱਖਦੇ ਸਨ। ਹੁਣ ਯਾਦ ਕਰਦਾ ਹਾਂ, ਉਸ ਵੇਲੇ ਪ੍ਰਕਾਸ਼ਿਤ ਜ਼ਿਆਦਾਤਰ ਪੁਸਤਕਾਂ ਦੀ ਭਾਸ਼ਾ ਕਿੰਨੀ ਕਠਿਨ ਸੀ ਤੇ ਵਿਸ਼ਾ ਨੀਤੀ-ਗਿਆਨ ਸੰਪਨ ਪਾਠਕ ਲਈ ਬਿਲਕੁਲ ਪੜ੍ਹਨ ਦੇ ਅਯੋਗ ਸੀ। ਖ਼ੈਰ ਹੈ, ਉਨ੍ਹਾਂ ਪੁਸਤਕਾਂ ਦੇ ਨਾਂ ਤਕ ਹੁਣ ਅਲੋਪ ਹੋ ਗਏ ਹਨ। ਪਰ ਜੋ ਥੋੜ੍ਹੀਆਂ ਜਿਹੀਆਂ ਉੱਤਮ ਪੁਸਤਕਾਂ ਸਨ, ਉਹ ਹੁਣ ਵੀ ਹਨ ਤੇ ਬੰਗ ਸਾਹਿਤ-ਸੰਸਾਰ ਵਿਚ ਰਤਨ ਸਰੂਪ ਵਿਦਮਾਨ ਰਹਿਣਗੀਆਂ।

ਬੰਗਲਾ ਦੀ ਕੋਈ ਨਵੀਂ ਪੁਸਤਕ ਹੱਥ ਲੱਗਦੀ ਤਾਂ ਮੈਂ ਉਸ ਨੂੰ ਉਲਟ-ਪੁਲਟ ਕੇ ਦੇਰ ਤਕ ਦੇਖਦਾ ਤੇ ਸੋਚਣ ਲੱਗਦਾ-ਉੜੀਆ ਭਾਸ਼ਾ ਵਿਚ ਉਸ ਵਰਗੀ ਪੁਸਤਕ ਕਦੋਂ ਨਿਕਲੇਗੀ ? ਅਚੇਤ ਹੀ ਹਉਕਾ ਨਿਕਲ ਆਉਂਦਾ। ਉਸ ਵੇਲੇ ਬੰਗ ਭਾਸ਼ਾ ਵਿਚ ਇਕ ਮਾਤਰ ਮਾਸਿਕ ਪਤ੍ਰਿਕਾ ਨਿਕਲਦੀ ਸੀ 'ਵਿਵਿਧਾਰਥ ਸੰਗ੍ਰਹਿ'। ਮੇਰੇ ਭਰਾ ਨਿੱਤਿਆਨੰਦ ਉਸਦੇ ਗਾਹਕ ਸਨ। ਮੈਨੂੰ ਉਨ੍ਹਾਂ ਤੋਂ ਪਤ੍ਰਿਕਾ ਪੜ੍ਹਨ ਨੂੰ ਮਿਲ ਜਾਂਦੀ ਸੀ ਤੇ ਮੈਂ ਉਸ ਨੂੰ ਤਿੰਨ-ਚਾਰ ਵਾਰ ਪੜ੍ਹ ਲੈਂਦਾ ਸੀ। ਉਸ ਵੇਲੇ ਬੰਗਲਾ ਵਿਚ ਸਿਰਫ਼ ਦੋ ਸਪਤਾਹਿਕ ਪਤ੍ਰਿਕਾਵਾਂ ਨਿਕਲਦੀਆਂ ਸਨ ...... 'ਸੋਮ ਪ੍ਰਕਾਸ਼' ਤੇ ਐਜੂਕੇਸ਼ਨ ਗਜ਼ਟ'। ਬਾਲੇਸ਼ਵਰ ਦੇ ਇਕ ਪ੍ਰਮੁੱਖ ਜ਼ਿਮੀਂਦਾਰ 'ਸੋਮਪ੍ਰਕਾਸ਼' ਦੇ ਗਾਹਕ ਸਨ ਤੇ 'ਐਜੂਕੇਸ਼ਨ ਗਜ਼ਟ' ਜ਼ਿਲ੍ਹਾ ਸਕੂਲ ਵਿਚ ਆਉਂਦੀ ਸੀ। ਕਾਫ਼ੀ ਯਤਨ ਤੋਂ ਬਾਅਦ ਕਦੀ-ਕਦਾਈਂ ਇਕ ਅੱਧ ਪੜ੍ਹਨ ਨੂੰ ਮਿਲਦੀ ਸੀ। ਵਿਸ਼ੇਸ਼ ਆਕੁਲਤਾ ਨਾਲ ਮਨ ਵਿਚ ਕਦੀ-ਕਦਾਈਂ ਇਹ ਭਾਵਨਾ ਉੱਠਦੀ ਕਿ ਕੀ ਉੜੀਆ ਵਿਚ ਕਦੀ ਅਜਿਹੀ ਸਪਤਾਹਿਕ ਪਤ੍ਰਿਕਾ ਪ੍ਰਕਾਸ਼ਿਤ ਨਹੀਂ ਹੋਏਗੀ ? ਨਾਲ ਹੀ ਨਿਰਾਸ਼ਾਜਨਕ ਉੱਤਰ ਮਿਲਦਾ ਮਨ ਤੋਂ — ਅਸੰਭਵ, ਅਸੰਭਵ। ਉਸ ਵੇਲੇ ਕਲਕੱਤਾ ਵਿਚ ਸਰਕਾਰ ਬਹਾਦੁਰ ਦੀ ਆਰਥਿਕ ਸਹਾਇਤਾ ਨਾਲ ਇਕ ਅਨੁਵਾਦ ਸਮਿਤੀ ਗਠਿਤ ਹੋਈ ਸੀ। ਕਦੀ ਕਿਸੇ ਵਿਦਵਾਨ ਦੁਆਰਾ ਕਿਸੇ ਅੰਗ੍ਰੇਜ਼ੀ ਪੁਸਤਕ ਦਾ ਬੰਗਲਾ ਰੁਪਾਂਤਰ ਕਰਕੇ ਸੈਂਕੜੇ ਰੁਪਿਆਂ ਦਾ ਪੁਰਸਕਾਰ ਪਾਉਣ ਦੀ ਗੱਲ ਸੁਣਦਾ ਤਾਂ ਅਨੁਵਾਦਿਤ ਪੁਸਤਕ ਮੰਗਾ ਕੇ ਪੜ੍ਹਦਾ ਤੇ ਮਨ ਈਰਖਾ ਨਾਲ ਭਰ ਜਾਂਦਾ। ਮਨ ਵਿਚ ਆਉਂਦਾ ਕਿ ਕਿਉਂ ਸਰਕਾਰ ਉਤਕਲ ਵਿਚ ਅਜਿਹੀ ਅਨੁਵਾਦ ਸਮਿਤੀ ਦੀ ਸਥਾਪਨਾ ਨਹੀਂ ਕਰ ਰਹੀ ?

ਰਾਤ-ਦਿਨ ਮਨ ਵਿਚ ਇਹੀ ਭਾਵਨਾ ਰਹਿੰਦੀ ਸੀ ..... ਦੇਸ਼ ਦੇ ਪੜ੍ਹੇ-ਲਿਖੇ ਵੱਡੇ ਲੋਕਾਂ ਦੇ ਮਨ ਵਿਚ ਮਾਤਭਾਸ਼ਾ ਦੇ ਪ੍ਰਤੀ ਪ੍ਰੇਮ ਕਦੋਂ ਜਾਗ੍ਰਿਤ ਹੋਏਗਾ ? ਉਸ ਵੇਲੇ ਉਤਕਲ ਵਿਚ ਅੰਗ੍ਰੇਜ਼ੀ ਤੇ ਫ਼ਾਰਸੀ ਪੜ੍ਹੇ-ਲਿਖੇ ਬਾਬੂ ਲੋਕ ਉੜੀਆ ਪੁਸਤਕ ਨੂੰ ਛੋਹਣਾ ਵੀ ਸ਼ੁੱਧ ਰੂਪ ਵਿਚ ਉੜੀਆ ਕਹਿਲਾਉਣ ਨੂੰ ਅਪਮਾਨ ਦਾ ਵਿਸ਼ਾ ਮੰਨਦੇ ਸਨ। ਕਰਮਚਾਰੀਆਂ ਦੀ ਭਾਸ਼ਾ ਅੰਗ੍ਰੇਜ਼ੀ, ਫ਼ਾਰਸੀ ਤੇ ਉੜੀਆ ਦੀ ਖਿਚੜੀ ਸੀ, ਤੇ ਉਹ ਲਿਖਦੇ ਵੀ ਸਨ, ਬੋਲ-ਚਾਲ ਦੀ ਸ਼ੈਲੀ ਵਿਚ। ਆਪਣੇ ਘਰ ਦੇ ਖ਼ਰਚਿਆਂ ਦਾ ਹਿਸਾਬ ਤਕ ਉਹ ਫ਼ਾਰਸੀ ਵਿਚ ਲਿਖਦੇ ਸਨ। ਪਹਿਲਾਂ ਕਚਹਿਰੀ ਦੀ ਭਾਸ਼ਾ ਪੂਰਣ ਰੂਪ ਵਿਚ ਫ਼ਾਰਸੀ ਸੀ। ਸੰਨ

1836 ਵਿਚ ਸਰਕਾਰ ਨੇ ਉਸ ਨੂੰ ਰੱਦ ਕਰ ਕੇ ਦੇਸੀ ਭਾਸ਼ਾ ਚਲਾਈ ਸੀ। ਪਰ ਉਸ ਨਾਲ ਕੀ ਬਣਦਾ ? ਕਾਫ਼ੀ ਯਤਨਾਂ ਨਾਲ ਬਾਬੂਆਂ ਤੇ ਕਰਮਚਾਰੀਆਂ ਨੇ ਫ਼ਾਰਸੀ ਸਿੱਖੀ ਸੀ, ਉਸ ਭਾਸ਼ਾ ਵਿਚ ਲਿਖਣਾ ਤੇ ਗੱਲ-ਬਾਤ ਵਿਚ ਉਸਦਾ ਪ੍ਰਯੋਗ ਕਰਨਾ ਸਮਾਜ ਵਿਚ ਗੌਰਵ ਦਾ ਵਿਸ਼ਾ ਬਣ ਗਿਆ ਸੀ। ਉਨ੍ਹਾਂ ਨੂੰ ਉੜੀਆ ਵਿਚ ਲਿਖਣ-ਪੜ੍ਹਨ ਦਾ ਅਭਿਆਸ ਨਹੀਂ ਸੀ, ਇਸੇ ਲਈ ਜਨਤਾ ਦੀਆਂ ਦਰਖ਼ਾਸਤਾਂ ਉੜੀਆ ਵਿਚ ਹੋਣ ਦੇ ਬਾਵਜੂਦ ਕਚਹਿਰੀ ਦੇ ਅੰਦਰ ਰਜਿਸਟਰ ਵਗ਼ੈਰਾ ਫ਼ਾਰਸੀ ਵਿਚ ਲਿਖੇ ਜਾਂਦੇ ਸਨ।

ਬਾਲੇਸ਼ਵਰ ਦੇ ਬਾਰਾਬਾਟੀ ਸਕੂਲ ਤੇ ਮਿਸ਼ਨ ਸਕੂਲਾਂ ਵਿਚ ਉੜੀਆ ਪੜ੍ਹਾਈ ਜਾਂਦੀ ਸੀ। ਜ਼ਿਲ੍ਹਾ ਸਕੂਲ ਦੇ ਮੁੰਡੇ ਉੜੀਆ ਪੜ੍ਹਨਗੇ, ਸਰਕਾਰ ਤੋਂ ਇਹ ਆਦੇਸ਼ ਮਿਲਿਆ ਜ਼ਰੂਰ ਸੀ, ਪਰ ਮੁੰਡਿਆਂ ਕੋਲ ਉੜੀਆ ਦੀ ਇੱਕ ਵੀ ਕਿਤਾਬ ਨਹੀਂ ਸੀ। ਵਿਦਿਆਰਥੀ ਜਦੋਂ ਉੜੀਆ ਕਿਤਾਬ ਲਈ ਆਪਣੇ ਸਰਪ੍ਰਸਤਾਂ ਤੋਂ ਪੈਸੇ ਮੰਗਦੇ ਤਾਂ ਉਨ੍ਹਾਂ ਨੂੰ ਜਵਾਬ ਮਿਲਦਾ .....'ਤੇਰੀ ਤਾਂ ਮਾਸਟਰ ਕੋਲੋਂ ਉੜੀਆ ਦੀ ਪੜ੍ਹਾਈ ਹੋ ਚੁੱਕੀ ਹੈ, ਹੁਣ ਹੋਰ ਕੀ ਪੜ੍ਹੇਂਗਾ ? ਜਾਹ ਅੰਗ੍ਰੇਜ਼ੀ ਪੜ੍ਹ।' ਜ਼ਿਲ੍ਹਾ ਸਕੂਲ ਵਿਚ ਸੰਸਕ੍ਰਿਤ ਤੇ ਉੜੀਆ ਪੜ੍ਹਾਉਣ ਲਈ ਸੋਰੋ-ਨਿਵਾਸੀ ਆਰਤਤਾਣ ਨੰਦ 'ਪੰਡਤ' ਦੇ ਰੂਪ ਵਿਚ ਨਿਯੁਕਤ ਹੋਏ ਸਨ। ਪਹਿਲਾਂ ਸੰਸਕ੍ਰਿਤ ਪੜ੍ਹੇ-ਲਿਖੇ ਪੰਡਤ ਵੀ ਉੜੀਆ ਪੜ੍ਹਨ-ਪੜ੍ਹਾਉਣ ਤੋਂ ਘ੍ਰਿਣਾ ਕਰਦੇ ਸਨ। ਆਪ ਹੱਥਲਿਖਿਤ ਉੜੀਆ ਪੜ੍ਹ ਜਾਂ ਲਿਖ ਨਹੀਂ ਸਕਦੇ ਸਨ। ਪ੍ਰਵਾਸ ਵਿਚ ਰਹਿਣ ਵਾਲੇ ਪੰਡਤ ਜਦੋਂ ਘਰ ਚਿੱਠੀ ਲਿਖਦੇ ਤਾਂ ਕਿਸੇ ਦੂਸਰੇ ਤੋਂ ਲਿਖਵਾ ਲੈਂਦੇ। ਵਿਦਿਆਰਥੀ ਉੜੀਆ ਪੁਸਤਕ ਖ਼ਰੀਦ ਕੇ ਨਾ ਲਿਆਉਣ ਤਾਂ ਵੀ ਠੀਕ। ਪੰਡਤ ਜੀ ਵਿਦਿਆਰਥੀਆਂ ਨੂੰ ਵਿਦਿਆਸਾਗਰ ਕ੍ਰਿਤ 'ਉਪਕ੍ਰਮਣਿਕਾ' ਪੜ੍ਹਾ ਕੇ ਨਿਸ਼ਚਿੰਤ ਹੋ ਜਾਂਦੇ। ਇਧਰ ਸਾਰੇ ਅਧਿਆਪਕ ਬੰਗਾਲੀ ਸਨ। ਮੁੰਡੇ ਉੜੀਆ ਪੜ੍ਹਨ ਨਾ ਪੜ੍ਹਨ, ਉਨ੍ਹਾਂ ਦੀ ਨਿਗਰਾਨੀ ਕਰਨ ਦੀ ਉਨ੍ਹਾਂ ਨੂੰ ਕੋਈ ਲੋੜ ਨਹੀਂ ਸੀ। ਸਗੋਂ ਉਨ੍ਹਾਂ ਲਈ ਤਾਂ ਸਕੂਲ ਤੋਂ ਉੜੀਆ ਦੀ ਪੜ੍ਹਾਈ ਖ਼ਤਮ ਹੋ ਜਾਏ ਤਾਂ ਵਧੀਆ ਹੋਵੇ। ਅੰਗ੍ਰੇਜ਼ੀ ਸਕੂਲ ਦੇ ਮੁੰਡੇ ਅੰਗ੍ਰੇਜ਼ੀ ਮਿਲੀ ਬੰਗਲਾ ਬੋਲਦੇ ਸਨ, ਪਰ ਉੜੀਆ ਬੋਲਣ ਵਿਚ ਆਪਣਾ ਅਪਮਾਨ ਸਮਝਦੇ ਸਨ। ਇਸੇ ਤਰ੍ਹਾਂ ਬੇਇੱਜ਼ਤ ਹੋ ਕੇ ਅੰਗ੍ਰੇਜ਼ੀ ਸਕੂਲਾਂ ਵਿਚੋਂ ਵੀ ਉੜੀਆ ਭਾਸ਼ਾ ਪੂਰੀ ਤਰ੍ਹਾਂ ਨਾਲ ਨਿਕਲ ਗਈ ਸੀ।

ਪੂਜੈਪਾਦ ਜਗਨਨਾਥ ਦਾਸ, ਮਹਾਕਵੀ ਉਪੇਂਦਰ ਭੰਜ, ਕਵੀ ਅਭਿਮਨਿਊ, ਦੀਨ ਕ੍ਰਿਸ਼ਣ ਦਾਸ ਆਦਿ ਸਵਰਗਵਾਸੀ ਪਵਿੱਤਰ ਆਤਮਾਵਾਂ ਨੂੰ ਵਾਰ-ਵਾਰ ਪ੍ਰਣਾਮ ਕਰ ਰਿਹਾ ਹਾਂ। ਵਾਸਤਵ ਵਿਚ ਇਹ ਮਹਾਨ ਵਿਅਕਤੀ ਹੀ ਉੜੀਆ ਸਾਹਿਤ ਦੇ ਰੱਖਿਅਕ ਹਨ। ਇਨ੍ਹਾਂ ਦੁਆਰਾ ਰਚਿਤ ਗ੍ਰੰਥਾਵਲੀ ਹੀ ਉੜੀਆ ਸਾਹਿਤ ਦੀ ਨੀਂਹ ਹੈ। ਜਦੋਂ ਤੱਕ ਉੜੀਆ ਭਾਸ਼ਾ ਹੈ, ਉਦੋਂ ਤੱਕ ਇਨ੍ਹਾਂ ਮਹਾਨ ਵਿਅਕਤੀਆਂ ਦੇ ਮਹਿਮਾਮਈ ਨਾਂ ਉਤਕਲ ਵਿਚ ਚਰਚਿਤ ਰਹਿਣਗੇ।

ਉਤਕਲ ਦੇ ਹਰ ਪਿੰਡ ਵਿਚ ਜਗਨਨਾਥ ਦਾਸ ਲਿਖਿਤ 'ਭਾਗਵਤ' ਦਾ ਪਾਠ ਹੁੰਦਾ ਹੈ। ਵੱਡੇ-ਵੱਡੇ ਪਿੰਡਾਂ ਵਿਚ ਸਥਾਈ ਭਾਗਵਤ-ਪੀਠ ਸਥਾਪਿਤ ਤੇ ਪੂਜੇ ਜਾਂਦੇ ਹਨ। ਪਹਿਲਾਂ ਪਾਠਸ਼ਾਲਵਾਂ ਵਿਚ ਭਾਗਵਤ ਤੇ ਹੋਰ ਕਵੀਆਂ ਦੀਆਂ ਛੰਦ-ਰਚਨਾਵਾਂ

ਪਾਠ-ਪੁਸਤਕਾਂ ਦੇ ਰੂਪ ਵਿਚ ਨਿਰਧਾਰਿਤ ਸਨ। ਪਿੰਡਾਂ ਦੇ ਜ਼ਿਮੀਂਦਾਰਾਂ ਦੁਆਰਾ ਆਯੋਜਿਤ ਸਭਾਵਾਂ ਅਤੇ ਖੰਡਾਇਤਾਂ ਦੇ ਚਬੂਤਰਿਆਂ ਤੇ ਛੰਦ-ਰਚਨਾਵਾਂ ਦੀ ਚਰਚਾ ਮਨੋਰੰਜਨ ਦਾ ਇਕ ਮੁੱਖ ਸਾਧਨ ਸੀ। ਉਤਕਲ ਵਿਚ ਗੀਤਾ ਦਾ ਅਰਥ ਕਰਨ ਵਾਲਿਆਂ ਦਾ ਇਕ ਸੁਪਰਿਚਿਤ ਤੇ ਨਾਮੀ ਦਲ ਸੀ। ਰਜਵਾੜਿਆਂ ਦਾ ਭ੍ਰਮਣ ਕਰਕੇ ਰਾਜਿਆਂ ਨੂੰ ਗੀਤਾ ਦਾ ਅਰਥ ਸੁਣਾਉਣਾ ਉਸ ਦਲ ਦਾ ਪੇਸ਼ਾ ਸੀ। ਅਰਾਜਕਤਾ ਤੇ ਜੁਗਗਰਦੀ ਵੇਲੇ ਉਤਕਲ ਦੇ ਸਾਹਿਤ-ਭੰਡਾਰ ਦੇ ਕਈ ਅਨਮੋਲ ਗ੍ਰੰਥ ਨਸ਼ਟ ਹੋ ਗਏ। ਲੋਕ ਉਸ ਵੇਲੇ ਜੰਗਲਾਂ ਤੇ ਪਰਬਤਾਂ ਵਿਚ ਛੁਪੇ ਫਿਰ ਰਹੇ ਸਨ। ਸਾਹਿਤ-ਗ੍ਰੰਥਾਂ ਨੂੰ ਸੰਭਾਲ ਕੇ ਰੱਖਣ ਦੀ ਫੁਰਸਤ ਕਿਸ ਨੂੰ ਸੀ। ਫਿਰ ਵੀ ਉਹਨਾਂ ਕਈ ਗ੍ਰੰਥਾਂ ਨੂੰ ਹਿਰਦੇ ਵਿਚ ਗਹਿਰੇ ਛੁਪਾ ਕੇ ਰੱਖਿਆ ਹੋਇਆ ਸੀ। ਉਹ ਸਾਰੇ ਗ੍ਰੰਥ ਅੱਜ ਵੀ ਮੌਜੂਦ ਹਨ ਤੇ ਹਮੇਸ਼ਾ ਰਹਿਣਗੇ।

ਉਸ ਵੇਲੇ ਉੜੀਆ ਭਾਸ਼ਾ ਦਾ ਵਿਕਾਸ ਹੀ ਮੇਰਾ ਇੱਕੋ-ਇੱਕ ਉਦੇਸ਼ ਸੀ। ਦੂਸਰੇ ਕਾਰਜਾਂ ਵਿਚ ਨਿਯੁਕਤ ਰਹਿ ਕੇ ਵੀ ਸਿਰਫ਼ ਉਹ ਚਿੰਤਾ ਮਨ ਵਿਚ ਬਣੀ ਰਹਿੰਦੀ ਸੀ। ਬੰਗ ਭਾਸ਼ਾ ਵਿਚ ਜਿਸ ਤਰ੍ਹਾਂ ਹਰ ਦਿਨ ਨਵੀਆਂ-ਨਵੀਆਂ ਪੁਸਤਕਾਂ ਪ੍ਰਕਾਸ਼ਿਤ ਹੋ ਰਹੀਆਂ ਹਨ, ਉਸੇ ਤਰ੍ਹਾਂ ਉੜੀਆ ਵਿਚ ਕਿਵੇਂ ਪ੍ਰਕਾਸ਼ਿਤ ਹੋਣ, ਇਹੀ ਮੇਰਾ ਉਦੇਸ਼ ਸੀ। ਪਰ ਲੇਖਕ ਹੈਨ ਕਿੱਥੇ ? ਕੀ ਮੈਂ ਆਪ ਨਹੀਂ ਲਿਖ ਸਕਦਾ ? ਕਦੀ-ਕਦਾਈਂ ਬੰਗਲਾ 'ਸੋਮਪ੍ਰਕਾਸ਼' ਵਿਚ ਕੁਝ ਲਿਖਿਆ ਕਰਦਾ ਸੀ। ਮੇਰੇ ਪੱਤਰਾਂ ਨੂੰ ਛਾਪਣਗੇ, ਅਜਿਹਾ ਸੰਪਾਦਕ ਨੇ ਲਿਖਿਆ, ਜਿਸ ਨਾਲ ਮੇਰਾ ਸਾਹਸ ਵਧਿਆ ਤੇ ਉਤਸ਼ਾਹ ਵੀ। ਸਾਡੇ ਪਿੰਡ ਵਿਚ ਕ੍ਰਿਸ਼ਨ ਲੀਲਾ ਕਰਨ ਵਾਲੀ ਇਕ ਨਾਟਕ-ਮੰਡਲੀ ਸੀ। ਕਈ ਚੌਪਾਈਆਂ ਲਿਖ ਕੇ ਮੈਂ ਉਹਨਾਂ ਨੂੰ ਗਾਉਣ ਲਈ ਦਿੱਤੀਆਂ ਸਨ। ਮੁੰਡੇ ਗਾਉਂਦੇ ਤਾਂ ਮਨ ਵਿਚ ਅਪਾਰ ਆਨੰਦ ਉਮਡ ਉੱਠਦਾ। ਵਕਤ ਮਿਲਦੇ ਹੀ ਕੁਝ ਨਾ ਕੁਝ ਲਿਖ ਲਿਆ ਕਰਦਾ ਸੀ। ਉਹ ਸਭ ਭੂਤ-ਪ੍ਰੇਤ ਜਾਂ ਕੀ ਬਣਦੇ ਸਨ, ਪਤਾ ਨਹੀਂ। ਉਸੇ ਤਰ੍ਹਾਂ ਲਿਖਦੇ-ਲਿਖਦੇ ਮੈਂ ਗੱਦ ਵਿਚ ਇਕ ਕਿਤਾਬ ਲਿਖ ਲਈ। ਉਸ ਦਾ ਨਾਂ ਸੀ 'ਰਾਜ ਪੁੱਤਰ ਇਤਿਹਾਸ'। ਮਿੱਤਰਾਂ ਨੂੰ ਵਿਖਾਇਆ ਤਾਂ ਉਹ ਪੜ੍ਹ ਕੇ ਆਨੰਦਿਤ ਹੋਏ। ਇਹ ਸਭ ਤਾਂ ਹੋ ਗਿਆ, ਹੁਣ ਇਸ ਦੀ ਛਪਾਈ ਕਿਵੇਂ ਹੋਵੇ ? ਇਹੀਂ ਚਿੰਤਾ ਸੀ। ਉਤਕਲ ਵਿਚ ਉਦੋਂ ਪਤਿਤ-ਪਾਵਨ ਦੇ ਰੂਪ ਵਿਚ ਇੱਕੋ ਇੱਕ ਕਟਕ ਮਿਸ਼ਨ ਪ੍ਰੈੱਸ ਸੀ ? ਪੁਸਤਕ ਛਪਾਈ ਦੇ ਖ਼ਰਚ ਦੇ ਬਾਰੇ ਵਿਚ ਲਿਖਿਆ ਤਾਂ ਜਵਾਬ ਮਿਲਿਆ ....... ਫ਼ੀ ਫ਼ਰਮਾ ਤੀਹ ਰੁਪਏ। ਜੋੜ ਲਾ ਕੇ ਦੇਖਿਆ, ਮੇਰੀ ਪੁਸਤਕ ਨੂੰ ਛਾਪਣ ਵਿਚ ਤਿੰਨ ਸੌ ਰੁਪਏ ਲੱਗਣਗੇ। ਹਰੀ ਬੋਲ ਹਰੀ। ਰੁਪਏ ਕਿਥੇ ਤੇ ਮੈਂ ਕਿਥੇ ? ਉਦੋਂ ਤੱਕ ਇਕੱਠੇ ਮੈਂ ਇਕ ਸੌ ਰੁਪਏ ਵੀ ਹੱਥ ਵਿਚ ਨਹੀਂ ਫੜੇ ਸਨ। ਹਰ ਮਹੀਨੇ ਵੀਹ-ਪੰਝੀ ਰੁਪਏ ਦੀ ਤਨਖ਼ਾਹ, ਉਹ ਵੀ ਉਸੇ ਦਿਨ ਤਾਈ ਨੂੰ ਫੜਾ ਦੇਣੇ ਜ਼ਰੂਰੀ ਸਨ। ਥੋੜ੍ਹੀ ਜਿਹੀ ਦੇਰ ਹੋਵੇ ਤਾਂ ਸਫ਼ਾਈ ਦੇਣੀ ਪੈਂਦੀ ਸੀ। ਪੁਸਤਕ ਛਾਪਣ ਦੇ ਬਾਰੇ ਵਿਚ ਮੈਂ ਪੂਰੀ ਤਰ੍ਹਾਂ ਨਿਰਾਸ਼ ਹੋ ਗਿਆ। ਪਰ ਲਿਖਣ-ਕਾਰਜ ਤੋਂ ਵਿਮੁੱਖ ਨਾ ਹੋਇਆ। ਮੈਨੂੰ ਉਮੀਦ ਸੀ, ਮੈਨੂੰ ਲਿਖਦੇ ਵੇਖ ਕੋਈ ਨਾ ਕੋਈ ਲਿਖਣ ਦਾ ਤੇ ਪੁਸਤਕ ਪ੍ਰਕਾਸ਼ਿਤ ਕਰਨ ਦਾ ਯਤਨ ਜ਼ਰੂਰ ਕਰੇਗਾ। ਬੰਗਾਲੀ ਬਾਬੂਆਂ ਦੀ ਘ੍ਰਿਣਾ ਹੁਣ ਸਹਿਣਯੋਗ ਨਹੀਂ ਸੀ। ਸਥਿਰ ਰਹਿ ਸਕਣਾ

ਸੰਭਵ ਨਹੀਂ ਸੀ। ਪੂਜਨੀਕ ਈਸ਼ਵਰਚੰਦਰ ਵਿਦਿਆਸਾਗਰ ਦੇ ਆਦੇਸ਼ ਨਾਲ ਬੰਗਲਾ ਵਿਚ ਰਚੇ ਉਨ੍ਹਾਂ ਦੇ ਜੀਵਨ ਚਰਿੱਤਰ ਨੂੰ ਉੜੀਆ ਵਿਚ ਅਨੁਵਾਦ ਕਰਕੇ, ਕਲਕੱਤਾ ਦੇ ਬੈਪਟਿਸਟ ਮਿਸ਼ਨ ਪ੍ਰੈੱਸ ਤੋਂ ਛਪਵਾ ਲਿਆ। ਵਜ਼ੀਫਾ ਪਰੀਖਿਆ ਲਈ ਨਿਸ਼ਚਿਤ 'ਹਿਤੋਪਦੇਸ਼' ਦੀ ਥਾਂ 'ਜੀਵਨ-ਚਰਿਤ' ਪਾਠ-ਪੁਸਤਕ ਦੇ ਰੂਪ ਵਿਚ ਲੈ ਲਈ ਗਈ। ਇਸ ਤੋਂ ਬਾਅਦ ਵਿਆਕਰਣ ਦੀ ਇਕ ਛੋਟੀ ਜਿਹੀ ਪੁਸਤਕ ਤੇ ਗਣਿਤ ਦੀ ਇਕ ਪੁਸਤਕ ਲਿਖੀ। ਇਹ ਦੋਨੋਂ ਪੁਸਤਕਾਂ ਵੀ ਸਕੂਲਾਂ ਲਈ ਚੁਣ ਲਈਆਂ ਗਈਆਂ। ਉਸ ਵੇਲੇ ਮੇਰੇ ਸਹਿਪਾਠੀ ਇਕਾਇਲੂ ਰਘੂਨਾਥ ਪ੍ਰਸਾਦ ਭੂਯਾਂ ਨੇ 'ਸ਼੍ਰੇਣੀ ਪੀਠ' ਨਾਮਕ ਇਕ ਛੋਟੀ ਜਿਹੀ ਕਿਤਾਬ ਲਿਖੀ ਸੀ। ਉਹ ਵੀ ਵਜ਼ੀਫਾ ਪਰੀਖਿਆ ਲਈ ਹੇਠਲੀ ਕਲਾਸ ਦੀ ਪਾਠ ਪੁਸਤਕ ਦੇ ਰੂਪ ਵਿਚ ਚੁਣ ਲਈ ਗਈ। ਪਰ ਇਸ ਨਾਲ ਵੀ ਮਨ ਨਾ ਮੰਨਿਆ। ਸੋਚਣ ਲੱਗਾ, ਸਿਰਫ਼ ਸਕੂਲੀ ਮੁੰਡਿਆਂ ਦੇ ਉੜੀਆ ਪੁਸਤਕਾਂ ਪੜ੍ਹਨ ਨਾਲ ਕੀ ਹੋਏਗਾ ? ਬਾਹਰ ਦੇ ਲੋਕ ਉੜੀਆ ਕਿਤਾਬਾਂ ਪੜ੍ਹਨ ਉਦੋਂ ਹੋਏਗੀ ਨਾ ਮਾਤ ਭਾਸ਼ਾ ਦੀ ਉੱਨਤੀ। ਵਿਸ਼ੇਸ਼ ਕਰਕੇ ਉਸ ਵੇਲੇ ਲੋਕਾਂ ਨੂੰ ਗੱਦ ਪੜ੍ਹਨੀ ਆਉਂਦੀ ਨਹੀਂ ਸੀ। ਨੀਤੀ ਕਥਾ ਜਾਂ ਹਿਤੋਪਦੇਸ਼ ਉਨ੍ਹਾਂ ਦੇ ਹੱਥਾਂ ਵਿਚ ਫੜਾ ਦੇਣ ਤੇ ਉਹ ਉੱਚੀ ਆਵਾਜ਼ ਵਿਚ ਛੰਦ ਗੀਤਾਂ ਵਾਂਗ ਪੜ੍ਹਨ ਬੈਠ ਜਾਂਦੇ। ਕਈ ਰਾਗਨੀਆਂ ਦੇ ਢਾਂਚੇ ਵਿਚ ਢਾਲ ਕੇ ਕਿਸੇ ਤਰ੍ਹਾਂ ਪੜ੍ਹਦੇ। ਪਰ ਉਸ ਵਿਚ ਤੁਕ-ਜੋੜ ਨਾ ਹੁੰਦਾ। ਅਖ਼ੀਰ ਵਿਚ ਪੁਸਤਕ ਨੂੰ ਸੁੱਟ, ਗੁੱਸੇ ਹੋ ਕੇ ਕਹਿੰਦੇ ........ 'ਜਦ ਤੁਕ ਹੀ ਨਹੀਂ ਮਿਲਦੀ, ਤਾਂ ਇਹ ਕਿਹੋ ਜਿਹੀ ਪੁਸਤਕ ਹੈ ?' ਸਾਡੀ ਇੱਛਾ ਸੀ, ਲੋਕ ਘਰ-ਘਰ ਵਿਚ ਕਿਤਾਬਾਂ ਪੜ੍ਹਨ। ਪਰ ਲੱਗਦਾ ਹੈ, ਛੰਦਬੱਧ ਪੱਦ-ਪੁਸਤਕ ਨਾ ਹੋਈ ਤਾਂ ਉਹ ਪੜ੍ਹਨਗੇ ਨਹੀਂ। ਉਨ੍ਹਾਂ ਦੇ ਲਾਇਕ ਛੰਦਬੱਧ ਕਾਵਿ-ਪੁਸਤਕ ਲਿਖਣ ਦੀ ਸ਼ਕਤੀ ਕਿੱਥੇ ? ਚਿੰਤਾ ਕਰਨ ਲੱਗੋ ਤਾਂ ਅਕਲ ਆਪਣੇ ਆਪ ਆ ਜਾਂਦੀ ਹੈ। ਕਈ ਦਿਨ ਦੇ ਸੋਚ-ਵਿਚਾਰ ਨਾਲ ਰਸਤਾ ਨਜ਼ਰ ਆਇਆ ..... ਜੋ ਪੁਰਾਣੀਆਂ ਪੱਦ-ਪੁਸਤਕਾਂ ਹਨ, ਉਹ ਦੁਬਾਰਾ ਛਪਣ ਤੇ ਕਈ ਪੁਸਤਕਾਂ ਨਿਕਲ ਆਉਣਗੀਆਂ ਤੇ ਲੋਕ ਖ਼ੁਸ਼ੀ ਨਾਲ ਖ਼ਰੀਦ ਕੇ ਪੜ੍ਹਨਗੇ। ਤੇ ਇਨ੍ਹਾਂ ਪੁਸਤਕਾਂ ਦੀ ਵਿਕਰੀ ਨਾਲ ਵੀ ਕਾਫੀ ਲਾਭ ਹੋਏਗਾ। ਹੌਲੀ-ਹੌਲੀ ਉਸੇ ਰੁਪਏ ਨਾਲ ਹੋਰ ਪੁਸਤਕਾਂ ਛਪਣਗੀਆਂ। ਹਾਲਾਂਕਿ ਸੋਚ ਵਿਚ ਤਾਂ ਸਭ ਸੁੰਦਰ ਢੰਗ ਨਾਲ ਚਿਤ੍ਰਿੱਤ ਹੋ ਗਿਆ, ਪਰ ਮੂਲ ਪਦਾਰਥ 'ਰੁਪਿਆ' ਕਿੱਥੇ ਸੀ ? ਪਰ ਕਿਸ ਦੇ ਬਲ ਤੋਂ ਕੰਮ ਆਰੰਭ ਹੋਵੇ। ਤਦ ਪਤਾ ਲੱਗਾ ਕਿ ਅਰਥ ਬਲ, ਬੁੱਧੀ ਬਲ ਦੇ ਨਾਲ ਲੋਕ ਬਲ ਦੀ ਵੀ ਲੋੜ ਹੈ। ਉਪਾਅ ਸੁਝਾਉਣ ਲਈ ਇਕ ਸਭਾ ਦੀ ਸਥਾਪਨਾ ਕੀਤੀ ਗਈ। ਉਸਦੇ ਮੈਂਬਰ ਬਣੇ ਬਾਬੂ ਜੈਕ੍ਰਿਸ਼ਣ ਚੌਧਰੀ, ਬਾਬੂ ਭੋਲਾਨਾਥ ਸਾਮੰਤ ਰਾਏ, ਬਾਬੂ ਦਾਮੋਦਰ ਪ੍ਰਸਾਦ ਦਾਸ, ਬਾਬੂ ਰਾਧਾਨਾਥ ਰਾਏ, ਫਕੀਰਮੋਹਨ ਸੈਨਾਪਤ੍ਰੀ। ਬਾਬੂ ਦਾਮੋਦਰ ਪ੍ਰਸਾਦ ਦਾਸ ਇਸ ਸਭਾ ਦੇ ਸੰਪਾਦਕ ਤੇ ਖ਼ਜ਼ਾਨਚੀ ਬਣਾਏ ਗਏ।

ਬਾਬੂ ਰਾਧਾਨਾਥ ਰਾਏ ਸਭਾ ਦੇ ਮੈਂਬਰ ਬਣਾਏ ਗਏ, ਪਰ ਇਹ ਨਿਯਤ ਹੋਇਆ ਕਿ ਕਾਗ਼ਜ਼-ਪੱਤਰਾਂ ਵਿਚ ਉਨ੍ਹਾਂ ਦਾ ਨਾਂ ਨਹੀਂ ਲਿਖਿਆ ਜਾਏਗਾ। ਉਹ ਹਮੇਸ਼ਾ ਗੁਪਤ ਰੂਪ 'ਚ ਸਾਡੇ ਨਾਲ ਸਹਿਯੋਗ ਕਰਨਗੇ, ਕਿਉਂਕਿ ਕਿਸੇ ਸਭਾ-ਸਮਿਤੀ ਵਿਚ ਸ਼ਾਮਿਲ

ਹੋਣ ਜਾਂ ਕਿਸੇ ਦੇ ਨਾਲ ਮੇਲ-ਜੋਲ ਕਰਨ ਬਾਰੇ ਉਨ੍ਹਾਂ ਦੇ ਪਿਤਾ ਸੁੰਦਰਨਾਰਾਇਣ ਰਾਏ ਵਲੋਂ ਮਨਾਹੀ ਸੀ। ਲਗਭਗ ਹਰ ਰਾਤ ਸੁਨਾਹਟ ਪਿੰਡ ਵਿਚ ਬਾਬੂ ਦਾਮੋਦਰ ਪ੍ਰਸਾਦ ਦਾਸ ਦੀ ਬੈਠਕ 'ਵਿਚ ਸਭਾ ਹੁੰਦੀ। ਵਿਦਿਆ, ਬੁੱਧੀ ਤੇ ਵਿੱਤ ਇਨ੍ਹਾਂ ਤਿੰਨਾਂ ਚੀਜ਼ਾਂ ਵਿਚ ਸਾਰਿਆਂ ਦਾ ਬਰਾਬਰ ਅਧਿਕਾਰ ਸੀ। ਰਾਧਾਨਾਥ ਉਦੋਂ ਤੱਕ ਐੱਫ਼. ਏ. ਪਾਸ ਨਹੀਂ ਹੋਏ ਸਨ। ਘਰ ਵਿਚ ਉਨ੍ਹਾਂ ਦੀ ਪੜ੍ਹਾਈ ਚਲ ਰਹੀ ਸੀ। ਕਾਫ਼ੀ ਤਰਕ-ਵਿਤਰਕ ਤੋਂ ਬਾਅਦ ਉੜੀਆ ਦੇ ਸਾਰੇ ਪ੍ਰਾਚੀਨ ਗ੍ਰੰਥਾਂ ਦੇ ਦੁਬਾਰਾ ਛਪਣ ਦੀ ਗੱਲ ਪੱਕੀ ਹੋਈ। ਪਹਿਲਾਂ 'ਰਸਕੱਲੋਲ' ਤੋਂ ਕੰਮ ਸ਼ੁਰੂ ਹੋਣਾ ਚਾਹੀਦਾ ਹੈ। ਇਸ ਦੀ ਵਿਕਰੀ ਤੋਂ ਪ੍ਰਾਪਤ ਧੰਨ ਨਾਲ ਹੋਰ ਪੁਸਤਕਾਂ ਛਪਣਗੀਆਂ। 'ਰਸਕੱਲੋਲ' ਨੂੰ ਛਾਪਣ ਲਈ ਜ਼ਰੂਰੀ ਰਕਮ ਇਕੱਠੀ ਕਰਨ ਲਈ ਇਕ ਕੰਪਨੀ ਦੀ ਸਥਾਪਨਾ ਕਰਨੀ ਜ਼ਰੂਰੀ ਹੋ ਗਈ। ਇਸ ਦੇ ਲਈ ਸ਼ੇਅਰ ਦਾ ਮੁੱਲ ਦੋ ਰੁਪਏ ਰੱਖਿਆ ਗਿਆ।

ਹੁਣ ਛਪਾਈ ਲਈ ਤਿਆਰ ਹੋਣਾ ਸੀ। ਅਸੀਂ ਜਿਵੇਂ ਕੁਝ 'ਮੱਲਿਨਾਥ-ਮੈਂਬਰ' 'ਰਸਕੱਲੋਲ' ਦਾ ਟੀਕਾ ਬਣਾਉਣ ਬੈਠ ਗਏ। ਪਹਿਲਾਂ ਪਹਿਲ ਵੱਖ-ਵੱਖ ਥਾਵਾਂ ਤੋਂ ਚਾਰ ਪੁਸਤਕਾਂ ਮੰਗਵਾਈਆਂ ਗਈਆਂ। 'ਅਮਰਕੋਸ਼' ਤੇ ਤਿੰਨ-ਚਾਰ ਹੋਰ ਸ਼ਬਦ ਕੋਸ਼ ਰੱਖੇ ਗਏ। ਇਕ-ਇਕ ਸ਼ਬਦ ਦੇ ਅਰਥ-ਨਿਰੂਪਣ ਲਈ ਸਾਡੇ ਵਿਚ ਜੋ ਬਹਿਸ ਹੁੰਦੀ ਸੀ, ਏਥੇ ਉਸ ਸਾਰੀ ਬਹਿਸ ਦਾ ਉਲੇਖ ਕਰ ਕੇ, ਪਾਠਕਾਂ ਦੀ ਹਾਸ-ਬਿਰਤੀ ਨੂੰ ਉਤੇਜਿਤ ਕਰਨ ਦੀ ਇੱਛਾ ਨਹੀਂ ਹੈ। ਹਰ ਰੋਜ਼ ਰਾਤ ਦੇ ਸੱਤ ਵਜੇ ਤੋਂ ਨੌਂ ਵਜੇ ਤੱਕ ਇਹ ਟੀਕਾ-ਕਾਰਜ ਚਲਦਾ। ਚਾਰ ਮਹੀਨਿਆਂ ਦੀ ਸਖ਼ਤ ਮਿਹਨਤ ਤੇ ਯਤਨਾਂ ਨਾਲ ਲੱਗਭਗ ਅੱਧਾ ਕੰਮ ਹੋ ਗਿਆ। ਉਸ ਵੇਲੇ ਮਨ ਵਿਚ ਇਕ ਹੋਰ ਭਾਵਨਾ ਜਾਗੀ ਕਿ ਜੇ ਸਿਰਫ 'ਰਸਕੱਲੋਲ' ਨੂੰ ਵੇਚ ਲਈਏ ਤਾਂ ਇਕ ਗ੍ਰੰਥ ਜ਼ਰੂਰ ਪ੍ਰਕਾਸ਼ਿਤ ਹੋ ਜਾਵੇਗਾ। ਪਰ ਹੋਰ ਗ੍ਰੰਥਾਂ ਨੂੰ ਵੇਚਣ ਵਿਚ ਤਾਂ ਬਹੁਤ ਸਮਾਂ ਲੱਗੇਗਾ। ਜੇ ਇਕ ਪ੍ਰੈੱਸ ਕੰਪਨੀ ਬਣਾਈਏ, ਤਾਂ ਇਕੋ ਵਾਰ ਕਈ ਪੁਸਤਕਾਂ ਦੀ ਛਪਾਈ ਆਸਾਨੀ ਨਾਲ ਕਰ ਲਵਾਂਗੇ। ਇਸ ਤੋਂ ਚਾਰ-ਪੰਜ ਸਾਲ ਪਹਿਲਾਂ ਕਟਕ ਵਿਚ ਪ੍ਰਿੰਟਿਗ ਕੰਪਨੀ ਦੀ ਸਥਾਪਨਾ ਹੋ ਚੁੱਕੀ ਸੀ। ਉਸੇ ਨੂੰ ਆਦਰਸ਼ ਮੰਨ ਕੇ ਇਕ ਕੰਪਨੀ ਗਠਿਤ ਕਰਨ ਦੀ ਗੱਲ ਤੈਅ ਹੋਈ। ਪਰ ਪ੍ਰੈੱਸ ਚੀਜ਼ ਕੀ ਹੈ, ਮਿੱਟੀ ਨਾਲ ਬਣੀ ਹੁੰਦੀ ਹੈ ਜਾਂ ਲੱਕੜ ਨਾਲ, ਉਸ ਲਈ ਹੋਰ ਕਿਹੜੀਆਂ ਚੀਜ਼ਾਂ ਦੀ ਲੋੜ ਹੈ ਤੇ ਉਸਦੇ ਲਈ ਕਿੰਨੇ ਰੁਪਿਆਂ ਦੀ ਲੋੜ ਹੈ, ਉਸ ਬਾਰੇ ਸਾਨੂੰ ਕਿਸੇ ਨੂੰ ਕੁਝ ਗਿਆਨ ਨਹੀਂ ਸੀ। ਸਾਡੇ ਵਿਚੋਂ ਕਿਸੇ ਨੇ ਵੀ ਕਦੀ ਪ੍ਰੈੱਸ ਸੰਬੰਧੀ ਕੋਈ ਵੀ ਚੀਜ਼ ਨਹੀਂ ਵੇਖੀ ਸੀ। ਪਰ ਪ੍ਰੈੱਸ ਦੀ ਸਥਾਪਨਾ ਕਰਨ ਵਾਲੀ ਗੱਲ ਨਿਸ਼ਚਿਤ ਹੋ ਗਈ ..... 'ਰਸਕੱਲੋਲ' ਟੀਕਾ ਵਾਲੀ ਯੋਜਨਾ ਰੱਦ ਹੋ ਗਈ। ਇਸੇ ਵਿਚਕਾਰ ਕੰਪਨੀ ਦੀ ਮੂਲ ਪੂੰਜੀ ਹੀ ਖ਼ਜ਼ਾਨਚੀ ਦੀ ਗੋਲਕ 'ਚੋਂ ਗ਼ਾਇਬ ਹੋ ਗਈ। ਸੋਚਿਆ, ਉਹ ਰੁਪਏ ਵਸੂਲਣ ਜਾਵਾਂਗੇ ਤਾਂ ਮਨ-ਮੁਟਾਵ ਹੋਵੇਗਾ। ਇਸ ਲਈ ਪ੍ਰੈੱਸ-ਕਾਰਜ ਵਿਚ ਵਿਘਨ ਪੈਣ ਦੀ ਸੰਭਾਵਨਾ ਹੈ। ਇਹੀ ਸਭ ਸੋਚ ਕੇ ਚੁੱਪ ਰਹਿ ਜਾਣਾ ਪਿਆ।

# ਪ੍ਰੈੱਸ ਕੰਪਨੀ ਦੀ ਸਥਾਪਨਾ (2)

ਬੈਠਕ ਵਿਚ ਇਕ ਪ੍ਰੈੱਸ ਕੰਪਨੀ ਦੀ ਸਥਾਪਨਾ ਵਾਲੀ ਗੱਲ ਤੈਅ ਹੋ ਗਈ। ਉਸਦਾ ਨਾਂ ਰੱਖਿਆ ਗਿਆ 'ਪੀ. ਐੱਮ. ਸੈਨਾਪਤੀ ਐਂਡ ਕੰਪਨੀ ਉਤਕਲ ਪ੍ਰੈੱਸ'। ਕੰਪਨੀ ਦੇ ਇਕ ਸ਼ੇਅਰ ਦਾ ਮੁੱਲ ਸੀ ਪੰਜ ਰੁਪਏ। ਬੈਠਕ ਵਿਚ ਤਾਂ ਸਭ ਗੱਲਾਂ ਤੈਅ ਹੋ ਗਈਆਂ :

"ਹੋਰ ਸਭ ਚੀਜ਼ਾਂ ਦਾ ਕਰਦਾ ਜੋੜ,
ਪੈਸਾ ਹੀ ਹੈ ਸਭ ਦੀ ਜੜ੍ਹ।"

ਪਹਿਲਾਂ ਹੀ ਕਹਿ ਚੁੱਕਿਆ ਹਾਂ ਕਿ ਅਸੀਂ ਸਾਰੇ ਧੰਨਵਾਨ ਸੀ ! ਟਿਊਸ਼ਨ ਵਗ਼ੈਰਾ ਤੋਂ ਮੇਰੀ ਆਮਦਨੀ ਮਹੀਨੇ ਵਿਚ ਵੀਹ ਰੁਪਏ ਤਕ ਸੀ। ਤਾਈ ਹਰ ਮਹੀਨੇ ਮੇਰੀ ਤਨਖ਼ਾਹ ਦੀ ਪਾਈ-ਪਾਈ ਗਿਣ ਕੇ ਲੈ ਲੈਂਦੀ ਸੀ। ਬਾਕੀ ਇਧਰ-ਉਧਰ ਦੀ ਆਮਦਨੀ ਵਿਚੋਂ ਮਹੀਨੇ ਦੇ ਅਖ਼ੀਰ ਤੱਕ ਪੰਦਰਾਂ ਰੁਪਏ ਕਲਕੱਤਾ ਦੇ ਫ਼ਕੀਰਮੋਹਨ ਸਾਹਾਣੀ ਨੂੰ ਭੇਜਣੇ ਪੈਂਦੇ ਸਨ ਤੇ ਕੁਝ ਰੁਪਿਆ ਗ਼ਰੀਬ ਵਿਦਿਆਰਥੀਆਂ ਦੀ ਫ਼ੀਸ ਤੇ ਕਿਤਾਬਾਂ ਦੀ ਖ਼ਰੀਦਾਰੀ ਤੇ ਹੋਰ ਦੂਜੇ ਖ਼ਰਚਿਆਂ ਵਿਚ ਨਿਕਲ ਜਾਂਦਾ ਸੀ। ਇਹ ਸਾਰੀਆਂ ਗੱਲਾਂ ਇਥੇ ਹੀ ਰਹਿਣ ਦਿਓ।

ਸਾਡੀ ਸਭਾ ਦੇ ਚਾਰ ਮੈਂਬਰ ਕੰਪਨੀ ਲਈ ਰਕਮ ਇਕੱਠੀ ਕਰਨ ਲਈ ਨਿਕਲ ਪਏ। ਸ਼ਹਿਰ ਵਿਚ ਜਿੰਨੇ ਜ਼ਿਮੀਦਾਰ, ਮਹਾਜਨ ਤੇ ਕਰਮਚਾਰੀ ਸਨ, ਲਗਾਤਾਰ ਚਾਰ-ਪੰਜ ਮਹੀਨਿਆਂ ਤਕ ਰੋਜ਼ ਉਨ੍ਹਾਂ ਦੇ ਬੂਹੇ ਤੇ ਜਾਣਾ ਪੈਂਦਾ। ਕਿਸੇ ਕਿਸੇ ਬਾਬੂ ਦੇ ਬੂਹੇ ਉੱਤੇ ਅੱਠ-ਦਸ ਵਾਰ ਤੋਂ ਪੰਦਰਾਂ-ਵੀਹ ਵਾਰ ਤਕ ਜਾਣ ਦੀ ਨੌਬਤ ਵੀ ਆਈ। ਹਰ ਰੋਜ਼ ਸ਼ਾਮ ਤੋਂ ਰਾਤ ਦੇ ਦਸ-ਗਿਆਰਾਂ ਵਜੇ ਤਕ ਕੰਮ ਕਰਨਾ ਪੈਂਦਾ ਸੀ। ਪ੍ਰੈੱਸ ਕੀ ਚੀਜ਼ ਹੈ ਤੇ ਉਸ ਤੋਂ ਕੀ ਲਾਭ ਹੋਏਗਾ, ਇਸ ਮਾਮਲੇ ਵਿਚ ਸਾਰੇ ਕੋਰੇ ਸਨ। ਕਈਆਂ ਨੇ ਉਦੋਂ ਤੱਕ ਪ੍ਰੈੱਸ ਦਾ ਨਾਂ ਵੀ ਨਹੀਂ ਸੁਣਿਆ ਸੀ। ਪਰ ਉਸ ਵੇਲੇ ਬੰਗਲਾ ਵਿਚ 'ਪੰਚਾਂਗ', ਚੈਤੰਨਿਆ ਚਰਿੱਤਾਮ੍ਰਿਤ' ਤੇ ਸਕੂਲਾਂ ਵਿਚ ਪੜ੍ਹਾਈਆਂ ਜਾਣ ਵਾਲੀਆਂ ਪੁਸਤਕਾਂ ਸਾਰੇ ਵੇਖਦੇ ਸਨ, ਇਸ ਲਈ ਪ੍ਰੈੱਸ ਵਿਚ ਪੁਸਤਕ ਦੀ ਛਪਾਈ ਹੁੰਦੀ ਹੈ, ਇਸ ਵਿਸ਼ੇ ਤੇ ਲੋਕਾਂ ਨੂੰ ਸਮਝਾਉਣ ਦੀ ਜ਼ਿਆਦਾ ਲੋੜ ਨਾ ਪਈ। ਲੋਕਾਂ ਦੇ ਸਾਹਮਣੇ ਤਿੰਨ-ਚਾਰ ਘੰਟੇ ਪ੍ਰੈੱਸ ਦੀ ਉਪਯੋਗਤਾ ਦਾ ਬਖਾਣ ਕਰਨ ਦੇ ਬਾਵਜੂਦ ਕਿਸੇ-ਕਿਸੇ ਨੂੰ ਪੰਜ-ਸੱਤ ਵਾਰ ਸਮਝਾਉਣਾ ਪੈਂਦਾ ਸੀ। ਕੁਝ ਮਹੀਨਿਆਂ ਤਕ ਇਹੀ ਕੰਮ ਕਰਦੇ-ਕਰਦੇ ਭਾਸ਼ਣ ਦੇਣ ਦੀ ਆਦਤ-ਜਿਹੀ ਬਣ ਗਈ ਸੀ। ਕਿਸੇ ਬਾਬੂ ਨੂੰ ਮਿਲਦੇ ਹੀ ਭਾਸ਼ਣ ਆਪਣੇ ਆਪ ਚਾਲੂ ਹੋ ਜਾਂਦਾ ਸੀ। ਭਾਸ਼ਣ ਦਾ ਸਾਰ ਹੁੰਦਾ ...... 'ਜੋ ਕੰਪਨੀ ਦੇ ਸ਼ੇਅਰ ਖ਼ਰੀਦਣਗੇ, ਉਨ੍ਹਾਂ ਨੂੰ ਬਹੁਤ ਲਾਭ ਹੋਵੇਗਾ। ਰਾਮਾਇਣ, ਮਹਾਭਾਰਤ ਆਦਿ ਗ੍ਰੰਥ ਛਪਣ ਤੇ ਕੀਮਤ ਕਾਫ਼ੀ ਘੱਟ ਹੋਏਗੀ ਤੇ ਉਨ੍ਹਾਂ ਨੂੰ ਸਾਰੇ ਪੜ੍ਹ ਕੇ ਗਿਆਨੀ ਬਣ ਜਾਣਗੇ। ਕੋਈ ਵਿਦੇਸ਼ੀ ਸਾਨੂੰ 'ਉੜੀਆ ਭੇਡ' ਕਹਿ ਕੇ ਗਾਲੀ ਨਹੀਂ ਦੇ ਸਕੇਗਾ।" ਆਦਿ ਆਦਿ। ਕੋਈ ਪ੍ਰੈੱਸ ਦੀ ਉਪਯੋਗਤਾ ਸਮਝ ਕੇ, ਤੇ ਕੋਈ ਨਫ਼ੇ ਦੀ ਉਮੀਦ ਨਾਲ

ਤੇ ਕੋਈ ਸਾਡੀ ਵਾਰ-ਵਾਰ ਪ੍ਰਾਰਥਨਾ ਦੇ ਕਾਰਣ ਪ੍ਰੈੱਸ ਕੰਪਨੀ ਵਿਚ ਸ਼ੇਅਰ ਖ਼ਰੀਦਣ ਨੂੰ ਰਾਜ਼ੀ ਹੋ ਜਾਂਦੇ। ਚਾਰ-ਪੰਜ ਮਹੀਨੇ ਦੀ ਅਣਥੱਕ ਮਿਹਨਤ ਨਾਲ ਬਾਰ੍ਹਾਂ ਸੌ ਰੁਪਏ ਇਕੱਠੇ ਹੋਏ, ਜਿਨ੍ਹਾਂ ਨੂੰ ਖ਼ਜ਼ਾਨਚੀ ਕੋਲ ਜਮ੍ਹਾ ਕਰਵਾਇਆ ਗਿਆ।

ਹੁਣ ਪਹਿਲਾਂ ਸਵਾਲ ਸੀ, ਕਿਤਾਬ ਛਾਪਣ ਲਈ ਕਾਰੀਗਰ ਕਿੱਥੇ ਹੈ ? (ਉਸ ਵੇਲੇ ਕੰਪੋਜ਼ੀਟਰ ਜਾਂ ਪ੍ਰੈੱਸਮੈਨ ਆਦਿ ਸ਼ਬਦਾਂ ਦੇ ਬਾਰੇ ਵਿਚ ਕਿਸੇ ਨੂੰ ਪਤਾ ਨਹੀਂ ਸੀ) ਪੁੱਛ-ਗਿੱਛ ਕਰਨ ਤੇ ਪਤਾ ਲੱਗਾ ਕਿ ਉੜੀਸਾ ਵਿਚ ਕਾਰੀਗਰਾਂ ਦੀ ਘਾਟ ਹੈ, ਕਲਕੱਤੇ ਤੋਂ ਕੰਪੋਜ਼ੀਟਰ, ਪ੍ਰੈੱਸਮੈਨ, ਮਸ਼ੀਨਮੈਨ ਆਦਿ ਨੂੰ ਲਿਆਉਣ ਵਿਚ ਤਾਂ ਆਪਣੀ ਜਮ੍ਹਾ-ਪੂੰਜੀ ਕੁਝ ਹੀ ਮਹੀਨਿਆਂ ਵਿਚ ਖ਼ਤਮ ਹੋ ਜਾਏਗੀ। ਪ੍ਰੈੱਸ ਲਈ ਸਾਮਾਨ ਖ਼ਰੀਦਣ ਲਈ ਕੁਝ ਬਚੇਗਾ ਹੀ ਨਹੀਂ। ਛਪਾਈ ਦਾ ਕੰਮ ਸਿਖਲਾਉਣ ਲਈ ਮੈਂ ਆਪਣੇ ਇਕ ਮਸੇਰੇ ਭਰਾ ਨੂੰ ਕਲਕੱਤਾ ਭੇਜਿਆ। ਛਾਪੇਖ਼ਾਨੇ ਲਈ ਕੀ-ਕੀ ਚਾਹੀਦਾ ਹੈ ਤੇ ਉਨ੍ਹਾਂ ਚੀਜ਼ਾਂ ਦੀ ਕੀਮਤ ਕੀ ਹੋਏਗੀ, ਇਨ੍ਹਾਂ ਸਾਰੀਆਂ ਗੱਲਾਂ ਦਾ ਪਤਾ ਲਾ ਕੇ ਚਿੱਠੀ ਭੇਜਣ ਦਾ ਨਿਰਦੇਸ਼ ਦਿੱਤਾ ਗਿਆ ਸੀ। ਕਲਕੱਤੇ ਵਿਚ ਰਹਿ ਕੇ ਕੰਮ ਸਿੱਖਣ ਤੇ ਖਾਣ-ਰਹਿਣ ਦੇ ਖ਼ਰਚੇ ਲਈ ਹਰ ਮਹੀਨੇ ਪੰਦਰਾਂ ਕੁ ਰੁਪਏ ਚਾਹੀਦੇ ਸਨ ? ਰੁਪਏ ਕਿੱਥੋਂ ਆਉਣਗੇ ? ਕੰਪਨੀ ਦੀ ਜਮ੍ਹਾ-ਪੂੰਜੀ 'ਚੋਂ ਦੇਣ ਲੱਗੇ ਤਾਂ ਬਾਅਦ ਵਿਚ ਟਾਈਪ-ਮਸ਼ੀਨ ਆਦਿ ਖ਼ਰੀਦਣ ਵੇਲੇ ਪੈਸਿਆਂ ਦੀ ਕਮੀ ਹੋਏਗੀ। ਕੀ ਕਰਾਂ ? ਆਖ਼ਿਰ ਮੈਨੂੰ ਹੀ ਦੇਣਾ ਪਿਆ। ਉਸ ਨੂੰ ਇਕ ਸਾਲ ਲਈ ਹਰ ਮਹੀਨੇ ਪੰਦਰਾਂ ਰੁਪਏ ਦੇਂਦਾ ਰਿਹਾ।

ਛਾਪੇਖ਼ਾਨੇ ਨਾਲ ਸੰਬੰਧਿਤ ਹਰ ਚੀਜ਼ ਦਾ ਨਾਂ ਤੇ ਕਿਹੜੀ ਚੀਜ਼ ਕਿੰਨੀ ਚਾਹੀਦੀ ਹੈ ਤੇ ਕਿੰਨੇ ਵਿਚ ਆਏਗੀ, ਇਨ੍ਹਾਂ ਸਾਰਿਆਂ ਦੇ ਬਾਰੇ ਵਿਚ ਕਲਕੱਤੇ ਤੋਂ ਪੱਤਰ ਮਿਲਿਆ। ਉਸ ਤੋਂ ਪਤਾ ਲੱਗਾ ਕਿ ਅੱਖਰ ਅਰਥਾਤ ਟਾਈਪ ਨਾਂ ਦੀ ਚੀਜ਼ ਦੀ ਲੋੜ ਹੈ। ਪਰ ਉੜੀਆ ਟਾਈਪ ਕਲਕੱਤੇ ਵਿਚ ਨਹੀਂ ਮਿਲਦੀ। ਕਲਕੱਤੇ ਦੇ ਉਤਰਾਂਚਲ ਵਿਚ ਰਾਮਚੰਦਰ ਕਰਮਕਾਰ ਨਾਮਕ ਇਕ ਆਦਮੀ ਉੜੀਆ ਟਾਈਪ ਬਣਾਉਂਦਾ ਹੈ। ਖ਼ਬਰ ਮਿਲਣ 'ਤੇ ਉਸ ਨੂੰ ਮਿਲਣ ਗਿਆ। ਉਹ ਉੜੀਆ ਅੱਖਰ ਪਹਿਚਾਣਦਾ ਨਹੀਂ ਸੀ। ਛਪੇ ਹੋਏ ਅੱਖਰ ਵੇਖ ਕੇ ਟਾਈਪ ਬਣਾ ਦੇਂਦਾ। ਟਾਈਪ ਬਣਾਉਣਾ ਬੜਾ ਕਠਿਨ ਸੀ। ਪਰ ਜੋ ਵੀ ਹੋਵੇ, ਮਿਲ ਤਾਂ ਗਿਆ, ਉਹੀਂ ਪਰਮ ਸੁਭਾਗ ਦੀ ਗੱਲ ਸੀ। ਟਾਈਪ ਤਿਆਰ ਕਰਨ ਲਈ ਪੇਸ਼ਗੀ ਦੇ ਆਇਆ। ਉਸਨੇ ਬਾਅਦ ਵਿਚ ਟਾਈਪ ਬਣਾ ਕੇ ਭੇਜਿਆ। ਫਿਰ ਜਦੋਂ ਟਾਈਪ ਤੇ ਦੂਸਰੇ ਸਾਮਾਨ ਦੀ ਕੀਮਤ ਜੋੜੀ ਗਈ ਤਾਂ ਪਤਾ ਚਲਿਆ ਕਿ ਲਗਭਗ ਅੱਠ ਸੌ ਰੁਪਏ ਖ਼ਰਚ ਹੋਣਗੇ, ਬਾਕੀ ਬਚ਼ਦਾ ਸੀ ਕੁੱਲ ਚਾਰ ਸੌ ਰੁਪਿਆ। ਕਲਕੱਤੇ ਦੀਆਂ ਕੰਪਨੀਆਂ ਨੂੰ ਪੱਤਰ ਲਿਖ ਕੇ ਤੇ ਹੋਰ ਥਾਵਾਂ ਤੋਂ ਪੁੱਛ-ਗਿੱਛ ਕੇ ਪਤਾ ਚਲਿਆ ਕਿ ਸੱਤ-ਅੱਠ ਸੌ ਰੁਪਏ ਤੋਂ ਘੱਟ ਵਿਚ ਇੱਕ ਚੰਗੀ ਮਸ਼ੀਨ ਮਿਲਣੀ ਮੁਸ਼ਕਿਲ ਹੈ। ਤਾਂ ਕੀ ਇੰਨੀ ਸਾਰੀ ਮਿਹਨਤ, ਇੰਨੀ ਸਾਰੀ ਕੋਸ਼ਿਸ਼ ਸਭ ਬੇਕਾਰ ਜਾਏਗੀ ? ਮੇਦਿਨੀਪੁਰ ਵਿਚ ਮਿਸ਼ਨਰੀਆਂ ਦਾ ਇਕ ਪੁਰਾਣਾ ਛਾਪਾਖ਼ਾਨਾ ਸੀ। ਉਥੇ ਸਸਤੇ ਭਾਅ ਕੋਈ ਮਸ਼ੀਨ ਮਿਲ ਸਕਦੀ ਹੈ ਕੀ, ਇਹ ਜਾਣਨ ਲਈ ਪੱਤਰ ਲਿਖਿਆ। ਪੱਤਰ ਦਾ ਜਵਾਬ ਆਉਣ ਤੋਂ ਚਾਰ-ਪੰਜ ਦਿਨ ਪਹਿਲਾਂ ਬੈਲਗੱਡੀ ਰਾਹੀਂ ਮੇਰੇ ਕੋਲ ਇਕ ਮਸ਼ੀਨ ਪਹੁੰਚੀ। ਉਹ ਮਸ਼ੀਨ ਦੀ ਲੰਬਾਈ-ਚੌੜਾਈ ਲੱਗਭਗ ਦੋ ਫ਼ੁਟ

ਸੀ ਤੇ ਉਹ ਡੇਢ ਫੁੱਟ ਉੱਚੀ ਸੀ। ਇਕ ਚੌਰਸ ਬਕਸੇ ਵਾਂਗ। ਉਪਰ ਇਕ ਖ਼ਾਲੀ ਮੋਟਾ-ਜਿਹਾ ਲੋਹੇ ਦਾ ਰੂਲ ਇਧਰ ਤੋਂ ਉਧਰ ਰੀਂਗ ਜਾਂਦਾ ਸੀ। ਉਸ ਦੀ ਸਹੀ ਕੀਮਤ ਯਾਦ ਨਹੀਂ ਹੈ, ਸ਼ਾਇਦ ਡੇਢ ਸੌ ਰੁਪਿਆ ਹੋਏਗੀ। ਉਸ ਯੰਤਰ ਨੂੰ ਦੇਖ ਕੇ ਸਾਡੀ ਖ਼ੁਸ਼ੀ ਦੀ ਸੀਮਾ ਨਾ ਰਹੀ। ਸ਼ਾਇਦ ਅੱਜ ਕੱਲ੍ਹ ਦੀ ਕੋਈ ਵਿਸ਼ਾਲ ਜ਼ਿਮੀਂਦਾਰੀ ਅਚਾਨਕ ਹੱਥ ਲੱਗੇ ਤਾਂ ਵੀ ਉਹੋ ਜਿਹੀ ਖ਼ੁਸ਼ੀ ਮਿਲਣੀ ਅਸੰਭਵ ਹੋਵੇਗੀ।

ਛਾਪੇਖ਼ਾਨੇ ਲਈ ਜ਼ਰੂਰੀ ਸਾਜ਼-ਸਾਮਾਨ ਹੌਲੀ-ਹੌਲੀ ਬਾਲੇਸ਼ਵਰੀ ਜਹਾਜ਼ ਤੋਂ ਆਉਣ ਲੱਗਾ। ਕਲਕੱਤੇ ਤੋ ਬਾਲੇਸ਼ਵਰ ਆਉਣ ਨੂੰ ਹਵਾ ਦੇ ਰੁਖ਼ ਅਨੁਸਾਰ ਜਹਾਜ਼ਾਂ ਨੂੰ ਅੱਠ-ਦਸ ਤੋਂ ਵੀਹ ਦਿਨ ਲੱਗ ਜਾਂਦੇ ਸਨ। ਅਖ਼ੀਰ ਵਿਚ ਟਾਈਪ ਲੈ ਕੇ ਜਗਨਨਾਥ ਬਾਬੂ ਵੀ ਪਹੁੰਚ ਗਏ। ਸਾਨੂੰ ਵਿਸ਼ਵਾਸ ਸੀ ਕਿ ਜਗਨਨਾਥ ਪ੍ਰੈੱਸ ਦੇ ਬਾਰੇ ਵਿਚ ਸਾਰਾ ਕੰਮ ਸਿੱਖ ਕੇ ਆ ਗਿਆ ਹੈ ਤੇ ਹੁਣ ਕੰਮ ਸ਼ੁਰੂ ਕਰ ਦੇਣ ਨਾਲ ਸਭ ਠੀਕ ਹੋ ਜਾਏਗਾ।

ਬਾਲੇਸ਼ਵਰ ਦੇ ਮੋਤੀਗੰਜ ਬਾਜ਼ਾਰ ਵਿਚ ਸਾਡੀ ਇਕ ਕੋਠੀ ਸੀ। ਉਸ ਨੂੰ ਅਸੀਂ ਕਿਰਾਏ ਉੱਤੇ ਦੇਂਦੇ ਸੀ। ਤਾਇਆ ਜੀ ਨੂੰ ਕਹਿ ਕੇ ਉਸ ਮਕਾਨ ਨੂੰ ਕਿਰਾਏ ਉੱਤੇ ਲੈ ਲਿਆ। ਉਸੇ ਵਿਚ ਛਾਪਾਖ਼ਾਨਾ ਲਾਉਣਾ ਨੀਯਤ ਹੋਇਆ। ਪ੍ਰਿੰਟਰ ਅਰਥਾਤ ਜਗਨਨਾਥ ਬਾਬੂ ਉਸ ਘਰ ਵਿਚ ਸਾਰੀਆਂ ਚੀਜ਼ਾਂ ਸਜਾ ਕੇ ਰੱਖਣ ਲੱਗੇ। ਛਾਪਾਖ਼ਾਨਾ ਚਲਾਉਣ ਲਈ ਹੋਰ ਛੇ ਆਦਮੀ ਰੱਖੇ ਗਏ। ਪ੍ਰਿੰਟਰ ਉਨ੍ਹਾਂ ਨੂੰ ਕੰਮ ਦੱਸ ਦੇਣਗੇ। ਟਾਈਪ ਨੂੰ ਜੋੜ ਕੇ ਪ੍ਰੈੱਸ ਅੰਦਰ ਰੱਖਿਆ ਗਿਆ। ਅੱਖਰਾਂ ਉੱਤੇ ਸਿਆਹੀ ਲਾਉਣ ਲਈ ਇਕ ਲੱਕੜ ਦੇ ਰੂਲ ਵਿਚ ਲੋਹੇ ਦਾ ਹੱਥਾਂ ਲਾਇਆ ਗਿਆ ਸੀ। ਉਸੇ ਲੱਕੜ ਦੇ ਰੂਲ ਵਿਚ ਸਿਆਹੀ ਲਾ ਕੇ ਅੱਖਰਾਂ ਉੱਤੇ ਚਲਾਇਆ ਗਿਆ ਤਾਂ ਉਹ ਗੜ-ਗੜ ਕਰ ਇਧਰ ਤੋਂ ਉਧਰ ਰੀਂਗ ਗਿਆ। ਉਸਦੇ ਉਪਰ ਕਾਗ਼ਜ਼ ਰੱਖਿਆ ਗਿਆ। ਸੈਂਕੜੇ ਆਦਮੀ ਸਾਹ ਰੋਕੀ ਵੇਖ ਰਹੇ ਸਨ। ਹੁਣ ਪ੍ਰੈੱਸ 'ਚੋਂ ਛਪਿਆ ਹੋਇਆ ਕਾਗ਼ਜ਼ ਨਿਕਲੇਗਾ। ਇਹ ਕੀ ਬਾਬਾ, ਇਕ ਵੀ ਅੱਖਰ ਨਹੀਂ ਛਪਿਆ — ਕਾਗ਼ਜ਼ ਉੱਤੇ ਥਾਂ-ਥਾਂ ਸਿਆਹੀ ਦੇ ਧੱਬੇ ਜਿਹੇ ਲੱਗੇ ਹਨ ! ਪ੍ਰਿੰਟਰ ਦਾ ਮੂੰਹ ਸੁੱਕ ਗਿਆ। ਉਹ ਬੁੱਤ ਬਣਿਆ ਖੜਾ ਸੀ ਅਤੇ ਸਾਨੂੰ ਸਾਰੀ ਧਰਤੀ ਹਨੇਰਮਈ ਜਾਪੀ। ਸ਼ਰਮ ਤੇ ਮਨੋਵੇਦਨਾ ਕਾਰਣ ਕਿਸੇ ਦੇ ਮੂੰਹੋਂ ਕੋਈ ਸ਼ਬਦ ਨਾ ਨਿਕਲਿਆ। ਅੱਜ ਛਪਾਈ ਦਾ ਕੰਮ ਆਰੰਭ ਹੋਏਗਾ, ਅਜਿਹੀ ਘੋਸ਼ਣਾ ਕੀਤੀ ਗਈ ਸੀ। ਸ਼ਹਿਰ ਦੇ ਵੱਡੇ ਵੱਡੇ ਲੋਕ ਵੀ ਛਪਾਈ ਵੇਖਣ ਲਈ ਆਏ ਸਨ। ਮੋਤੀਗੰਜ ਬਾਜ਼ਾਰ ਦੀਆਂ ਲਗਭਗ ਅੱਧੀਆਂ ਦੁਕਾਨਾਂ ਬੰਦ ਹੋ ਗਈਆਂ ਸਨ। ਛਾਪੇਖ਼ਾਨੇ ਦੇ ਸਾਹਮਣੇ ਵਾਲੀ ਸੜਕ ਵੀ ਲੋਕਾਂ ਨਾਲ ਭਰ ਗਈ ਸੀ। ਬਟੋਹੀਆਂ ਦਾ ਆਉਣਾ-ਜਾਣਾ ਕਰੀਬ-ਕਰੀਬ ਬੰਦ ਸੀ। ਸਾਡੀ ਤਾਂ ਬੜੀ ਔਖੀ ਤੇ ਚਿੰਤਾਜਨਕ ਹਾਲਤ ਹੋ ਰਹੀ ਸੀ ..... ਕਿੱਥੇ ਹੈ ਛਪਾਈ ? ਕਠਿਨਾਈ ਨਾਲ ਉੱਤਰ ਦੇਣਾ ਪਿਆ ..... 'ਅੱਜ ਕਾਗ਼ਜ਼ ਉੱਤੇ ਸਿਰਫ਼ ਸਿਆਹੀ ਲਾਈ ਗਈ ਹੈ। ਇਸ ਤੋਂ ਬਾਅਦ ਉਹ ਸਿਆਹੀ ਅੱਖਰ ਬਣ ਜਾਏਗੀ।' ਸਾਡੇ ਵਰਗੇ ਸਾਧਾਰਣ ਆਦਮੀ ਘੋਰ ਬਿਪਤਾ ਵੇਲੇ ਤੁੱਛ ਆਤਮ-ਸਨਮਾਨ ਦੀ ਰੱਖਿਆ ਕਰਨ ਲਈ, ਹਰ ਤਰ੍ਹਾਂ ਦੇ ਝੂਠ ਦਾ ਸਹਾਰਾ ਲੈਣ ਤੋਂ ਨਹੀਂ ਝਿਜਕਦੇ। ਧਿਰਕਾਰ ! ਪਰ ਹੁਣ ਧਿਰਕਾਰ ਪਾਉਣ ਦਾ ਕੀ ਲਾਭ

ਹੋਵੇਗਾ ?(ਜਗਨਨਾਥ ਕਲਕੱਤਾ ਰਹਿ ਕੇ ਛਾਪ.ਖ਼ਾਨੇ ਵਿਚ ਦੇਖ ਆਇਆ ਸੀ ਕਿ ਲੱਕੜੀ ਨਾਲ ਬਣੇ ਰੂਲ ਨਾਲ ਟਾਈਪਾਂ ਉੱਤੇ ਸਿਆਹੀ ਲਾਉਂਦੇ ਹਨ। ਪਰ ਉਹ ਰੂਲ ਕਿਸ ਤਰ੍ਹਾਂ ਬਣਦਾ ਸੀ, ਇਸ ਦਾ ਗਿਆਨ ਉਸ ਨੂੰ ਨਹੀਂ ਸੀ। ਲੱਗਿਆ, ਉਹ ਰੂਲ ਸਹੀ ਢੰਗ ਨਾਲ ਬਣਿਆ ਨਹੀਂ ਹੈ, ਇਸ ਲਈ ਅੱਖਰਾਂ ਉੱਤੇ ਸਭ ਥਾਵਾਂ ਤੋਂ ਇਕੋ ਜਹੀ ਸਿਆਹੀ ਲੱਗ ਨਹੀਂ ਰਹੀ। ਤਰਖਾਣ ਨੂੰ ਬੁਲਾਇਆ ਗਿਆ, ਰੰਦਾ ਚਲਾ ਕੇ ਉਸ ਉੱਤੇ ਪਾਲਿਸ਼ ਕਰਨ ਵਾਲਾ ਕਾਗ਼ਜ਼ ਫੇਰ ਕੇ ਚੀਕਣਾ ਬਣਾਇਆ ਗਿਆ। ਪਰ ਫਲ ਮਿਲਿਆ—'ਜਿਹੋ-ਜਿਹਾ ਪਹਿਲਾਂ ਸੀ, ਉਹੋ ਜਿਹਾ ਬਾਅਦ ਵਿੱਚ।'

ਹੁਣ ਹੋਰ ਕੁਝ ਵਿਖਾਈ ਨਹੀਂ ਪੈਂਦਾ ਸੀ। ਉਸੇ ਰੂਲ ਨੇ ਜਿਵੇਂ ਸਾਹਮਣੇ ਰਹਿ ਕੇ ਨਜ਼ਰ ਨੂੰ ਢੱਕਿਆ ਹੋਇਆ ਸੀ। ਕਈ ਉਪਾਅ ਕਰ ਕੇ, ਸਖ਼ਤ ਮਿਹਨਤ ਦੇ ਬਾਵਜੂਦ ਅਸਫਲ ਹੋਣ ਤੋਂ ਬਾਅਦ ਚਾਰ-ਪੰਜ ਦਿਨ ਬਾਅਦ ਇਕ ਤਰਕੀਬ ਸੁੱਝੀ। ਰੂਲ ਉੱਤੇ ਕੋਈ ਮੋਟਾ ਜਿਹਾ ਕੋਮਲ ਚਮੜਾ ਲਪੇਟਿਆ ਜਾਏ ਤਾਂ ਸ਼ਾਇਦ ਸਿਆਹੀ ਸਮਾਨ ਰੂਪ 'ਚ ਲੱਗੇ। ਮਨ ਵਿਚ ਤਰਕੀਬ ਆਉਂਦਿਆਂ ਹੀ ਕੰਮ ਆਰੰਭ ਹੋ ਗਿਆ —'ਚਮਾਰ ਆਇਆ, ਰੂਲ ਉੱਤੇ ਚਮੜਾ ਲਪੇਟਿਆ ਗਿਆ। ਫਲਸਰੂਪ ਜੋ ਹੋਇਆ ਉਹ ਪਾਠਕ ਆਪ ਹੀ ਸਮਝ ਲੈਣ, ਲਿਖਣ ਦੀ ਲੋੜ ਨਹੀਂ। ਅੱਠ-ਦਸ ਦਿਨ ਦੀ ਚਿੰਤਾ ਅਤੇ ਮਿਹਨਤ ਦੀ ਅਸਫਲਤਾ ਤੋਂ ਬਾਅਦ ਮੈਂ ਕਲਕੱਤੇ ਚਿੱਠੀ ਲਿਖੀ। ਜਵਾਬ ਆਇਆ, ਸਰੇਸ਼ ਪਿਘਲਾ ਕੇ ਉੱਪਰ ਲਾਉਣਾ ਹੋਏਗਾ। ਸਰੇਸ਼ ਉਬਾਲਿਆ ਗਿਆ, ਪਿਘਲੇ ਸਰੇਸ਼ ਨੂੰ ਇਕ ਛਿਟੀ ਨਾਲ ਰੂਲ ਦੇ ਚਾਰੋਂ ਪਾਸੇ ਲਗਾਇਆ ਗਿਆ। ਪਰ ਉਸ ਨਾਲ ਫ਼ਾਇਦਾ ?

ਦੁਬਾਰਾ ਕਲਕੱਤੇ ਖ਼ਤ ਲਿਖਿਆ। ਰੂਲ ਤਿਆਰ ਕਰਨ ਦੇ ਬਾਰੇ ਵਿਚ ਵਿਸਤ੍ਰਿਤ ਰੂਪ ਨਾਲ ਨਿਰਦੇਸ਼ ਲਿਖਿਤ ਰੂਪ ਵਿਚ ਆ ਗਿਆ। ਨਾਪ-ਤੋਲ ਦੇ ਹਿਸਾਬ ਨਾਲ ਗੁੜ ਤੇ ਸਰੇਸ਼ ਮਿਲਾ ਕੇ ਉਬਾਲਣਾ ਹੋਏਗਾ। ਉਦੋਂ ਤੱਕ ਮੋਲਡ ਦੇ ਅੰਦਰ, ਠੀਕ ਵਿਚਕਾਰ ਲੱਕੜ ਦੇ ਰੂਲ ਨੂੰ ਰੱਖ ਕੇ ਪਿਘਲੇ ਹੋਏ ਸਰੇਸ਼ ਨੂੰ ਮੋਲਡ ਦੇ ਅੰਦਰ ਉੱਲਦਣਾ ਹੋਏਗਾ। ਦਸ-ਬਾਰ੍ਹਾਂ ਘੰਟਿਆ ਬਾਅਦ ਮੋਲਡ ਦੇ ਅੰਦਰ ਸਰੇਸ਼ ਠੰਡਾ ਹੋ ਜਾਣ 'ਤੇ ਉਹ ਕੰਮ ਦੇ ਲਾਇਕ ਹੋ ਜਾਵੇਗਾ। ਬਹੁਤ ਚੰਗਾ, ਪੱਤਰ ਦਾ ਮਤਲਬ ਤਾਂ ਸਹੀ-ਸਹੀ ਤੇ ਸਾਫ਼ ਸਮਝ ਆ ਗਿਆ। ਪਰ ਮੋਲਡ ਦੇ ਅੰਦਰ ਰੂਲ ਰੱਖ ਕੇ ਸਰੇਸ਼ ਪਲਟਿਆ ਜਾਏਗਾ। ਮੋਲਡ ਤਾਂ ਅੰਗ੍ਰੇਜ਼ੀ ਲਫ਼ਜ਼ ਹੈ ਜਿਸ ਦਾ ਅਰਥ ਹੈ ਸਾਂਚਾ। ਪਰ ਉਹ ਸਾਂਚਾ ਕਿਸ ਆਕਾਰ ਦਾ ਹੋਏਗਾ, ਕਿਹੜੀ ਚੀਜ਼ ਤੋਂ ਬਣੇਗਾ ਉਹ ਸਭ ਤਾਂ ਪਤਾ ਨਹੀਂ ਸੀ। ਕਿਸ ਤੋਂ ਪੁੱਛੀਏ ? ਸਾਡੇ ਵਰਗੇ ਬਾਲੇਸ਼ਵਰ ਵਾਸੀਆਂ ਦੀਆਂ ਕਈ ਪੀੜ੍ਹੀਆਂ ਨੂੰ ਵੀ ਪ੍ਰੈੱਸ-ਰੂਲ ਦੇ ਅਸਤਿਤਵ ਦੇ ਬਾਰੇ ਵਿਚ ਕੋਈ ਜਾਣਕਾਰੀ ਨਹੀਂ ਸੀ। ਦੁਬਾਰਾ ਕਲਕੱਤਾ ਪੱਤਰ ਲਿਖ ਕੇ ਜਵਾਬ ਆਉਣ ਤਕ ਕੌਣ ਧੀਰਜ ਰੱਖਦਾ ? ਘਰ ਤੋਂ ਬਾਹਰ ਨਿਕਲੋ ਤਾਂ ਸਵੇਰ ਤੋਂ ਸ਼ਾਮ ਤੱਕ ਹਾਟ-ਬਾਜ਼ਾਰ, ਕਚਹਿਰੀ ਦੇ ਛੋਟੇ-ਵੱਡੇ ਸਾਰੇ ਤਰ੍ਹਾਂ ਦੇ ਲੋਕ ਉਹੀ ਸਵਾਲ ਕਰਦੇ, ਛਪਿਆ ਹੋਇਆ ਕਾਗ਼ਜ਼ ਕਦੋਂ ਨਿਕਲੇਗਾ ? ਸ਼ਰਮ ਨਾਲ ਅੰਦਰਲੀ ਦੁਰਦਸ਼ਾ ਦੀ ਗੱਲ ਖੋਲ੍ਹ ਕੇ ਕਹਿਣੀ ਮੁਸ਼ਕਿਲ ਹੈ। ਹੱਸ-ਹੱਸ ਕੇ ਉਤਸ਼ਾਹ ਨਾਲ ਜਵਾਬ ਦੇਂਦੇ ਹੁਣੇ ਨਿਕਲਿਆ, ਉਹ ਨਿਕਲਿਆ। ਘਰ ਤੋਂ ਬਾਹਰ ਇਸਤ੍ਰੀਆਂ

ਦੇ ਵੀ ਉਹੀ ਪ੍ਰਸ਼ਨ। ਕਿਵੇਂ, ਕਿਸ ਤਰ੍ਹਾਂ ਨਾਲ ਮੋਲਡ ਤਿਆਰ ਕਰੀਏ, ਮਨ ਵਿਚ ਇਕ ਇਹੀ ਚਿੰਤਾ ਸੀ। ਕਲਪਨਾ ਵਿਚ ਕਈ ਤਰ੍ਹਾਂ ਦੇ ਮੋਲਡ ਬਣ ਕੇ ਟੁੱਟ ਗਏ। ਤਿੰਨ-ਚਾਰ ਦਿਨ ਦੀ ਚਿੰਤਾ ਤੋਂ ਬਾਅਦ ਇਕ ਤਰ੍ਹਾਂ ਦੇ ਸਾਂਚੇ ਦੀ ਕਲਪਨਾ ਮਨ ਵਿਚ ਜਾਗੀ। ਸਾਡੇ ਪਿੰਡ ਕੋਲ ਠਠੇਰਿਆਂ ਦੀ ਇਕ ਬਸਤੀ ਸੀ। ਤਾਂਬੇ-ਪਿੱਤਲ ਦੇ ਭਾਂਡੇ ਬਣਾਉਣਾ ਉਨ੍ਹਾਂ ਦਾ ਕੰਮ ਸੀ। ਉਨ੍ਹਾਂ ਨੂੰ ਮੋਲਡ ਦਾ ਆਕਾਰ-ਪ੍ਰਕਾਰ ਸਮਝਾਇਆ। ਹਫ਼ਤੇ ਵਿਚ ਉਨ੍ਹਾਂ ਨੇ ਇਕ ਪਿੱਤਲ ਦਾ ਮੋਲਡ ਬਣਾ ਕੇ ਦਿੱਤਾ। ਉਸ 'ਤੇ ਅਠਾਰ੍ਹਾਂ ਰੁਪਏ ਲੱਗੇ। ਉਸ ਤੋਂ ਇੱਕ ਸੁੰਦਰ ਤੇ ਉਪਯੋਗੀ ਰੂਲ ਤਿਆਰ ਹੋ ਗਿਆ। ਹੁਣ ਛਪਾਈ ਦਾ ਕੰਮ ਆਰੰਭ ਹੋਇਆ ਪਰ ਹਾਏ, ਇਹ ਕੀ ਹੋਇਆ ! ਹੁਣ ਛਪਾਈ ਵਿਚ ਅੱਧੇ ਅੱਖਰ ਆਉਂਦੇ ਨਹੀਂ ਸਨ। ਸੱਜੇ ਪਾਸੇ ਦੀ ਛਪਾਈ ਹੈ ਤਾਂ ਖੱਬੇ ਪਾਸੇ ਨਹੀਂ, ਖੱਬੇ ਹੈ ਤਾਂ ਸੱਜੇ ਗ਼ਾਇਬ। ਪੰਦਰਾਂ ਦਿਨ ਦੀ ਸਖ਼ਤ ਮਿਹਨਤ ਉੱਤੇ ਪਾਣੀ ਫਿਰ ਗਿਆ। ਉਹ ਪ੍ਰੈਸ (ਮਸ਼ੀਨ) ਖ਼ਰਾਬ ਸੀ, ਇਸ ਲਈ ਮੇਦਿਨੀਪੁਰ ਦੇ ਮਿਸ਼ਨ ਪ੍ਰੈਸ ਵਾਲਿਆਂ ਨੇ ਉਸ ਨੂੰ ਸੁੱਟਿਆ ਹੋਇਆ ਸੀ। ਉਸ ਗੱਲ ਦਾ ਸਾਨੂੰ ਪਤਾ ਨਹੀਂ ਸੀ। ਉਸ ਪ੍ਰੈਸ ਤੋਂ ਛਪਾਈ ਹੋ ਹੀ ਨਹੀਂ ਸਕਦੀ, ਇਹ ਹੁਣ ਪੂਰੀ ਤਰ੍ਹਾਂ ਪਤਾ ਲੱਗ ਗਿਆ। ਕਲਕੱਤੇ ਤੋਂ ਇਕ ਨਵੀਂ ਮਸ਼ੀਨ ਲਿਆਉਣੀ ਪਵੇਗੀ, ਨਹੀਂ ਤਾਂ ਸਾਲ ਭਰ ਦੀ ਮਿਹਨਤ ਤੇ ਪੈਸਾ ਸਭ ਗੁੜ-ਗੋਬਰ ਹੋ ਜਾਏਗਾ।

ਅੱਠ ਸੌ — ਰੁਪਏ ! ਕਿਥੋਂ ਆਉਣਗੇ ? ਜੇ ਚੰਦਾ ਇਕੱਠਾ ਕਰੀਏ ਤਾਂ ਰੁਪਏ ਤਾਂ ਹੱਥ ਨਹੀਂ ਆਉਣਗੇ ? ਬੇਇੱਜ਼ਤੀ ਤੇ ਹੁੱਜਤ ਨਿਸ਼ਚੇ ਹੀ ਹੋਏਗੀ। ਪੈਸਾ ਉਧਾਰ ਲੈ ਆਉਂਦਾ, ਪਰ ਕੌਣ ਕਿਸ ਦੇ ਭਰੋਸੇ ਮੈਨੂੰ ਇੰਨਾ ਪੈਸਾ ਉਧਾਰ ਦੇਵੇਗਾ ? ਮੁਸੀਬਤ ਇਕੱਲੀ ਨਹੀਂ ਆਉਂਦੀ। ਜੇਠ ਦਾ ਮਹੀਨਾ, ਤੇਜ਼ ਧੁੱਪ, ਦਿਨ-ਰਾਤ ਦੀ ਭੱਜ ਦੌੜ, ਭੈੜੀਆਂ ਭਾਵਨਾਵਾਂ, ਨਾ ਵੇਲੇ ਸਿਰ ਖਾਣਾ ਨਾ ਸੌਣਾ, ਇਨ੍ਹਾਂ ਦੇ ਕਾਰਣ ਮੈਨੂੰ ਮਰੋੜ ਲੱਗ ਗਏ। ਦਿਨ ਵਿਚ ਅੱਠ-ਦਸ ਵਾਰ ਟੱਟੀ ਦੇ ਨਾਲ ਖ਼ੂਨ ਆਉਂਦਾ। ਇਕ ਦਿਨ ਮਸ਼ੀਨ ਠੀਕ ਕਰਨ ਲਈ ਕਾਫ਼ੀ ਚਿਰ ਖੜੇ ਹੋ ਕੇ ਮਿਹਨਤ ਕਰਨੀ ਪਈ। ਪਸੀਨੇ ਨਾਲ ਸਾਰੇ ਕੱਪੜੇ ਗਿੱਲੇ ਹੋ ਗਏ ਸਨ। ਪਿੱਛਲੇ ਹਿੱਸੇ 'ਚੋਂ ਖ਼ੂਨ ਨਿਕਲਣ ਨਾਲ, ਕੱਪੜੇ ਭਿੱਜ ਕੇ ਖ਼ੂਨ ਥੱਲੇ ਵਹਿਣ ਲੱਗ ਪਿਆ। ਘਰ ਆ ਕੇ ਬੇਹੋਸ਼ ਹੋ ਗਿਆ। ਉਨ੍ਹਾਂ ਦਿਨਾਂ ਵਿਚ ਅਕਸਰ ਰਾਤ ਨੂੰ ਲਗਭਗ ਨੌਂ ਵਜੇ ਪ੍ਰੈਸ ਤੋਂ ਘਰ ਮੁੜ ਕੇ ਆਉਂਦਿਆਂ ਹੀ ਅਚੇਤ ਹੋ ਜਾਂਦਾ। ਆਪਣੀ ਦੁਰਦਸ਼ਾ ਬਾਰੇ ਕਿਸੇ ਨੂੰ ਨਾ ਕਹਿੰਦਾ। ਸਾਹਸ ਨਾਲ ਹੱਸਦੇ ਹੋਏ ਲੋਕਾਂ ਨਾਲ ਪ੍ਰੈਸ ਦੇ ਬਾਰੇ ਵਿਚ ਗੱਲਾਂ ਕਰਦਾ। ਪਤਵਾਰ ਤਾਂ ਜ਼ੋਰ ਨਾਲ ਫੜ ਹੀ ਚੁੱਕਿਆ ਸੀ। ਉਸ ਘੋਰ ਬਿਪਤਾ ਦੀ ਘੜੀ ਵਿਚ ਮੈਂ ਮਨ ਹੀ ਮਨ ਪ੍ਰਤਿੱਗਿਆ ਕੀਤੀ ਕਿ ਪ੍ਰੈਸ ਜੇ ਸਥਾਪਿਤ ਨਾ ਹੋਈ ਤਾਂ ਜੀਵਨ ਤਿਆਗ ਦੇਵਾਂਗਾ।

ਕਿਸੇ ਚੰਗੇ ਕੰਮ ਵਿਚ ਨਿਰਸਵਰਾਥ ਭਾਵ ਨਾਲ ਜੀ-ਜਾਨ ਤੋਂ ਲੱਗ ਜਾਣ ਉੱਤੇ ਦਇਆਮਈ ਪ੍ਰਭੂ ਵੀ ਸਹਾਈ ਹੁੰਦੇ ਹਨ। ਬਾਲੇਸ਼ਵਰ ਦੇ ਇਕ ਵੱਡੇ ਜ਼ਿਮੀਂਦਾਰ ਤੇ ਮਹਾਜਨ ਬਾਬੂ ਮਦਨਮੋਹਨ ਦਾਸ ਦੇ ਭਰਾ ਬਾਬੂ ਕਿਸ਼ੋਰੀ ਮੋਹਨ ਦਾਸ ਮੇਰੇ ਇਕ ਸੱਚੇ ਮਿੱਤਰ ਤੇ ਸਹਾਇਕ ਸਨ। ਪ੍ਰਾਰਥਨਾ ਕਰਦੇ ਹੀ ਬਿਨਾਂ ਕਿਸੇ ਲਿਖਾ-ਪੜ੍ਹੀ ਦੇ ਮੈਨੂੰ ਅੱਠ-ਸੌ ਰੁਪਏ ਉਧਾਰ ਦੇ ਦਿੱਤੇ। ਇਕ ਸੁੰਦਰ ਰਾਇਲ ਕੋਲੰਬੀਅਨ ਪ੍ਰੈਸ ਕਲਕੱਤੇ

ਤੋਂ ਮੰਗਵਾਇਆ ਗਿਆ । ਬਰਸਾਤ ਦਾ ਸਮਾਂ ਹੋਣ ਕਰਕੇ ਉਦੋਂ ਬਾਲੇਸ਼ਵਰੀ ਜਹਾਜ਼ਾਂ ਦਾ ਆਉਣਾ-ਜਾਣਾ ਬੰਦ ਸੀ । ਇਸ ਲਈ ਪ੍ਰੈੱਸ ਬੈਲਗੱਡੀ ਉੱਤੇ ਆਇਆ । ਹੁਣ ਤਾਂ ਰੋੜੀ ਵਿਛਾ ਕੇ ਜਗਨਨਾਥ ਸੜਕ ਪੱਕੀ ਬਣਾ ਦਿੱਤੀ ਗਈ ਹੈ, ਪਰ ਉਦੋਂ ਉਹ ਸੜਕ ਕੱਚੀ ਮਿੱਟੀ ਦੀ ਸੀ । ਵਰਖਾ ਦੇ ਦਿਨਾਂ ਵਿਚ ਉਸ 'ਤੇ ਆਵਾਜਾਈ ਔਖੀ ਹੋ ਜਾਂਦੀ । ਭਰੀ ਬੈਲਗੱਡੀ ਥਾਂ-ਥਾਂ ਤੇ ਮਿੱਟੀ ਵਿਚ ਧੱਸ ਜਾਂਦੀ ਤਾਂ ਨੇੜੇ ਦੇ ਪਿੰਡ ਤੋਂ ਮਜ਼ਦੂਰ ਬੁਲਾ ਕੇ ਖਿੱਚ-ਖਿੱਚ ਕੇ ਚੁੱਕਣੀ ਪੈਂਦੀ । ਪ੍ਰੈੱਸ ਲੈ ਕੇ ਸਾਡੀ ਜਿਹੜੀ ਬੈਲਗੱਡੀ ਆਈ ਸੀ ਉਹ ਦਾਂਤਨ ਬਾਜ਼ਾਰ ਵਿਚ ਚਿੱਕੜ ਵਿਚ ਫਸ ਗਈ । ਪੰਦਰਾਂ-ਵੀਹ ਮਜ਼ਦੂਰ ਲੱਗੇ, ਫਿਰ ਵੀ ਸੜਕ ਪਾਰ ਕਰਾਉਣ ਵਿਚ ਅੱਠ ਦਿਨ ਲੱਗ ਗਏ । ਜੋ ਵੀ ਹੋਵੇ, ਬਾਈ ਦਿਨਾਂ ਬਾਅਦ ਸਾਡੀ ਛਪਾਈ-ਮਸ਼ੀਨ ਕਲਕੱਤੇ ਤੋਂ ਬਾਲੇਸ਼ਵਰ ਪਹੁੰਚ ਗਈ । ਹੁਣ ਸਾਰੇ ਅਭਾਵ ਤੇ ਬੁਰੇ ਭਾਗ ਦੂਰ ਹੋ ਗਏ । ਨਿਯੁਕਤ ਕੀਤੇ ਗਏ ਆਦਮੀਆਂ ਨੇ ਕੰਮ ਸਿੱਖ ਲਿਆ । ਉੜੀਆ ਤੇ ਅੰਗ੍ਰੇਜ਼ੀ ਵਿਚ ਸੁੰਦਰ ਛਪਾਈ ਹੋਣ ਲੱਗ ਪਈ । ਇਕ ਦਿਨ ਬਾਲੇਸ਼ਵਰ ਜ਼ਿਲ੍ਹੇ ਦੇ ਕਲੈਕਟਰ ਬਿਗਨੋਲਡ ਸਾਹਬ ਨੇ ਮੈਨੂੰ ਬੁਲਾ ਕੇ ਪ੍ਰਸੰਨ ਭਾਵ ਨਾਲ ਸ਼ਾਬਾਸ਼ੀ ਦਿੱਤੀ ਤੇ ਸਾਡੀ ਹੌਂਸਲਾ ਅਫ਼ਜ਼ਾਈ ਲਈ ਕਚਹਿਰੀ ਦੇ ਕਈ ਫ਼ਾਰਮ ਛਾਪਣ ਲਈ ਦਿੱਤੇ । ਉਨ੍ਹਾਂ ਫ਼ਾਰਮਾਂ ਦੀ ਛਪਾਈ ਤੋਂ ਬੜਾ ਨਫ਼ਾ ਹੋਇਆ । ਰੱਥ-ਯਾਤਰਾ ਵਾਂਗ ਪ੍ਰੈੱਸ ਨੂੰ ਵੇਖਣ ਲਈ ਦੂਰ-ਦੂਰ ਤੋਂ ਦੋ-ਤਿੰਨ ਮਹੀਨਿਆਂ ਤਕ ਲੋਕ ਆਉਂਦੇ ਰਹੇ । ਪਿੰਡਾਂ ਤੋਂ ਪਾਲਕੀ ਵਿਚ ਬੈਠ ਕੇ ਵੱਡੇ-ਵੱਡੇ ਜ਼ਿਮੀਂਦਾਰ ਪ੍ਰੈੱਸ ਵੇਖਣ ਆਉਂਦੇ ਸਨ । ਇਹ ਸਭ ਦੱਸਾਂ ਤਾਂ ਕੀ ਪਾਠਕ ਵਿਸ਼ਵਾਸ ਕਰਨਗੇ ? ਵਿਸ਼ਵਾਸ ਕਰਨ ਨਾ ਕਰਨ, ਪਰ ਇਹ ਸੱਚ ਹੈ । ਛਪਾਈ ਸ਼ੁਰੂ ਹੋਣ ਤੋਂ ਛੇ ਮਹੀਨੇ ਬਾਅਦ ਬਿਗਨੋਲਡ ਤੇ ਉਨ੍ਹਾਂ ਤੋਂ ਬਾਅਦ ਕਲੈਕਟਰ ਜਾਨਬੀਮਜ਼ ਸਾਹਬ ਉਤਕਲ ਦੇ ਪਰਮ ਹਿਤੈਸ਼ੀ ਟੀ. ਰੇਵੈਨਸ਼ਾ ਸਾਹਬ ਇਕ ਦਿਨ ਸਵੇਰੇ-ਸਵੇਰੇ ਛਾਪੇਖ਼ਾਨੇ ਵਿਚ ਪਹੁੰਚੇ । ਪ੍ਰੈੱਸ ਦੀ ਹਰ ਚੀਜ਼ ਦਾ ਮੁਆਇਨਾ ਕੀਤਾ । ਪ੍ਰੈੱਸ ਦੀ ਸਥਾਪਨਾ ਦਾ ਸੰਖੇਪ ਵਿਵਰਣ ਸੁਣ ਕੇ ਸਾਨੂੰ ਦਸ ਰੁਪਏ ਇਨਾਮ ਵਜੋਂ ਦਿੱਤੇ । ਪਰ ਅਸੀਂ ਲੋਕਾਂ ਨੇ ਉਹ ਰੁਪਏ ਸਾਹਬ ਦੇ ਨਾਂ ਤੇ ਦੋ ਸ਼ੇਅਰਾਂ ਦੇ ਰੂਪ ਵਿਚ ਜਮ੍ਹਾ ਕਰ ਦਿੱਤੇ । ਕੰਪਨੀ ਜਦੋਂ ਭੰਗ ਹੋਈ ਤਾਂ ਅਸੀਂ ਉਦੋਂ ਨਫ਼ੇ ਦੇ ਨਾਲ ਉਨ੍ਹਾਂ ਨੂੰ ਤੀਹ ਰੁਪਏ ਵਾਪਸ ਕੀਤੇ ਸਨ ।

ਛਾਪੇਖ਼ਾਨੇ ਵਿਚ ਕੰਮ ਸ਼ੁਰੂ ਹੋਣ ਤੋਂ ਲੈ ਕੇ ਕਈ ਮਹੀਨਿਆਂ ਤਕ ਬਾਲੇਸ਼ਵਰ-ਨਿਵਾਸੀ ਟੋਲੀਆਂ ਬਣਾ-ਬਣਾ ਕੇ ਕੰਮ ਵੇਖਣ ਆਉਂਦੇ ਸਨ । ਅੱਜ ਛਪਾਈ ਜਦਕਿ ਬਹੁਤ ਮਾਤਰਾ ਵਿਚ ਪ੍ਰਚਾਰਿਤ ਤੇ ਪ੍ਰਸਾਰਿਤ ਹੋ ਚੁੱਕੀ ਹੈ ਤਾਂ ਇਹ ਗੱਲ ਸੁਣ ਕੇ ਹੈਰਾਨੀ ਹੋਵੇਗੀ । ਪਰ ਲੰਦਨ ਸ਼ਹਿਰ ਵਿਚ ਜਿਸ ਦਿਨ ਪਹਿਲਾਂ-ਪਹਿਲ ਛਾਪੇਖ਼ਾਨੇ ਦੀ ਸਥਾਪਨਾ ਹੋਈ ਸੀ, ਉਸ ਦਿਨ ਬ੍ਰਿਟੇਨ ਦੇ ਮਹਿਮਾਮਈ ਰਾਜਾ, ਮਹਿਮਾਮਈ ਰਾਣੀ ਨਾਲ ਛਪਾਈ ਦੀ ਅਦਭੁਤ ਘਟਨਾ ਵੇਖਣ ਲਈ ਛਾਪੇਖ਼ਾਨੇ ਵਿਚ ਪਧਾਰੇ ਸਨ । ਉਹ ਮਸ਼ੀਨ ਵੀ ਸਾਧਾਰਣ-ਜਿਹੀ ਲੱਕੜ ਦੀ ਬਣੀ ਹੋਈ ਸੀ ।

ਕਿਸੇ ਤਿੱਥ-ਤਿਉਹਾਰ ਦੀ ਪੂਜਾ ਦੇ ਅਵਸਰ ਉੱਤੇ ਬਾਲੇਸ਼ਵਰ ਸ਼ਹਿਰ ਦੇ ਵੱਡੇ ਵਪਾਰੀ, ਮਹਾਜਨ ਬਾਬੂ ਮਦਨਮੋਹਨ ਦਾਸ ਦੇ ਘਰ ਸ਼ਹਿਰ ਦੇ ਅਨੇਕ ਮੰਨੇ-ਪ੍ਰਮੰਨੇ ਵਿਅਕਤੀ

ਆਏ ਸਨ। ਬਾਬੂ ਰਾਧਾਨਾਥ ਰਾਏ ਤੇ ਮੈਂ, ਦੋਵੇਂ ਉੱਥੇ ਹਾਜ਼ਿਰ ਸੀ। ਸਭਾ ਵਿਚ ਰਾਧਾਨਾਥ ਬਾਬੂ ਨੇ ਮੇਰੇ ਵੱਲ ਵੇਖ ਕੇ ਕਿਹਾ ਸੀ, "ਤੁਸੀਂ ਜਿਸ ਤਰ੍ਹਾਂ ਪ੍ਰੈੱਸ ਕੰਪਨੀ ਦੀ ਸਥਾਪਨਾ ਕੀਤੀ ਹੈ, ਉਚਿਤ ਹੋਏਗਾ ਕਿ ਉਹ ਇਤਿਹਾਸ ਵਿਚ ਸੁਨਹਿਰੀ ਅੱਖਰਾਂ ਵਿਚ ਲਿਖੀ ਜਾਏ।" ਰਾਏ, ਰਾਧਾਨਾਥ, ਤੁਸੀਂ ਤਾਂ ਮਹਾਯਾਤਰਾ ਤੇ ਤੁਰ ਗਏ ਅਤੇ ਸਿਆਹੀ ਤੇ ਅੱਖਰਾਂ ਨਾਲ ਛਾਪੇਖ਼ਾਨੇ ਦੀ ਉੱਤਪਤੀ ਦਾ ਸੰਖੇਪ ਵਿਵਰਣ ਲਿਖਣ ਲਈ ਤੁਸੀਂ ਮੈਨੂੰ ਛੱਡ ਗਏ !

ਛਾਪੇਖ਼ਾਨੇ ਦਾ ਕੰਮ ਭਲੀ-ਭਾਂਤੀ ਚਲਣ ਲੱਗ ਪਿਆ। ਕਚਿਹਰੀ ਦੇ ਫ਼ਾਰਮਾਂ ਦੀ ਛਪਾਈ ਨਾਲ ਕਾਫ਼ੀ ਲਾਭ ਹੁੰਦਾ, ਵਿੱਚ-ਵਿੱਚ ਇਕ ਅੱਧ ਪੁਸਤਕ ਵੀ ਛਾਪੀ ਜਾਂਦੀ। ਇਸ ਤੋਂ ਪਹਿਲਾਂ ਕਟਕ ਪ੍ਰਿੰਟਿੰਗ ਕੰਪਨੀ' 'ਉਤਕਲ-ਦੀਪਿਕਾ' ਨਾਂ ਦੀ ਇਕ ਹਫ਼ਤਾਵਾਰੀ ਪਤ੍ਰਿਕਾ ਪ੍ਰਕਾਸ਼ਿਤ ਕਰਦੀ ਸੀ। ਕੰਪਨੀ ਦੀ ਕਾਰਜਕਾਰੀ ਸਮਿਤੀ ਨੇ ਸਾਡੇ ਪ੍ਰੈੱਸ ਤੋਂ ਇਕ ਪੰਦਰਾਂ ਰੋਜ਼ਾ ਪਤ੍ਰਿਕਾ ਕੱਢਣ ਦਾ ਪ੍ਰਸਤਾਵ ਪਾਸ ਕੀਤਾ। ਉਸੇ ਦੇ ਅਨੁਸਾਰ 'ਬੋਧਦਾਇਨੀ' ਤੇ "ਬਾਲੇਸ਼ਵਰ ਸੰਵਾਦ ਵਾਹਿਕਾ' ਨਾਂ ਦੀ ਇਕ ਪਤ੍ਰਿਕਾ ਕੱਢੀ ਗਈ। 'ਬੋਧਦਾਇਨੀ' ਦਾ ਅੰਸ਼ ਸਾਹਿਤ-ਸੰਬੰਧੀ ਤੇ 'ਬਾਲੇਸ਼ਵਰ ਸੰਵਾਦ ਵਾਹਿਕਾ' ਅੰਸ਼ ਸੰਵਾਦ-ਪ੍ਰਚਾਰ ਲਈ ਨਿਰਧਾਰਿਤ ਸੀ। ਪਤ੍ਰਿਕਾ ਨਿਕਲੀ। ਪਰ ਲੇਖਕਾਂ ਦੀ ਕਮੀ ਸੀ। ਮੈਂ ਸਾਰਾ ਦਿਨ ਸਕੂਲ ਤੇ ਪ੍ਰੈੱਸ ਦਾ ਕੰਮ ਕਰ ਕੇ ਥੱਕ ਜਾਂਦਾ। ਰਾਤ ਨੂੰ ਕੁਝ ਖ਼ਾਸ ਕਰਨ ਦੀ ਹਿੰਮਤ ਹੀ ਨਾ ਰਹਿੰਦੀ। ਇਸ ਲਈ ਪਤ੍ਰਿਕਾ ਸਮੇਂ ਸਿਰ ਨਾ ਨਿਕਲਦੀ। ਪਤ੍ਰਿਕਾ ਦੇ ਲੱਗਭਗ ਚਾਲ੍ਹੀ-ਪੰਜਾਹ ਗਾਹਕ ਸਨ। ਅੱਠ-ਦਸ ਗਾਹਕਾਂ ਤੋਂ ਕੀਮਤ ਵਸੂਲੀ ਜਾਂਦੀ ਸੀ। ਵੀਹ-ਪੰਝੀ ਆਦਮੀ ਉਸ ਨੂੰ ਪੜ੍ਹਦੇ ਸਨ ਜਾਂ ਨਹੀਂ ਸੰਦੇਹ ਸੀ। ਜੋ ਵੀ ਹੋਵੇ, ਛਪਾਈ ਦਾ ਕੰਮ ਸੁੰਦਰ ਢੰਗ ਨਾਲ ਚਲ ਰਿਹਾ ਸੀ।

# 16. ਪਿੰਡਾਂ ਵਿਚ ਸਕੂਲ ਖੋਲ੍ਹਣ ਦਾ ਜਤਨ

ਸਾਡੀ ਉਪਰੋਕਤ ਸਭਾ ਵਿਚ ਪ੍ਰਸਤਾਵ ਪਾਸ ਹੋਇਆ ਕਿ ਭਾਸ਼ਾ ਦੇ ਸਮੁੱਚੇ ਪ੍ਰਚਾਰ ਲਈ ਪਿੰਡਾਂ ਵਿਚ ਸਕੂਲਾਂ ਦੀ ਸਥਾਪਨਾ ਕਰਨਾ ਉਚਿਤ ਹੋਏਗਾ। ਤੈਅ ਹੋਇਆ, ਦਿਹਾਤ ਦੇ ਸਾਰੇ ਵੱਡੇ-ਵੱਡੇ ਪਿੰਡਾਂ ਵਿਚ ਸਕੂਲ ਖੋਲਣ ਦਾ ਜਤਨ ਕੀਤਾ ਜਾਏਗਾ। ਹੁਣ ਇਸ ਪ੍ਰਸੰਗ ਤੇ ਲਿਖਦੇ ਹੋਏ ਮਨ ਹੀ ਮਨ ਹਾਸਾ ਆ ਰਿਹਾ ਹੈ। ਮਤਾ ਪਾਸ ਕਰਨ ਵਾਲੇ ਸਾਰੇ ਧਨ ਤੇ ਵਿਦਿਆ-ਵਿਹੀਣ ਭੱਟਾਚਾਰੀਆ ਸਨ। ਕਿਸ ਸਾਹਸ ਨਾਲ ਇਸ ਤਰ੍ਹਾਂ ਦੇ ਦੁਰਲੱਭ ਕੰਮ ਦੀ ਅਸੀਂ ਲੋਕਾਂ ਨੇ ਇੱਛਾ ਕੀਤੀ ਸੀ ? ਜੋ ਵੀ ਹੋਵੇ, ਸਾਡਾ ਪਹਿਲਾ ਯਤਨ ਰੇਮਣਾ ਪਿੰਡ ਤੋਂ ਸ਼ੁਰੂ ਹੋਇਆ। ਰੇਮਣਾ ਬਾਲੇਸ਼ਵਰ ਦੀ ਪੱਛਮ ਦਿਸ਼ਾ ਵਿਚ ਲਗਭਗ ਤਿੰਨ ਕੋਹ ਦੀ ਦੂਰੀ ਉੱਤੇ ਹੈ। ਪ੍ਰਾਚੀਨ ਕਾਲ ਤੋਂ ਇਹ ਪਿੰਡ ਬੰਗਾਲ ਤੇ ਉਤਕਲ ਵਿਚ ਸੁਪ੍ਰਸਿੱਧ ਹੈ। ਗੋਪੀਨਾਥ ਜੀ ਦਾ ਵਿਗ੍ਰਹਿ ਮੰਦਰ ਇਸੇ ਪਿੰਡ ਵਿਚ ਹੈ। ਸ੍ਰੀ ਚੈਤੰਨਿਆ ਦੇਵ ਪੁਰੀ-ਯਾਤਰਾ ਵੇਲੇ ਏਸੇ ਮੰਦਰ ਵਿਚ ਠਹਿਰੇ ਸਨ। ਅਤੀ ਪ੍ਰਾਚੀਨ ਕਾਲ ਤੋਂ ਵ੍ਰਿੰਦਾਵਨ ਧਾਮ ਘਣੇ ਜੰਗਲ ਨਾਲ ਭਰਿਆ ਹੋਇਆ ਸੀ। ਇਸ ਧਾਮ ਦੀ ਮਹਿਮਾ ਤੇ ਪ੍ਰਸਿੱਧੀ ਦਾ ਕਾਰਣ ਹੈ ਸ੍ਰੀ ਚੈਤੰਨਿਆ ਦੇਵ। ਵ੍ਰਿੰਦਾਵਨ ਧਾਮ ਵਿਚ ਸ੍ਰੀ ਗੋਵਿੰਦ ਜੀ ਦਾ ਵਿਗ੍ਰਹਿ ਸਥਾਪਿਤ ਹੋਣ ਤੋਂ ਬਾਅਦ, ਉਨ੍ਹਾਂ ਦੀ ਪੂਜਾ ਲਈ ਕਿਸ ਤਰ੍ਹਾਂ ਦੀ ਵਿਵਸਥਾ ਜ਼ਰੂਰੀ ਹੈ, ਇਸੇ ਨੂੰ ਲੈ ਕੇ ਵੈਸ਼ਣਵ ਮੰਡਲੀ ਵਿਚ ਪ੍ਰਸ਼ਨ ਉੱਠਿਆ ਸੀ। ਮਾਧਵਪੁਰੀ ਗੋਸਾਈਂ ਜੀ ਰੇਮਣਾ ਆ ਕੇ ਸ੍ਰੀ ਗੋਪੀਨਾਥ ਜੀ ਦੀ ਪੂਜਾ-ਪੱਧਤੀ ਲਾਗੂ ਕਰ ਗਏ ਤੇ ਉਸੇ ਅਨੁਸਾਰ ਉਨ੍ਹਾਂ ਦੀ ਪੂਜਾ-ਅਰਚਨਾ ਦੀ ਵਿਵਸਥਾ ਕੀਤੀ ਗਈ।

ਪਹਿਲਾਂ 'ਨਮਕ ਪੋਕਤਾਨ' ਵੇਲੇ ਸ਼ਹਿਰ ਦੇ ਪ੍ਰਮੁੱਖ ਕਾਇਸਥ ਕਰਮਚਾਰੀਆਂ ਦੇ ਘਰ ਰੇਮਣਾ ਵਿਚ ਸਨ। ਕਲਕੱਤਾ ਦੇ ਕੋਲ ਸਾਲਿਕਾ ਦੇ ਮੁੱਖ' ਗੋਲਾ-ਕਚਹਿਰੀ ਤੋਂ ਨਿਯੁਕਤ ਹੋ ਕੇ ਉਹ ਲੋਕ ਆਉਂਦੇ ਸਨ। ਉਸ ਉੱਤੇ ਬਾਲੇਸ਼ਵਰ ਦਾ ਇਹ ਇੱਕ ਪ੍ਰਮੁੱਖ ਵਪਾਰ-ਕੇਂਦਰ ਹੈ, ਇਸ ਲਈ ਇਹ ਅਨੇਕ ਵਪਾਰੀਆਂ ਦਾ ਵੀ ਗੜ੍ਹ ਹੈ।

ਲਗਭਗ ਅਸੀਂ ਸਾਰੇ ਮੈਂਬਰਾਂ ਨੇ ਇਕ ਸਕੂਲ ਖੋਲ੍ਹਣ ਦੇ ਇਰਾਦੇ ਨਾਲ ਰੇਮਣਾ ਦੀ ਯਾਤਰਾ ਕੀਤੀ। ਸਾਡੇ ਨਾਲ ਸਕੂਲ ਦੇ ਡਿਪਟੀ ਇੰਸਪੈਕਟਰ ਬਾਬੂ ਸ਼ਿਵਦਾਸ ਭੱਟਾਚਾਰੀਆ ਗਏ। ਰੇਮਣਾ ਦੇ ਕਾਇਸਥ ਪੱਲੀ ਦੇ ਨੇੜੇ ਸਕੂਲ ਖੋਲ੍ਹਿਆ ਗਿਆ। ਸਾਡੇ ਸਹਿਪਾਠੀ ਬਾਬੂ ਨੰਦ ਕੁਮਾਰ ਭੱਟਾਚਾਰੀਆ ਨਾਲ ਗਏ ਸਨ। ਉਨ੍ਹਾਂ ਨੂੰ ਮੁੱਖ-ਅਧਿਆਪਕ ਬਣਾਇਆ ਗਿਆ। ਉਸੇ ਦਿਨ ਕੰਮ ਆਰੰਭ ਹੋ ਗਿਆ।

ਹੁਣ ਹਿਸਾਬ ਕਰ ਕੇ ਵੇਖਿਆ ਗਿਆ ਕਿ ਦੋ ਅਧਿਆਪਕ, ਇਕ ਨੌਕਰ ਤੇ ਦੂਸਰੇ

ਖ਼ਰਚ ਲਈ ਹਰ ਮਹੀਨੇ ਪੰਝੀ ਰੁਪਏ ਚਾਹੀਦੇ ਹਨ। ਹਰੀ ਬੋਲ, ਹਰੀ! ਮਹੀਨੇ ਵਿਚ ਇੰਨੇ ਪੈਸੇ ਕਿਥੋਂ ਆਉਣਗੇ ? ਅਦੂਰਦਰਸ਼ੀਆਂ ਦੀ ਜੋ ਅਵਸਥਾ ਹੁੰਦੀ ਹੈ, ਸਾਡੀ ਵੀ ਦਸ਼ਾ ਉਦੋਂ ਹੀ ਸੋਚਨੀਕ ਹੋ ਗਈ। ਸਭਾ ਵਿਚ ਬੈਠੇ-ਬੈਠੇ ਅਸੀਂ ਲੋਕ ਇਕ ਦੂਜੇ ਦਾ ਮੂੰਹ ਤੱਕਣ ਲੱਗ ਪਏ। ਅਖ਼ੀਰ ਵਿਚ ਚੰਦਾ ਇਕੱਠਾ ਕਰਨ ਦੀ ਯੋਜਨਾ ਬਣੀ। ਮਹਾਰਾਜਾ ਬਹਾਦਰ (ਉਸ ਵੇਲੇ ਬਾਬੂ ਬੈਕੁੰਠ ਨਾਥ ਡੇ) ਨੇ ਕਿਹਾ — ਚੰਦਾ ਇਕੱਠਾ ਕਰਨ ਦੀ ਕੋਈ ਲੋੜ ਨਹੀਂ। ਸਾਰਾ ਖ਼ਰਚਾ ਉਹ ਆਪ ਕਰਨ ਲਈ ਤਿਆਰ ਹਨ। ਤੇ ਉਨ੍ਹਾਂ ਨੇ ਇਕ ਸਾਲ ਦਾ ਪੂਰਾ ਖ਼ਰਚਾ ਜੋੜ ਕੇ ਐਡਵਾਂਸ ਤਿੰਨ ਸੌ ਰੁਪਏ ਮੇਰੇ ਹੱਥਾਂ ਵਿਚ ਫੜਾ ਦਿੱਤੇ। ਹੁਣ ਤਕ ਰੇਮਣਾ ਸਕੂਲ ਦਾ ਕੰਮ ਉੱਨਤ ਅਵਸਥਾ ਵਿਚ ਚਲ ਰਿਹਾ ਹੈ। ਰੇਮਣਾਵਾਸੀ ਮਹਾਰਾਜ ਬੈਕੁੰਠ ਨਾਥ ਦਾ ਪਵਿੱਤਰ ਨਾਂ ਹਮੇਸ਼ਾ ਲਈ ਯਾਦ ਰੱਖਣਗੇ।

# 17. ਉੜੀਆ ਭਾਸ਼ਾ ਦਾ ਸੰਕਟ

ਬਾਲੇਸ਼ਵਰ ਜ਼ਿਲ੍ਹੇ ਦੇ ਸੋਰੋ-ਨਿਵਾਸੀ ਪੰਡਤ ਸਦਾਸ਼ਿਵ ਨੰਦ ਬਾਲੇਸ਼ਵਰ ਦੇ ਸਰਕਾਰੀ ਸਕੂਲ ਵਿਚ ਉੜੀਆ ਪੰਡਤ ਦੇ ਪਦ ਉੱਤੇ ਨਿਯੁਕਤ ਹੋਏ ਸਨ । ਉੜੀਆ ਤੇ ਸੰਸਕ੍ਰਿਤ ਪੜ੍ਹਾਉਣਾ ਉਨ੍ਹਾਂ ਦਾ ਕੰਮ ਸੀ । ਨੰਦ ਜੀ ਨੇ ਪੈਨਸ਼ਨ ਲੈ ਲਈ ਤਾਂ ਉਨ੍ਹਾਂ ਦੀ ਜਗ੍ਹਾ ਤੇ ਬੰਗ ਦੇਸ਼-ਨਿਵਾਸੀ ਕਾਂਤੀ ਚੰਦਰ ਭੱਟਾਚਾਰੀਆ ਨਿਯੁਕਤ ਹੋ ਕੇ ਆਏ । ਲੱਗਦਾ ਹੈ, ਉਹ ਪਹਿਲਾਂ ਹੀ ਇਹ ਸੋਚ ਕੇ ਆਏ ਸਨ ਕਿ ਉੜੀਆ ਪੜ੍ਹਾਉਣਾ ਉਨ੍ਹਾਂ ਲਈ ਬਿਲਕੁਲ ਕਠਿਨ ਨਹੀਂ ਹੋਏਗਾ। ਭੱਟਾਚਾਰੀਆ ਜੀ ਨੇ ਚਾਰ-ਪੰਜ ਮਹੀਨਿਆਂ ਦੀ ਮਿਹਨਤ ਨਾਲ ਮੁਦਰਤ ਉੜੀਆ ਪਾਠ-ਪੁਸਤਕਾਂ ਨੂੰ ਪੜ੍ਹ ਲਿਆ : ਪਰ ਸਾਰਾ ਗੋਲਮਾਲ ਤਾਂ ਮੂਲ ਗੱਲ ਵਿਚ ਹੀ ਰਹਿ ਗਿਆ । ਬਹੁਤ ਯਤਨ ਦੇ ਬਾਵਜੂਦ ਉਹ ਉੜੀਆ ਨਾ ਬੋਲ ਸਕੇ ਤੇ 'ਣ' ਤੇ 'ਲ' ਦਾ ਉਚਾਰਣ ਉਨ੍ਹਾਂ ਲਈ ਅਸੰਭਵ ਹੋ ਗਿਆ। ਭੱਟਾਚਾਰੀਆ ਜੀ ਦੀ ਉਮਰ ਉਸ ਵੇਲੇ 'ਪੰਚਾਸ਼ਤ ਵਨ ਬ੍ਰਜੇਤ' ਸੀ। ਬੁੱਢੀ ਤੇ ਆਕੜੀ ਜੀਭ ਨਾਲ ਅਨਅਭਿਆਸਤ ਅੱਖਰ ਦਾ ਉਚਾਰਣ ਕਰਨਾ ਕੀ ਆਸਾਨ ਹੈ ? ਉਹ 'ਲ' ਦਾ ਉਚਾਰਣ 'ੜ' ਤੇ 'ਣ' ਦਾ 'ਨ' ਕਰਦੇ । ਇਸ ਤਰ੍ਹਾਂ 'ਹੇ ਬਾੜਕ ਗਲੋ ।' ਉਨ੍ਹਾਂ ਦੀ ਗੱਲ ਸੁਣ ਕਲਾਸ ਦੇ ਸਾਰੇ ਮੁੰਡੇ ਖਿੜਖਿੜਾ ਕੇ ਹੱਸ ਪੈਂਦੇ। ਅਜਿਹਾ ਅਪਮਾਨ ਉਨ੍ਹਾਂ ਵਰਗੇ ਮਹਾਨ ਪੰਡਤ ਨੂੰ ਕਿਵੇਂ ਸਹਿਣ ਹੁੰਦਾ ? ਕੰਮ ਰੁਕਣ ਉੱਤੇ ਬੁੱਧੀ ਕੰਮ ਕਰਨਾ ਸ਼ੁਰੂ ਕਰਦੀ ਹੈ ! ਇਕ ਦਿਨ ਭੱਟਾਚਾਰੀਆ ਜੀ ਨੇ ਕਲਾਸ ਵਿਚ ਮੁੰਡਿਆਂ ਨੂੰ ਕਹਿ ਹੀ ਦਿੱਤਾ —

"ਉੜੀਆ ਤਾਂ ਸੁਤੰਤਰ ਭਾਸ਼ਾ ਨਹੀਂ । ਬੰਗਾਲੀ ਦਾ ਵਿਗੜਿਆ ਰੂਪ ਮਾਤਰ ਹੈ । ਤੇ ਉੜੀਆ ਪੜ੍ਹਨ ਦੀ ਲੋੜ ਕੋਈ ਨਹੀਂ ।"

ਮੈਨੂੰ ਠੀਕ ਤਰ੍ਹਾਂ ਪਤਾ ਨਹੀਂ, ਸ਼ਾਇਦ ਮੁੰਡਿਆਂ ਨੇ ਵੀ ਖ਼ੁਸ਼ੀ ਖ਼ੁਸ਼ੀ ਕਿਹਾ ਹੋਏਗਾ, ਪੰਡਤ ਜੀ, ਤੁਹਾਡੀ ਲੰਬੀ ਉਮਰ ਹੋਵੇ ਤੇ ਤੁਸੀਂ ਨਿਸ਼ਚਿੰਤ ਹੋ ਕੇ ਬੈਠੇ ਰਹੋ ।' ਕਿਉਂਕਿ ਉਸ ਵੇਲੇ ਉੜੀਆ ਪੜ੍ਹਨਾ ਬੱਚਿਆਂ ਲਈ ਬੜੀ ਝਮੇਲੇ ਵਾਲੀ ਗੱਲ ਸੀ। ਹੁਣ ਵਾਂਗ ਉਸ ਵੇਲੇ ਵੀ ਉੜੀਆ ਦੂਸਰੀ ਭਾਸ਼ਾ ਸੀ, ਇਸ ਲਈ ਉਸ ਦੀ ਪੜ੍ਹਾਈ ਜ਼ਰੂਰੀ ਨਹੀਂ ਸੀ । ਜਿਸ ਦੀ ਇੱਛਾ ਹੋਵੇ ਉਹ ਪੜ੍ਹੇ, ਨਾ ਪੜ੍ਹੇ ਤਾਂ ਵੀ ਹਾਨੀ ਕੋਈ ਨਹੀਂ । ਉਧਰ ਸਿਰ ਤੋਂ ਪੈਰਾਂ ਤੱਕ ਹਰ ਕਲਾਸ ਵਿਚ ਮਾਸਟਰ ਬੰਗਾਲੀ ਸਨ । ਉੜੀਆ ਦਾ ਪੱਖ ਲੈ ਕੇ ਇਕ ਸ਼ਬਦ ਤਕ ਕਹਿਣ ਵਾਲਾ ਕੋਈ ਨਹੀਂ ਸੀ। ਪੰਡਤ ਜੀ ਦੀ ਚਾਲ ਖ਼ੂਬ ਚਲੀ ।

'ਉੜੀਆ ਸੁੰਤਤਰ ਭਾਸ਼ਾ ਨਹੀਂ' ਸਿਰਫ਼ ਮੂੰਹ ਤੋਂ ਕਹਿਣ ਨਾਲ ਨਹੀਂ ਚਲੇਗਾ । ਪ੍ਰਮਾਣਿਤ ਕਰਨਾ ਹੋਵੇਗਾ। ਪੰਡਤ ਜੀ ਇਕ ਗ੍ਰੰਥ ਦੀ ਰਚਨਾ ਕਰਨ ਬੈਠ ਗਏ। ਉਸ

ਉਸ ਦਾ ਨਾਂ ਰੱਖਿਆ —' 'ਉੜੀਆ ਸੁਤੰਤਰ ਭਾਸ਼ਾ ਨਹੀਂ।' ਪੁਸਤਕ ਛਪ ਕੇ ਆ ਗਈ। ਬੰਗਾਲੀ ਹੈੱਡਮਾਸਟਰ ਸਾਹਿਬ ਨੇ ਪੁਸਤਕ ਦੀ ਇਕ ਕਾਪੀ ਦੇ ਨਾਲ ਇੰਸਪੈਕਟਰ ਸਾਹਬ ਨੂੰ ਰਿਪੋਰਟ ਲਿਖ ਭੇਜੀ। ਉਸ ਵੇਲੇ ਸਕੂਲ ਇੰਸਪੈਕਟਰ ਸਨ ਆਰ. ਐੱਲ. ਮਾਰਟਿਨ। ਉਨ੍ਹਾਂ ਦਾ ਮੁਖ ਦਫਤਰ ਮੇਦਿਨੀਪੁਰ ਵਿਚ ਸੀ। ਦਫ਼ਤਰ ਦੇ ਸਾਰੇ ਕਰਮਚਾਰੀ ਬੰਗਾਲੀ ਸਨ। ਬਾਲੇਸ਼ਵਰ ਦੇ ਬੰਗਾਲੀ ਸਬਇੰਸਪੈਕਟਰ ਸਾਹਬ ਦੀ ਅਨੁਕੂਲ ਰਾਏ ਦੇ ਨਾਲ ਹੈੱਡਮਾਸਟਰ ਜੀ ਦੀ ਰਿਪੋਰਟ ਇੰਸਪੈਕਟਰ ਦੇ ਦਫ਼ਤਰ ਵਿਚ ਪਹੁੰਚੀ।

ਉਥੋਂ ਜਲਦੀ ਹੀ ਹੁਕਮਨਾਮਾ ਬਾਲੇਸ਼ਵਰ ਦੇ ਹੈੱਡਮਾਸਟਰ ਸਾਹਿਬ ਦੇ ਕੋਲ ਪਹੁੰਚ ਗਿਆ। ਉਸ ਦਾ ਸੰਖੇਪ ਸਾਰ ਇਸ ਪ੍ਰਕਾਰ ਹੈ —'ਬਾਲੇਸ਼ਵਰ ਸਰਕਾਰੀ ਸਕੂਲ ਵਿਚ ਸਿਰਫ ਸੰਸਕ੍ਰਿਤ ਤੇ ਬੰਗਲਾ ਦੀ ਪੜ੍ਹਾਈ ਹੀ ਹੋਏਗੀ।' ਉਸ ਵੇਲੇ ਸਕੂਲਾਂ ਵਿਚ ਹੀ ਨਹੀਂ, ਲਗਭਗ ਸਾਰੇ ਸਰਕਾਰੀ ਦਫਤਰਾਂ ਵਿਚ ਵੀ ਕਿਸੇ ਵੀ ਪਦ ਉੱਤੇ ਕੋਈ ਉੜੀਆ ਨਹੀਂ ਸੀ। ਸਾਰੇ ਬੰਗਾਲੀ ਸਨ। ਸਾਰੇ ਸਮਾਨ ਰੂਪ 'ਚ ਉੜੀਆ ਦੇ ਪ੍ਰਤੀ ਈਰਖਾ ਤੇ ਘ੍ਰਿਣਾ ਦੀ ਭਾਵਨਾ ਰੱਖਦੇ ਸਨ। ਹੁਣ ਉਨ੍ਹਾਂ ਵਿਚ ਆਨੰਦ-ਉਤਸ਼ਾਹ ਦੀ ਲਹਿਰ ਦੌੜ ਗਈ। ਕਾਂਤੀ ਭੱਟਾਚਾਰੀਆ ਦੇ ਪੈਰ ਧਰਤੀ 'ਤੇ ਨਹੀਂ ਪੈ ਰਹੇ ਸਨ। ਉਨ੍ਹਾਂ ਨੂੰ ਲੱਗਦਾ ਸੀ, ਜਿਵੇਂ ਉੜੀਸਾ ਵਿਚ ਉਨ੍ਹਾਂ ਨੇ ਕੋਈ ਕੀਰਤੀਮਾਨ ਸਥਾਪਿਤ ਕਰ ਦਿੱਤਾ ਹੋਵੇ।

ਸਿਰਫ਼ ਅੰਗ੍ਰੇਜ਼ੀ ਸਕੂਲਾਂ ਵਿਚ ਹੀ ਨਹੀਂ, ਦੂਸਰੇ ਸਹਾਇਤਾ ਪ੍ਰਾਪਤ (ਏਡਿਡ) ਸਕੂਲਾਂ 'ਚੋਂ ਵੀ ਉੜੀਆ ਨੂੰ ਹਟਾਉਣ ਦੀ ਗੱਲ ਚਲੀ। ਬੰਗਾਲੀ ਜ਼ਿਮੀਂਦਾਰ ਮੰਡਲ ਬਾਬੂ ਨੇ ਆਪਣੇ ਜ਼ਿਮੀਂਦਾਰੀ ਇਲਾਕੇ ਵਿੱਚ ਇਕ ਬੰਗਾਲੀ ਸਕੂਲ ਖੋਲ੍ਹ ਦਿੱਤਾ।

ਕੇਵਲ ਬਾਲੇਸ਼ਵਰ ਦੇ ਹੀ ਨਹੀਂ, ਸਾਰੇ ਉਤਕਲ-ਨਿਵਾਸੀ ਬੰਗਾਲੀ ਰਾਜ-ਕਰਮਚਾਰੀਆਂ ਦਾ ਇਹੀ ਮਤ ਸੀ। ਇਕ ਹੀ ਸਲਾਹ ਸੀ, ਉਤਕਲ ਭਾਸ਼ਾ ਨੂੰ ਹਟਾਉਣ ਦੀ, ਤੇ ਉਸੇ ਲਈ ਸਾਰੇ ਯਤਨ ਕਰ ਰਹੇ ਸਨ।

ਉਸ ਵੇਲੇ ਉਤਕਲ ਵਿਚ ਬੰਗਾਲੀ ਤੇ ਉੜੀਆ ਦੋਨਾਂ ਵਿਚ ਭਿਆਨਕ ਵਿਵਾਦ ਸੀ। ਹੁਣ ਇਕ ਦਲ ਆਨੰਦ ਤੇ ਉਤਸ਼ਾਹ ਦੇ ਨਾਲ ਆਪਣੇ ਉੱਦੇਸ਼ ਸਾਧਨ ਵਿਚ ਲੱਗਾ ਹੋਇਆ ਸੀ ਤੇ ਦੂਸਰਾ ਪੱਖ ਚੁੱਪਚਾਪ ਸੀ।

ਅਚਾਨਕ ਸਾਡੇ ਸਿਰਾਂ ਉੱਤੇ ਗਹਿਰਾ ਵਾਰ ਹੋਇਆ। ਦੁਸ਼ਮਣਾਂ ਵਿਚ ਆਨੰਦ, ਉਤਸ਼ਾਹ ਤੇ ਉਨ੍ਹਾਂ ਦੇ ਘ੍ਰਿਣਾਮਈ ਬੋਲ ਹਿਰਦੇ ਵਿਚ ਤੀਰ ਵਾਂਗ ਚੁੱਭ ਜਾਂਦੇ ਸੀ। ਹਾਏ, ਇਹ ਕੀ ਹੋਇਆ ! ਕੀ ਅਸੀਂ ਆਪਣੀ ਮਾਤਭਾਸ਼ਾ ਹੀ ਨਹੀਂ ਪੜ੍ਹ ਸਕਾਂਗੇ ? ਅਸੀਂ ਆਪਣੀ ਕਮਜ਼ੋਰ ਤੇ ਛੋਟੀ ਜਿਹੀ ਕਮੇਟੀ ਬੁਲਾਈ। ਦਿਨ-ਰਾਤ ਇਹੀਂ ਚਿੰਤਾ ਬਣੀ ਰਹੀਂ — ਕੀ ਉਪਾਅ ਕੀਤਾ ਜਾਏ ? ਸ਼ਾਮ ਤੋਂ ਰਾਤ ਦੇ ਛੇਵੇਂ ਪਹਿਰ ਤੱਕ ਅਸੀਂ ਸ਼ਹਿਰ ਦੇ ਲਗਭਗ ਸਾਰੇ ਪ੍ਰਮੁੱਖ ਵਿਅਕਤੀਆਂ ਦੇ ਘਰ-ਘਰ ਘੁੰਮਣ ਲੱਗ ਪਏ। ਕਚਹਿਰੀ ਵਿਚ ਸਾਰੇ ਕਰਮਚਾਰੀਆਂ ਨੂੰ ਇਕੱਠਿਆਂ ਕਰ ਕੇ ਆਤਮ-ਰੱਖਿਆ ਦਾ ਉਪਾਅ ਲੱਭਣ ਦੀ ਪ੍ਰਾਰਥਨਾ ਕੀਤੀ ਗਈ। ਪਰ ਸਾਰਿਆਂ ਤੋਂ ਇਕੋ ਹੀ ਵਾਕ ਵਿਚ ਜਵਾਬ ਮਿਲਦਾ — 'ਓ ਬਾਬੂ ! ਇਹ ਹੈ ਸਰਕਾਰੀ ਮਾਮਲਾ ! ਸਰਕਾਰ ਸਕੂਲਾਂ ਵਿਚ ਜੋ ਪੜ੍ਹਾਏਗੀ, ਸਾਡੇ

ਮੁੰਡੇ ਉਹੀ ਪੜ੍ਹਨਗੇ। ਸਰਕਾਰੀ ਹੁਕਮ ਦੇ ਖ਼ਿਲਾਫ਼ ਬੋਲ ਕੇ ਅਸੀਂ ਕਿਉਂ ਬਿਪਤਾ ਮੁੱਲ ਲਈਏ ?'

ਕਰਮਚਾਰੀਆਂ ਦੀਆਂ ਗੱਲਾਂ ਸੁਣ ਕੇ ਸ਼ਹਿਰ ਦੇ ਜ਼ਿਮੀਂਦਾਰ ਤੇ ਮਹਾਜਨ ਸਾਡੀ ਗੱਲ ਸੁਣਨ ਲਈ ਤਿਆਰ ਨਾ ਹੋਏ। ਕੁਝ ਨੇ ਤਾਂ ਸਾਫ਼-ਸਾਫ਼ ਕਹਿ ਦਿੱਤਾ —' ਕਰਮਚਾਰੀਆਂ ਵਿਚ ਜਿਸ ਗੱਲ ਦੀ ਹਿੰਮਤ ਨਹੀਂ ਹੈ, ਉਸ ਵਿਚ ਦਖ਼ਲ ਦੇ ਕੇ ਅਸੀਂ ਜੁਰਮਾਨਾ ਭਰੀਏ ਕੀ ?'

ਬਾਬੂ ਗੋਰੀਸ਼ੰਕਰ ਰਾਏ ਦੇ ਉੱਦਮ ਨੂੰ ਸੈਂਕੜੇ ਵਾਰ ਪ੍ਰਣਾਮ। ਉਹ ਉਸ ਵੇਲੇ 'ਉਤਕਲ ਦੀਪਿਕਾ' ਵਿਚ ਉਤਕਲ ਭਾਸ਼ਾ ਦੇ ਪੱਖ ਵਿਚ ਹਰ ਹਫ਼ਤੇ ਤਰਕਪੂਰਣ ਨਿਬੰਧ ਪ੍ਰਕਾਸ਼ਿਤ ਕਰ ਰਹੇ ਸਨ। ਅਸੀਂ ਬਾਲੇਸ਼ਵਰ ਨਿਵਾਸੀ ਸਾਰੇ ਉਤਕਲ ਵਿਚ ਉਨ੍ਹਾਂ ਦੀ ਹੀ ਅਮ੍ਰਿਤਵਾਣੀ ਸੁਣ ਰਹੇ ਸੀ। ਬਾਲੇਸ਼ਵਰ ਤੋਂ ਪ੍ਰਕਾਸ਼ਿਤ ਸਾਡੀ ਪਤ੍ਰਿਕਾ 'ਬਾਲੇਸ਼ਵਰ ਸੰਵਾਦ ਵਾਹਿਕਾ' ਵਿਚ ਵੀ ਉਹ ਲਿਖਦੇ ਸਨ।

ਅਸੀਂ ਲੋਕ ਵੀ ਖ਼ਾਮੋਸ਼ ਨਹੀਂ ਬੈਠੇ ਸੀ। ਹਰ ਰੋਜ਼, ਹਰ ਪਲ ਉਪਾਅ ਲੱਭਣ ਲਈ ਤਿਆਰ ਸੀ। ਇਕ ਦਿਨ ਕਚਹਿਰੀ ਦੀ ਛੁੱਟੀ ਤੋਂ ਬਾਅਦ ਸਾਰੇ ਕਰਮਚਾਰੀਆਂ ਨੂੰ ਇਕੱਠਿਆਂ ਕਰ ਕੇ ਭਾਸ਼ਣ ਕੀਤਾ। ਉਸ ਭਾਸ਼ਣ ਦਾ ਸੰਖੇਪ ਸਾਰ ਸੀ :

'ਸੱਜਣੋ। ਹੁਣ ਜੋ ਸਕੂਲਾ ਵਿਚ ਉੜੀਆ ਦੀ ਥਾਂ ਬੰਗਾਲੀ ਪੜ੍ਹਾਈ ਜਾ ਰਹੀ ਹੈ, ਇਹ ਸਰਕਾਰੀ ਹੁਕਮ ਨਹੀਂ ਹੈ। ਬੰਗਾਲੀਆਂ ਨੇ ਚਾਲ ਚਲੀ ਹੈ ਤੇ ਇੰਸਪੈਕਟਰ ਸਾਹਬ ਨੂੰ ਬਹਿਕਾ ਕੇ ਇੰਜ ਕਰਵਾਇਆ ਹੈ। ਥੋੜ੍ਹੇ ਹੀ ਦਿਨਾਂ ਵਿਚ ਕਚਹਿਰੀ ਤੋਂ ਵੀ ਉੜੀਆ ਭਾਸ਼ਾ ਨੂੰ ਹਟਾ ਦੇਣਗੇ। ਕੀ ਤੁਸੀਂ ਸਮਝ ਨਹੀਂ ਰਹੇ, ਇਸ ਦਾ ਕਾਰਣ ਕੀ ਹੋ ਸਕਦਾ ਹੈ ? ਵੱਡੀਆਂ-ਵੱਡੀਆਂ ਤਨਖ਼ਾਹਾਂ ਵਾਲੀਆਂ ਨੌਕਰੀਆਂ ਤੇ ਮੁਨਸ਼ੀਆਂ ਤਕ ਦੇ ਪਦਾਂ ਉੱਤੇ ਬੰਗਾਲੀ ਜੱਫਾ ਮਾਰ ਕੇ ਬੈਠ ਗਏ ਹਨ। ਤੁਸੀਂ ਸਾਰੇ ਫਾਰਸੀ ਵਿਚ ਮਾਹਿਰ ਹੋ — ਮੌਲਵੀਆਂ ਵਾਂਗ। ਉਸੇ ਫ਼ਾਰਸੀ ਨੂੰ ਹਟਾ ਕੇ ਬੰਗਾਲੀ ਮੁੰਸ਼ੀ ਬਣ ਜਾਣਗੇ। ਤੁਸੀਂ ਲੋਕਾਂ ਦੀ ਸਾਰੀ ਵਿਦਿਆ ਮਿੱਟੀ ਵਿਚ ਮਿਲ ਗਈ। ਜੇ ਉੜੀਆ ਭਾਸ਼ਾ ਹਟ ਗਈ, ਤਾਂ ਇਨ੍ਹਾਂ ਬੰਗਾਲੀਆਂ ਦੇ ਪੁੱਤਰ, ਭਰਾ, ਜਾਤੀ, ਪਰਿਵਾਰ ਦੇ ਲੋਕ ਮੁਨਸ਼ੀ ਬਣਨਗੇ। ਤੁਸੀਂ ਲੋਕ ਤਾਂ ਜ਼ਰੂਰ ਬਰਖ਼ਾਸਤ ਹੋ ਜਾਉਂਗੇ। ਬਾਅਦ ਵਿਚ ਤੁਹਾਡੇ ਪੁੱਤਾਂ-ਪੋਤਿਆਂ ਨੂੰ ਕੋਈ ਸਰਕਾਰੀ ਨੌਕਰੀ ਮਿਲੇਗੀ ਹੀ ਨਹੀਂ।'

ਸਾਡੇ ਇਨ੍ਹਾਂ ਸ਼ਬਦਾਂ ਨਾਲ ਸਭਾ ਵਿਚ ਸਨਸਨੀ ਫੈਲ ਗਈ। ਸਾਰੇ ਚੀਖ਼-ਚੀਖ਼ ਕੇ ਕਹਿਣ ਲੱਗੇ —'ਨਹੀਂ, — ਨਹੀਂ', ਇਹ ਕਦੀ ਨਹੀਂ ਹੋਏਗਾ। ਸਾਰੇ ਮੁੰਡੇ ਸਕੂਲਾ ਵਿਚ ਉੜੀਆ ਪੜ੍ਹਨਗੇ।'

ਤਦ ਸਾਰਿਆਂ ਨੇ ਸਾਨੂੰ ਫੜ ਲਿਆ — 'ਕੋਈ ਤਰਕੀਬ ਕੱਢੋ, ਉਪਾਅ ਸੋਚੋ।'

ਅਸੀਂ ਲੋਕਾਂ ਨੇ ਜਵਾਬ ਦਿੱਤਾ —'ਤਰਕੀਬ ਆਸਾਨ ਹੈ। ਸਰਕਾਰ ਨੂੰ ਦਰਖ਼ਾਸਤਾਂ ਦਿਓ, ਸਕੂਲਾਂ ਵਿਚ ਉੜੀਆ ਪੜ੍ਹਾਈ ਜਾਏ ਤੇ ਕੋਈ ਬੰਗਾਲੀ ਕਰਮਚਾਰੀ ਨਿਯੁਕਤ ਨਾ ਕੀਤਾ ਜਾਏ।'

'ਹੁਣ ਧੀਰਜ ਨਾ ਰਿਹਾ, ਸਾਰੇ ਉਤਾਵਲੇ ਹੋ ਕੇ ਕਹਿਣ ਲੱਗੇ, 'ਜਲਦੀ ਦਰਖ਼ਾਸਤ ਤਿਆਰ ਕਰੋ।'

ਸ਼ੁਭ ਕੰਮ ਵਿਚ ਦੇਰ ਕਰਨੀ ਅਨੁਚਿਤ ਸੀ। ਰਾਤ-ਦਿਨ ਲਗਾ ਕੇ ਇਕ ਦਰਖ਼ਾਸਤ ਤਿਆਰ ਕੀਤੀ ਗਈ। ਲਗਭਗ ਪੰਜ ਸੌ ਲੋਕਾਂ ਨੇ ਉਸ ਉੱਤੇ ਹਸਤਾਖਰ ਕੀਤੇ ਤੇ ਉਸ ਨੂੰ ਕਲੈਕਟਰ ਸਾਹਬ ਦੇ ਹਜ਼ੂਰ ਵਿਚ ਦਾਖ਼ਿਲ ਕਰ ਦਿੱਤਾ ਗਿਆ।

ਕਈ ਕਾਰਣਾਂ ਤੋਂ ਉਸ ਵੇਲੇ ਬਾਲੇਸ਼ਵਰ-ਨਿਵਾਸੀ ਸਾਰੇ ਅੰਗ੍ਰੇਜ਼ ਅਫਸਰਾਂ ਤੇ ਮਿਸ਼ਨ ਵਾਲਿਆਂ ਨੂੰ ਸਾਡੇ ਪ੍ਰਤੀ ਹਮਦਰਦੀ ਸੀ। ਸਾਰੇ ਸੱਜਣਾਂ ਨੇ ਸਾਡਾ ਪੱਖ ਲਿਆ।

ਉਸ ਵੇਲੇ ਬਾਲੇਸ਼ਵਰ ਦੇ ਕਲੈਕਟਰ ਜਾਨ ਬੀਮਜ਼ ਸਰਕਾਰ ਵਿਚ ਭਾਸ਼ਾਵਾਂ ਦੇ ਇਕ ਵਿਦਵਾਨ ਪੰਡਤ ਦੇ ਰੂਪ ਵਿਚ ਪਰਿਚਿਤ ਸਨ। ਸਾਡੀ ਦਰਖ਼ਾਸਤ ਜਦੋਂ ਉਨ੍ਹਾਂ ਦੇ ਹਜ਼ੂਰ ਵਿਚ ਪੇਸ਼ ਕੀਤੀ ਗਈ ਤਾਂ ਉਨ੍ਹਾਂ ਨੇ ਅਨੁਕੂਲ ਰਾਏ ਦੇ ਕੇ ਕਮਿਸ਼ਨਰ ਸਾਹਬ ਕੋਲ ਭੇਜ ਦਿੱਤੀ — ਉੜੀਆ ਅਤੀ ਪ੍ਰਾਚੀਨ ਤੇ ਸੁੰਤਤਰ ਭਾਸ਼ਾ ਹੈ। ਸਾਰੇ ਦੇਸ਼ ਵਿਚ ਉਸ ਭਾਸ਼ਾ ਦੀ ਵਿਦਿਆ ਦਿੱਤੀ ਜਾਣੀ ਚਾਹੀਦੀ ਹੈ। ਇਸੇ ਮੰਤਵ ਨੂੰ ਲੈ ਕੇ ਅੰਗ੍ਰੇਜ਼ੀ ਵਿਚ ਇਕ ਪੁਸਤਕ ਵੀ ਉਨ੍ਹਾਂ ਨੇ ਲਿਖੀ ਤੇ ਸਰਕਾਰ ਨੂੰ ਭੇਜੀ।

ਉੜੀਆ ਦੇ ਪਰਮਬੰਧੂ ਟੀ. ਰੇਵੈਨਸ਼ਾ ਉਸ ਵੇਲੇ ਉਤਕਲ ਦੇ ਕਮਿਸ਼ਨਰ ਸਨ। ਉਨ੍ਹਾਂ ਨੇ ਲਿਖ ਕੇ ਸਿਫ਼ਾਰਿਸ਼ ਕਰ ਦਿੱਤੀ। ਸਰਕਾਰ ਤੋ ਹੁਕਮ ਆਇਆ :

ਉੜੀਸਾ ਦੇ ਸਾਰੇ ਸਕੂਲਾਂ ਵਿਚੋਂ ਬੰਗ ਭਾਸ਼ਾ ਪੂਰੀ ਤਰ੍ਹਾਂ ਹਟਾ ਦਿੱਤੀ ਜਾਏ ਤੇ ਉੜੀਆ ਭਾਸ਼ਾ ਦੇ ਜ਼ੋਰਦਾਰ ਪ੍ਰਚਾਰ ਲਈ ਥਾਂ-ਥਾਂ ਸਕੂਲਾਂ ਦੀ ਸਥਾਪਨਾ ਕੀਤੀ ਜਾਏ।'

ਕਲੈਕਟਰ ਜਾਨ ਬੀਮਜ਼ ਤੇ ਕਮਿਸ਼ਨਰ ਟੀ. ਰੇਵੈਨਸ਼ਾ ਦਾ ਅਹਿਸਾਨ ਉਤਕਲਵਾਸੀ ਸਦਾ ਯਾਦ ਰੱਖਣਗੇ।

# 18. ਸਾਧਾਰਣ ਵਿੱਦਿਆ ਤੇ ਉੱਚ ਵਿੱਦਿਆ

ਸੰਨ 1868 ਈਸਵੀ ਵਿਚ ਕੈਂਬਲ ਸਾਹਬ ਬੰਗ-ਬਿਹਾਰ-ਉੜੀਸਾ ਦੇ ਲੈਫਨੀਨੈਂਟ-ਗਵਰਨਰ ਸਨ। ਉਨ੍ਹਾਂ ਵਰਗਾ ਅਸਾਧਾਰਣ ਕਰਮਵੀਰ ਤੇ ਸ਼ਕਤੀਸ਼ਾਲੀ ਲੈਫ਼ਟੀਨੈਂਟ-ਗਵਰਨਰ ਕਦੀ ਨਹੀਂ ਆਇਆ ਸੀ। ਹਰ ਸਰਕਾਰੀ ਵਿਭਾਗ ਵਿਚ ਪ੍ਰਚਲਿਤ ਪੁਰਾਣੀ ਕਾਰਜ-ਪ੍ਣਾਲੀ ਦੇ ਬਦਲੇ ਉਹ ਨਵੀਂ ਵਿਵਸਥਾ ਲਾਗੂ ਕਰ ਰਹੇ ਹਨ। ਹਰ ਰੋਜ਼ ਮਹਿਕਮੇ ਦੇ ਦਿਹਾਤ ਵਿਚ ਰਹਿਣ ਵਾਲੇ ਪਦ-ਅਧਿਕਾਰੀ ਡਾਕ ਦੇ ਇੰਤਜ਼ਾਰ ਵਿਚ ਰਹਿੰਦੇ ਸਨ — ਕੀ ਪਤਾ ਕਦੋਂ ਕਿਹੜਾ ਹੁਕਮ ਆ ਜਾਵੇ। ਅਸਲ ਵਿਚ ਨਵੇਂ ਵਿਧਾਨ ਦੀ ਕੋਈ ਨਾ ਕੋਈ ਖ਼ਬਰ ਰੋਜ਼ ਹਰ ਦਫ਼ਤਰ ਵਿਚ ਪੁੱਜਦੀ ਸੀ। ਕਚਹਿਰੀ ਵਿਚ ਅਫ਼ਸਰਾਂ ਤੇ ਕਰਮਚਾਰੀਆਂ ਤੋਂ ਪਤਾ ਚਲਦਾ ਸੀ ਕਿ ਹੈਰਾਨੀ ਦੀ ਗੱਲ ਹੈ, ਇਕ ਹੀ ਆਦਮੀ ਇੰਨੀ ਖੋਜ ਤੇ ਇੰਨਾ ਕੰਮ ਕਰ ਸਕਦਾ ਹੈ। ਸਬ-ਡਿਪਟੀ ਤੇ ਕਾਨੂੰਨਗੋ ਪਦ ਕੈਂਬਲ ਸਾਹਬ ਦੀ ਦੇਣ ਹੈ। ਡਿਪਟੀ ਤੇ ਸਬਡਿਪਟੀਆ ਲਈ ਘੋੜ ਸਵਾਰੀ ਤੇ ਸਰਵੇ ਦਾ ਕੰਮ ਜਾਣਨਾ ਜ਼ਰੂਰੀ ਸੀ, ਇਹ ਵਿਧਾਨ ਕੈਂਬਲ ਸਾਹਬ ਦੇ ਵੇਲੇ ਤੋਂ ਪ੍ਰਚਲਿਤ ਹੈ।

ਲੈਫ਼ਟੀਨੈਂਟ-ਗਵਰਨਰ ਕੈਂਬਲ ਸਾਹਬ ਨੇ ਪ੍ਰਚਾਰ ਕੀਤਾ ਕਿ ਪ੍ਰਦੇਸ਼ ਦੇ ਸਾਧਾਰਣ ਲੋਕਾਂ ਨੂੰ ਸਿੱਖਿਅਤ ਕਰਨ ਲਈ ਸਰਕਾਰ ਵੱਲੋਂ ਨਿਯਮ ਬਣਾਏ ਜਾਣ ਤੇ ਜ਼ਿਆਦਾ ਧੰਨ-ਰਾਸ਼ੀ ਦੀ ਵਿਵਸਥਾ ਹੋਣੀ ਚਾਹੀਦੀ ਹੈ। ਇਸ ਸੰਬੰਧ ਵਿਚ ਉਨ੍ਹਾਂ ਨੇ ਜਨ ਸਾਧਾਰਣ ਤੋਂ ਰਾਇ ਮੰਗੀ। ਲੈਫਟੀਨੈਂਟ-ਗਵਰਨਰ ਸਾਹਬ ਦੇ ਪ੍ਰਸ਼ਨ ਦਾ ਉੱਤਰ ਦੇਣ ਲਈ ਬਾਲੇਸ਼ਵਰ ਵਿਚ ਮਹੱਤਵਪੂਰਣ ਲੋਕਾਂ ਦੀ ਇਕ ਸਭਾ ਬੁਲਾਈ ਗਈ। ਰਾਜਾ ਸ਼ਿਆਮਾਨੰਦ ਡੇ, ਦੇਵੀ ਮੰਦਰ ਦੇ ਦੁਮੰਜ਼ਿਲੇ ਵਰਾਂਡੇ ਵਿਚ ਸ਼ਾਮ ਸੱਤ ਵਜੇ ਸਭਾ ਦਾ ਕੰਮ ਆਰੰਭ ਹੋਇਆ। ਸਭਾ ਵਿਚ ਡਿਪਟੀ ਮੁਨਸਿਫ ਇੰਜੀਨੀਅਰ, ਸਾਰੇ ਸਕੂਲਾਂ ਦੇ ਅਧਿਆਪਕ ਤੇ ਵੱਡੇ-ਵੱਡੇ ਕਰਮਚਾਰੀਆਂ ਤੋਂ ਲੈ ਕੇ ਤੀਹ-ਚਾਲ੍ਹੀ ਬੰਗਾਲੀਆਂ ਤੇ ਉੜੀਆਵਾਂ ਵਲੋਂ ਸੱਤ-ਅੱਠ ਵਿਅਕਤੀ ਹਾਜ਼ਿਰ ਸਨ। ਉਸ ਵੇਲੇ ਬਾਲੇਸ਼ਵਰ ਵਾਸੀ ਮਹਾਜਨ ਤੇ ਦਾਨੇ ਵਿਅਕਤੀ ਸਾਧਾਰਣ ਸਭਾ-ਸਮਿਤੀਆਂ ਵਿਚ ਸ਼ਾਮਿਲ ਹੋਣਾ ਪਸੰਦ ਨਹੀਂ ਕਰਦੇ ਸਨ। ਸਭਾ-ਸਮਿਤੀ ਦੇ ਨਾਂ ਤੋਂ ਉਹ ਬਿਮਾਰ ਹੋ ਜਾਂਦੇ ਜਾਂ ਕਿਸੇ ਜ਼ਰੂਰੀ ਕੰਮ ਕਾਰਣ ਬਾਹਰ ਚਲੇ ਜਾਂਦੇ ਸਨ। ਆਮ ਤੌਰ ਤੇ ਉਹ ਸਭਾ-ਸਮਿਤੀਆਂ ਦਾ ਅਰਥ ਚੰਦਾ ਦੇਣਾ ਸਮਝਦੇ ਸਨ।

ਉਸ ਵੇਲੇ ਉੜੀਆ ਭਾਸਾ ਨੂੰ ਲੈ ਕੇ ਬੰਗਾਲੀ ਤੇ ਉੜੀਆ-ਭਾਸ਼ੀਆਂ ਵਿਚ ਵਿਵਾਦ ਚਲਦਾ ਹੀ ਰਹਿੰਦਾ ਸੀ। ਸਰਕਾਰੀ ਸਕੂਲ ਦੇ ਪੰਡਤ ਸ੍ਰੀ ਕਾਂਤੀਚੰਦਰ ਭੱਟਾਚਾਰੀਆ ਬੰਗਾਲੀਆਂ ਦੇ ਨੇਤਾ ਸਨ।

ਇਕ ਬੰਗਾਲੀ ਇੰਜੀਨੀਅਰ ਨੇ ਉੱਠ ਕੇ ਹਾਜ਼ਿਰ ਮੈਂਬਰਾਂ ਨੂੰ ਵਿਸਤਾਰ ਵਿਚ ਸਭਾ ਦਾ ਉਦੇਸ਼ ਸਮਝਾਇਆ। ਉਸ ਤੋਂ ਬਾਅਦ ਇਕ ਹੋਰ ਬੰਗਵਾਸੀ ਤੇ ਪੰਡਤ ਕਾਂਤੀਚੰਦਰ ਨੇ ਵਿਸਤ੍ਰਿਤ ਭਾਸ਼ਣ ਰਾਹੀਂ ਪਹਿਲੇ ਬੁਲਾਰੇ ਦੇ ਪੱਖ ਦੀ ਪੁਸ਼ਟੀ ਤੇ ਹਮਾਇਤ ਕੀਤੀ। ਉਨ੍ਹਾਂ ਦੇ ਭਾਸ਼ਣਾਂ ਤੋਂ ਸਾਰੇ ਮੈਂਬਰਾਂ ਨੇ ਇਹੀਂ ਸਮਝਿਆ ਕਿ, ਸਰਕਾਰ ਹਾਈ ਐਜੂਕੇਸ਼ਨ ਅਰਥਾਤ ਉੱਚੀ ਅੰਗ੍ਰੇਜ਼ੀ ਵਿਦਿਆ ਦੇ ਵਿਦਿਆਲਿਆਂ ਨੂੰ ਸ਼ਹਿਰ ਤੋਂ ਚੁੱਕ ਕੇ ਪਿੰਡਾਂ ਵਿਚ ਦੇਸੀ ਭਾਸ਼ਾ ਦੇ ਸਕੂਲਾਂ ਦੀ ਸਥਾਪਨਾ ਕਰੇਗੀ ਤੇ ਸਾਧਾਰਣ ਲੋਕਾਂ ਦੇ ਮੁੰਡਿਆਂ ਨੂੰ ਸਿੱਖਿਅਤ ਕਰੇਗੀ। ਇਸ ਨਾਲ ਸਾਡੀ ਘੋਰ ਤਬਾਹੀ ਹੋਣ ਦੀ ਸੰਭਾਵਨਾ ਹੈ। ਇਸ ਲਈ ਇਸ ਸਰਕਾਰੀ ਸੁਝਾਅ ਦਾ ਵਿਰੋਧ ਕਰਨਾ ਸਾਡੇ ਲਈ ਪੂਰੀ ਤਰ੍ਹਾਂ ਉਚਿਤ ਹੋਏਗਾ।

ਦੇਸ਼ ਦੇ ਆਮ ਤੇ ਅਸਮਰਥ ਲੋਕਾਂ ਦੇ ਮੁੰਡਿਆਂ ਨੂੰ ਕਿਸੇ ਤਰ੍ਹਾਂ ਵਿੱਦਿਆ ਮਿਲਣੀ ਚਾਹੀਦੀ ਹੈ। ਉਸ ਵੇਲੇ ਮੇਰੇ ਮਨ ਵਿਚ ਇਹ ਵਿਚਾਰ ਉਦੈ ਹੋਇਆ ਸੀ। ਇਸ ਲਈ ਮੈਂ ਆਪਣੇ ਤੇ ਨੇੜੇ ਦੇ ਪਿੰਡਾਂ ਤੋਂ ਮੁੰਡੇ ਇਕੱਠੇ ਕਰ ਕੇ ਸਕੂਲ ਵਿਚ ਪੜ੍ਹਾਇਆ ਕਰਦਾ ਸੀ। ਕਿਤਾਬ ਖ਼ਰੀਦਣ ਜਾਂ ਸਕੂਲ ਦੀ ਫੀਸ ਦੇਣ ਵਿਚ ਅਸਮਰਥ ਮੁੰਡਿਆਂ ਨੂੰ ਆਪਣੀ ਜੇਬ ਵਿਚੋਂ ਪੈਸੇ ਦੇਂਦਾ ਸੀ। ਮਿਸ਼ਨਰੀ ਸਕੂਲ ਵਿਚ ਫੀਸ ਸੀ ਇੱਕ-ਦੋ ਆਨੇ, ਪਰ ਅਸਮਰਥ ਮੁੰਡੇ ਬਿਨਾਂ ਫੀਸ ਦੇ ਪੜ੍ਹਦੇ ਸਨ।

ਸਰਕਾਰ ਗ਼ਰੀਬ ਮੁੰਡਿਆਂ ਨੂੰ ਪੜ੍ਹਾਉਣ ਦਾ ਪ੍ਰਬੰਧ ਕਰੇਗੀ, ਇਹ ਜਾਣ ਕੇ ਮੈਨੂੰ ਖ਼ੁਸ਼ੀ ਹੋਈ ਸੀ। ਲੱਗਿਆ, ਜੇ ਸਰਕਾਰ ਅੰਗ੍ਰੇਜ਼ੀ ਸਕੂਲਾਂ ਨੂੰ ਬੰਦ ਕਰ ਦੇਵੇਗੀ ਤਾਂ ਵੱਡੇ ਘਰਾਂ ਦੇ ਮੁੰਡੇ ਤਾਂ ਕਿਸੇ ਨਾ ਕਿਸੇ ਤਰ੍ਹਾਂ ਪੜ੍ਹ ਹੀ ਜਾਣਗੇ, ਪਰ ਪਿੰਡਾਂ ਵਿਚ ਸਕੂਲ ਖੋਲ੍ਹੇ ਗਏ ਤਾਂ ਅਨੇਕ ਗ਼ਰੀਬ ਮੁੰਡਿਆਂ ਨੂੰ ਪੜ੍ਹਨ ਦਾ ਮੌਕਾ ਮਿਲੇਗਾ ਤੇ ਇਸ ਤਰ੍ਹਾਂ ਉੜੀਸਾ ਵਿਚ ਬਹੁਤ ਸਾਰੇ ਲੋਕ ਪੜ੍ਹੇ-ਲਿਖੇ ਹੋ ਜਾਣਗੇ।

ਪੰਡਤ ਕਾਂਤੀਚੰਦਰ ਭੱਟਾਚਾਰੀਆ ਦੇ ਭਾਸ਼ਣ ਤੋਂ ਬਾਅਦ ਮੈਂ ਖੜਾ ਹੋ ਗਿਆ ਤੇ ਸਾਧਾਰਣ ਵਿੱਦਿਆ ਦੀ ਉਪਯੋਗਤਾ ਦੇ ਬਾਰੇ ਵਿਚ ਵਿਸਤਾਰ ਨਾਲ ਸਮਝਾਉਣ ਲੱਗ ਪਿਆ। ਭਾਸ਼ਣ ਤੋਂ ਬਾਅਦ ਮੈਂ ਆਪਣੀ ਥਾਂ ਤੇ ਬੈਠਾ ਹੀ ਸੀ ਕਿ ਬਾਰੂਦ ਵਿਚ ਅਚਾਨਕ ਅੱਗ ਲੱਗਣ ਵਾਂਗ ਕਾਂਤੀ ਪੰਡਤ ਉਤੇਜਿਤ ਆਵਾਜ਼ ਵਿਚ ਚੀਖ਼ਦੇ ਹੋਏ ਭਾਸ਼ਣ ਦੇਣ ਲੱਗ ਪਏ। ਉਨ੍ਹਾਂ ਦਾ ਭਾਸ਼ਣ ਖ਼ਤਮ ਹੁੰਦੇ ਹੀ ਮੈਂ ਫਿਰ ਖੜਾ ਹੋ ਗਿਆ ਤੇ ਉਨ੍ਹਾਂ ਦੇ ਮਤ ਦਾ ਖੰਡਨ ਕਰਕੇ ਆਪਣੇ ਮਤ ਦਾ ਪੱਖ ਪੂਰਦੇ ਹੋਏ ਕਈ ਗੱਲਾਂ ਕਹਿ ਦਿੱਤੀਆਂ। ਉਸ ਚੀਖ਼-ਚਿਹਾੜੇ ਨਾਲ ਉਹ ਦੋ ਮੰਜ਼ਿਲਾ ਮਕਾਨ ਕੰਬ ਉੱਠਿਆ। ਇਸ ਤਰ੍ਹਾਂ ਦਾ ਵਾਦ-ਪ੍ਰਤੀਵਾਦ ਇਕ ਦੋ ਵਾਰ ਨਹੀਂ, ਅੱਠ ਦਸ ਵਾਰ ਚਲਿਆ। ਇਕ ਸੁਰਾਹੀ ਵਿਚ ਠੰਡਾ ਪਾਣੀ ਪਿਆ ਹੋਇਆ ਸੀ। ਵਿੱਚ ਵਿੱਚ ਬੁਲਾਰੇ ਇਕ ਇਕ ਗਿਲਾਸ ਠੰਡਾ ਪਾਣੀ ਪੀ ਲੈਂਦੇ ਸਨ। ਸਾਰੇ ਬੰਗਾਲੀ ਸੱਜਣ ਮੇਰੇ ਖ਼ਿਲਾਫ ਉੱਤੇਜਿਤ ਹੋ ਗਏ ਸਨ। ਸਿਰਫ ਬਗਲਾਨੰਦ ਨਾਮ ਬੰਗਵਾਸੀ ਡਿਪਟੀ ਬਾਬੂ ਨੇ ਸਾਧਾਰਣ ਵਿੱਦਿਆ ਦੇ ਪੱਖ ਵਿਚ ਕੁਝ ਗੱਲਾਂ ਕਹੀਆਂ। ਅੰਤ ਵਿਚ ਮੱਕਾਰ ਕਾਂਤੀਚੰਦਰ ਪੰਡਤ ਨੇ ਇਕ ਵਧੀਆ ਤਰਕੀਬ ਦਾ ਸਹਾਰਾ ਲਿਆ। ਖੜੇ ਹੋ ਕੇ ਉੱਚੀ ਸੁਰ ਵਿਚ ਚੀਖ਼ਦੇ ਹੋਏ ਕਹਿਣ ਲੱਗੇ, 'ਸੱਜਣੋ। ਸੋਚ ਲਵੋ, ਸਰਕਾਰ ਜੇ ਉੱਚ ਵਿਦਿਆ ਹਟਾ ਦੇਵੇਗੀ ਤਾਂ ਕੀ ਤੁਸੀਂ ਲੋਕ

ਹਰ ਮਹੀਨੇ ਪੰਝੀ-ਤੀਹ ਰੁਪਏ ਖ਼ਰਚ ਕਰਕੇ ਆਪਣੇ ਇਕ ਇਕ ਮੁੰਡੇ ਨੂੰ ਪੜ੍ਹਾ ਸਕੋਗੇ ? ਉੱਚ ਵਿਦਿਆ ਦੇ ਪੱਖ ਵਿਚ ਜੋ ਹਨ ਉਹ ਆਪਣਾ ਹੱਥ ਖੜਾ ਕਰ ਦੇਣ।'

ਸਭ ਨੇ ਹੱਥ ਖੜਾ ਕਰ ਦਿੱਤਾ। ਜਿਹੜੇ ਕੁਝ ਉੜੀਆ ਮੈਂਬਰ ਉੱਥੇ ਹਾਜ਼ਿਰ ਸਨ ਉਨ੍ਹਾਂ ਨੇ ਵੀ ਹੱਥ ਚੁੱਕੇ ਹੋਏ ਸਨ। ਉਸੇ ਵੇਲੇ ਸਾਰਿਆਂ ਤੋਂ ਹਸਤਾਖਰ ਲਏ ਗਏ। ਕਾਂਤੀ ਪੰਡਤ ਨੇ ਚੀਖ਼ਦੇ ਹੋਏ ਕਿਹਾ — 'ਫ਼ਕੀਰ ਮੋਹਨ ਬਾਬੂ ਤੋਂ ਹਸਤਾਖਰ ਨਾ ਕਰਾਉਣਾ।' ਮੈਂ ਮਨ ਹੀ ਮਨ ਸੋਚਿਆ — ਇਵੇਂ ਹੀ ਸਹੀ।

# 19. ਸਕੂਲ ਕਮੇਟੀ ਦੀ ਮੈਂਬਰ

ਉਸ ਵੇਲੇ ਉਤਕਲ ਵਿਚ ਸਾਰੇ ਸਰਕਾਰੀ ਦਫਤਰਾਂ ਵਿਚ ਪ੍ਰਮੁੱਖ ਕਰਮਚਾਰੀ ਬੰਗਾਲੀ ਸਨ। ਉੜੀਆ ਭਾਸ਼ਾ ਨੂੰ ਹਟਾ ਕੇ, ਉਸ ਦੇ ਬਦਲੇ ਬੰਗਾਲੀ ਭਾਸ਼ਾ ਚਲਾਉਣ ਲਈ ਸਾਰੇ ਸਹਿਮਤ ਸਨ। ਆਪਣੇ ਦਫ਼ਤਰਾਂ ਵਿਚ ਬੰਗਲਾ ਚਲਾਉਣ ਲਈ ਸਾਰੇ ਤਤਪਰ ਸਨ। ਕੋਈ ਸਰਕਾਰੀ ਥਾਂ ਖ਼ਾਲੀ ਹੋਵੇ, ਉਸ ਉਤੇ ਆਪਣੇ ਪਾਸੇ ਦੇ ਲੋਕਾਂ ਨੂੰ ਨਿਯੁਕਤ ਕਰਨ ਦੀ ਸਾਰੇ ਪੂਰੀ ਚੇਸ਼ਟਾ ਕਰਦੇ ਸਨ। ਪਬਲਿਕ ਵਰਕਸ ਤੇ ਡਾਕ ਵਿਭਾਗ ਵਿਚ ਉੜੀਆ ਨੂੰ ਪ੍ਰਵੇਸ਼ ਦਾ ਅਧਿਕਾਰ ਨਹੀਂ ਸੀ।

ਉਸ ਵੇਲੇ ਬਾਲੇਸ਼ਵਰ ਵਿਚ ਬਾਬੂ ਵ੍ਰਿੰਦਾਵਨ ਚੰਦਰ ਮੰਡਲ ਸਭ ਤੋਂ ਵੱਡੇ ਜ਼ਿਮੀਂਦਾਰ ਸਨ। ਇਨ੍ਹਾਂ ਦਾ ਨਿਵਾਸ ਸੀ ਚੁੰਚੁੰਡਾ। ਬਾਲੇਸ਼ਵਰ ਜ਼ਿਲ੍ਹੇ ਵਿਚ ਉਨ੍ਹਾਂ ਦੀ ਲੰਮੀ-ਚੌੜੀ ਜ਼ਿਮੀਂਦਾਰੀ ਸੀ। ਉਹ ਆਦਮੀ ਬੜਾ ਹੀ ਸਾਹਸੀ, ਬੁੱਧੀਮਾਨ ਤੇ ਦਾਨੀ ਸੀ, ਪਰ ਸੀ ਬਹੁਤ ਪਿਅੱਕੜ ਤੇ ਕਰੋਧੀ ਸੁਭਾਅ ਦਾ। ਦਿਨ-ਰਾਤ ਸ਼ਰਾਬ ਦੀ ਬੋਤਲ ਕੋਲ ਰਹਿੰਦੀ। ਗਿਲਾਸ ਤੇ ਬੋਤਲ ਬਿਸਤਰ 'ਤੇ ਨਾ ਹੋਵੇ, ਤਾਂ ਨੀਂਦ ਹੀ ਨਹੀਂ ਸੀ ਆਉਂਦੀ। ਬਾਲੇਸ਼ਵਰ ਦੇ ਸਾਰੇ ਬੰਗਾਲੀ ਕਰਮਚਾਰੀ ਉਨ੍ਹਾਂ ਨੂੰ ਮੁਖੀਆ ਮੰਨਦੇ ਸਨ। ਸ਼ਾਮ ਤੋਂ ਰਾਤ ਦੇ ਨੌਂ ਵਜੇ ਤਕ ਮੰਡਲ ਬਾਬੂ ਦੇ ਕਚਹਿਰੀ-ਕਮਰੇ ਵਿਚ ਸਾਰੇ ਬੰਗਾਲੀ ਬਾਬੂਆਂ ਦੀ ਬੈਠਕ ਹੁੰਦੀ ਸੀ। ਹੁਣ ਬੈਠਕ ਵਿਚ ਚਰਚਾ ਦਾ ਮੁੱਖ ਵਿਸ਼ਾ ਹੁੰਦਾ, ਕਿਵੇਂ ਸਰਕਾਰੀ ਦਫ਼ਤਰਾਂ 'ਚੋਂ ਉੜੀਆ ਹਟਾ ਕੇ ਬੰਗਲਾ ਚਾਲੂ ਕੀਤੀ ਜਾਏ ? ਸਭਾ-ਸਮਿਤੀ ਵਿਚ ਭਾਸ਼ਣ, ਕਰਮਚਾਰੀਆਂ ਦੇ ਨਾਲ ਵਿਚਾਰ-ਵਟਾਂਦਰਾ, 'ਸੰਵਾਦਵਾਹਿਕਾ' ਵਿਚ ਪ੍ਰਸਤਾਵਾਂ ਦਾ ਪ੍ਰਕਾਸ਼ਨ, ਬੰਗਾਲੀਆਂ ਦੇ ਨਾਲ ਤਰਕ-ਵਿਤਰਕ ਆਦਿ ਦੇ ਕਾਰਣ ਮੈਂ ਬੰਗਾਲੀ ਸਮਾਜ ਦਾ ਮੁੱਖ ਦੁਸ਼ਮਣ ਬਣ ਗਿਆ ਸੀ। ਬੰਗਾਲੀ ਬਾਬੂ ਬਹੁਤ ਘ੍ਰਿਣਾ ਦੇ ਕਾਰਣ ਮੇਰਾ ਨਾਂ ਤਕ ਨਹੀਂ ਲੈਂਦੇ ਸਨ। ਉਨ੍ਹਾਂ ਨੇ ਮੇਰਾ ਨਾ ਰੱਖਿਆ ਸੀ — 'ਬੇਟਾ ਰਿੰਗ -ਲੀਡਰ।'

ਬਾਬੂ ਵ੍ਰਿੰਦਾਵਨ ਚੰਦਰ ਮੰਡਲ ਨੇ ਦੂਰ ਦੇ ਇੱਕ ਪਿੰਡ ਵਿਚ ਇਕ ਬੰਗਲਾ ਸਕੂਲ ਖੋਲ੍ਹਿਆ। ਅਸਲ ਵਿਚ ਉਹ ਸਕੂਲਾਂ ਵਰਗਾ ਸਕੂਲ ਨਹੀਂ ਸੀ, ਬੰਗਾਲੀ ਬਾਬੂਆਂ ਦੀ ਅਪੀਲ ਉੱਤੇ ਉਹ ਵਿਖਾਵਾਮਾਤਰ ਸੀ। ਉਸੇ ਦੇ ਸੰਬੰਧ ਵਿਚ 'ਵਾਹਿਕਾ' ਵਿਚ ਇਕ ਆਲੋਚਨਾਤਮਕ ਨਿਬੰਧ ਨਿਕਲਿਆ, ਜਿਸ ਨਾਲ ਵ੍ਰਿੰਦਾਵਨ ਬਾਬੂ ਮੇਰੇ ਉੱਤੇ ਅੱਗ-ਬਗੋਲਾ ਹੋ ਗਏ। ਉਹ ਮੌਕਾ ਮਿਲਦੇ ਹੀ ਬੰਗਾਲੀਆਂ ਨੂੰ ਭੜਕਾਉਂਦੇ।

ਬਾਲੇਸ਼ਵਰ ਦੇ ਬਾਰਾਬਾਟੀ ਸਕੂਲ ਦੇ ਸੱਤ ਮੈਂਬਰ ਸਨ। ਹੋਰ ਸਾਰੇ ਤਾਂ ਬੰਗਾਲੀ ਸਨ, ਇਕੱਲਾ ਮੈਂ ਹੀ ਉੜੀਆ ਸੀ। ਇਕ ਦਿਨ ਕਮੇਟੀ ਦੀ ਬੈਠਕ ਹੋਈ। ਸੰਜੋਗ

ਨਾਲ ਮੈਂ ਉਸ ਦਿਨ ਹਾਜ਼ਿਰ ਨਹੀਂ ਸੀ। ਵ੍ਰਿੰਦਾਵਨ ਬਾਬੂ ਨੇ ਖੜੇ ਹੋ ਕੇ ਮਤਾ ਪੇਸ਼ ਕੀਤਾ — 'ਜਾਂ ਤਾਂ ਫ਼ਕੀਰਮੋਹਨ ਦਾ ਕਮੇਟੀ ਤੋਂ ਬਾਈਕਾਟ ਕੀਤਾ ਜਾਏ ਜਾਂ ਮੇਰਾ।' ਕਮੇਟੀ ਵਾਲਿਆਂ ਲਈ ਆਫ਼ਤ ਖੜੀਂ ਹੋ ਗਈ ਕਿਉਂਕਿ ਸਕੂਲ ਚੰਦੇ ਨਾਲ ਚਲਦਾ ਸੀ। ਬੰਗਾਲੀ ਤੇ ਉੜੀਆ ਚੰਦਾ ਦੇਣ ਵਾਲਿਆਂ ਦੀ ਗਿਣਤੀ ਬਰਾਬਰ ਸੀ। ਫ਼ਕੀਰਮੋਹਨ ਨੂੰ ਛੱਡਣ ਉੱਤੇ ਸਾਰੇ ਉੜੀਆ ਸਕੂਲ ਨਾਲੋਂ ਨਾਤਾ ਤੋੜ ਲੈਣਗੇ ਤੇ ਜੇ ਵ੍ਰਿੰਦਾਵਨ ਬਾਬੂ ਨੂੰ ਛੱਡਣ ਤਾਂ ਬੰਗਾਲੀਆਂ ਤੋਂ ਚੰਦੇ ਦੀ ਵਸੂਲੀ ਬੰਦ ਹੋ ਜਾਏਗੀ। ਕਮੇਟੀ ਸੋਚੀਂ ਪੈ ਗਈ। ਕਾਫ਼ੀ ਵਾਦ-ਵਿਵਾਦ ਦੇ ਬਾਅਦ ਜਦੋਂ ਵ੍ਰਿੰਦਾਵਨ ਬਾਬੂ ਆਪ ਰਾਜ਼ੀ ਹੋਏ ਕਿ ਸਕੂਲ ਦਾ ਸਾਰਾ ਖ਼ਰਚ ਉਹ ਹੀ ਸੰਭਾਲਣਗੇ, ਤਾਂ ਮੈਨੂੰ ਕਮੇਟੀ ਤੋਂ ਬਾਹਰ ਕਰ ਦੇਣ ਵਾਲੀ ਗੱਲ ਤੈਅ ਹੋ ਗਈ। ਬੰਗਾਲੀ ਬਾਬੂ ਲੋਕ ਖ਼ੁਸ਼ੀ ਨਾਲ ਨੱਚਣ ਲੱਗ ਪਏ। ਪਰ ਹਾਏ ! ਧਰਤੀ ਉੱਤੇ ਕੋਈ ਵੀ ਗੱਲ ਚਿਰਸਥਾਈ ਨਹੀਂ ਹੁੰਦੀ।

ਸੁੱਖ ਤੇ ਦੁੱਖ ਪਰਿਵਰਤਨਸ਼ੀਲ ਹੈ। ਬੰਗਾਲੀ ਸੱਜਣਾਂ ਦੀ ਖ਼ੁਸ਼ੀ ਲੰਮੇ ਸਮੇਂ ਤੱਕ ਸਥਾਈ ਨਾ ਰਹੀ। ਇਸ ਘਟਨਾ ਦੇ ਅਗਲੇ ਹਫ਼ਤੇ ਸਰਕਾਰੀ ਗਜ਼ਟ ਵਿਚ ਨਿਕਲਿਆ —'ਬਾਬੂ ਫ਼ਕੀਰ ਮੋਹਨ ਸੈਨਾਪਤੀ ਇਜ਼ ਐਪੁਆਇੰਟਿਡ ਐਜ਼ ਏ ਮੈਂਬਰ ਆਫ ਬਾਲਾਸੋਰ ਜ਼ਿਲ੍ਹਾ ਸਕੂਲ ਕਮੇਟੀ।' (ਬਾਬੂ ਫ਼ਕੀਰ ਮੋਹਨ ਸੈਨਾਪਤੀ ਨੂੰ ਬਾਲਾਸੋਰ ਜ਼ਿਲ੍ਹਾ ਸਕੂਲ ਸਮਿਤੀ ਦਾ ਮੈਂਬਰ ਨਿਯੁਕਤ ਕੀਤਾ ਜਾਂਦਾ ਹੈ) ਗੱਜ਼ਟ ਪੜ੍ਹ ਕੇ ਬਾਬੂ ਲੋਕ ਖ਼ਾਮੋਸ਼ ਰਹਿ ਗਏ। ਬਾਬੂ ਸ੍ਰੀ ਨਾਥ ਦੱਤ ਬਾਲੇਸ਼ਵਰ ਜ਼ਿਲ੍ਹਾ ਸਕੂਲ ਦੇ ਹੈੱਡਮਾਸਟਰ ਸਨ। ਉਹ ਸੱਜਣ, ਸੱਚੇ, ਨਿਰਪੱਖ ਤੇ ਸਪਸ਼ਟਵਾਦੀ ਸਨ। ਉਹ ਬੰਗਾਲੀ ਦਲ ਵਿਚ ਸ਼ਾਮਿਲ ਸਨ, ਪਰ ਵਾਦ-ਵਿਵਾਦ ਪਸੰਦ ਨਹੀਂ ਕਰਦੇ ਸਨ। ਬਾਰਾਬਾਟੀ ਸਕੂਲ ਕਮੇਟੀ ਵਿਚੋਂ ਮੈਨੂੰ ਕੱਢੇ ਜਾਣ ਸਮੇਂ ਉਨ੍ਹਾਂ ਨੇ ਇਤਰਾਜ਼ ਕੀਤਾ ਸੀ। ਉਹ ਵੀ ਉਸ ਕਮੇਟੀ ਵਿਚ ਮੈਂਬਰ ਸਨ। ਗੱਜ਼ਟ ਵਿਚ ਨਿਕਲ ਜਾਣ ਤੋਂ ਬਾਅਦ ਇਕ ਦਿਨ ਮਿਲੇ ਤਾਂ ਉਨ੍ਹਾਂ ਨੇ ਹੱਸਦੇ ਹੋਏ ਕਿਹਾ "ਸ਼੍ਰੀਮਾਨ ਜੀ', ਮੈਨੂੰ ਤੁਹਾਡੇ ਮੈਂਬਰ ਬਣਾਏ ਜਾਣ 'ਤੇ ਕੋਈ ਇਤਰਾਜ਼ ਨਹੀਂ।"

ਬਾਬੂਆਂ ਲਈ ਇੱਕ ਹੋਰ ਅਣਚਾਹੀ ਘਟਨਾ ਉਸ ਸਮੇਂ ਵਾਪਰੀ। ਮੈਂ ਉੜੀਆ ਵਿਚ ਭਾਰਤਵਰਸ਼ ਦਾ ਇਤਿਹਾਸ ਲਿਖਿਆ ਸੀ। ਉਹ ਪੁਸਤਕ ਦੋ ਭਾਗਾਂ ਵਿਚ ਸੀ। ਉਤਕਲ ਵਿਚ ਵਜ਼ੀਫ਼ੇ ਦੀ ਪਰੀਖਿਆ ਲਈ ਪਾਠ-ਪੁਸਤਕ ਦੇ ਰੂਪ ਵਿਚ ਉਹ ਪ੍ਰਵਾਨ ਹੋ ਗਈ। ਉਸ ਪੁਸਤਕ ਤੇ ਸਕੂਲ ਇੰਸਪੈਕਟਰ ਸਾਹਬ ਨੇ ਸੱਤ ਸੌ ਤੇ ਉੜੀਆ ਦੇ ਕਮਿਸ਼ਨਰ ਰੇਵੈਨਸ਼ਾ ਸਾਹਬ ਨੇ ਤਿੰਨ ਸੌ ਰੁਪਏ ਮੈਨੂੰ ਪੁਰਸਕਾਰ ਵਜੋਂ ਪ੍ਰਦਾਨ ਕੀਤੇ ਸਨ।

ਉਸ ਵੇਲੇ ਬਾਲੇਸ਼ਵਰ ਵਿਚ ਮਿਊਂਸੀਪੈਲਟੀ ਨਹੀਂ ਸੀ। ਸ਼ਹਿਰ ਵਿਚ ਚੌਕੀਦਾਰੀ ਟੈਕਸ ਲਾਗੂ ਸੀ। ਕਮਿਸ਼ਨਰਾਂ ਵਿਚ ਮੈਂ ਤੇ ਬਾਬੂ ਵ੍ਰਿੰਦਾਵਨ ਚੰਦਰ ਮੰਡਲ ਦੋਨੋਂ ਸੀ। ਕਮੇਟੀ ਵਿਚ ਸਾਡੇ ਦੋਨਾਂ ਵਿਚਕਾਰ ਹਮੇਸ਼ਾ ਮਤਭੇਦ ਰਹਿੰਦਾ ਸੀ, ਇਥੇ ਇਸ ਗੱਲ

ਦਾ ਉਲੇਖ ਕਰਨ ਦੀ ਕੋਈ ਲੋੜ ਨਹੀਂ ਹੈ।

ਬਾਲੇਸ਼ਵਰ ਬਾਰਾਬਾਟੀ ਸਕੂਲ ਕਮੇਟੀ ਤੋਂ ਮੈਨੂੰ ਬਾਹਰ ਕਰ ਦੇਣ ਕਾਰਣ ਸਾਰੇ ਉੜੀਆ ਚੰਦਾ-ਦੇਂਣ ਵਾਲਿਆਂ ਨੇ ਆਪਣਾ-ਆਪਣਾ ਚੰਦਾ ਦੇਣਾ ਬੰਦ ਕਰ ਦਿੱਤਾ। ਬਾਬੂ ਵ੍ਰਿੰਦਾਵਨ ਚੰਦਰ ਮੰਡਲ ਨੇ ਕਈ ਮਹੀਨਿਆਂ ਦਾ ਖ਼ਰਚਾ ਦਿੱਤਾ ਤੇ ਬਾਅਦ ਵਿਚ ਬੰਦ ਕਰ ਦਿੱਤਾ। ਫਿਰ ਉਹ ਸਕੂਲ ਹੀ ਬੰਦ ਹੋ ਗਿਆ।

# 20. ਸਮਾਜ ਦੀ ਰੀਤੀ-ਨੀਤੀ ਵਿੱਚ ਪਰਿਵਰਤਨ

ਅੰਗ੍ਰੇਜ਼ੀ ਵਿੱਦਿਆ ਤੇ ਵਿਦੇਸ਼ੀਆਂ ਦੇ ਸੰਪਰਕ ਦੇ ਕਾਰਣ ਬਾਲੇਸ਼ਵਰ ਦੇ ਉਤਕਲੀ ਸਮਾਜ ਵਿਚ ਇਕ ਭਿਆਨਕ ਪਰਿਵਰਤਨ ਦਾ ਸਮਾਂ ਆਉਣ ਲੱਗ ਪਿਆ। ਵੇਸ਼ ਭੂਸ਼ਾ, ਆਹਾਰ-ਵਿਹਾਰ, ਰੀਤੀ-ਨੀਤੀ, ਪਾਪ-ਪੁੰਨ ਆਦਿ ਸਾਰੇ ਵਿਸ਼ਿਆ ਵਿੱਚ ਪਰਿਵਰਤਨ। ਪਹਿਲਾਂ ਬੱਚੇ ਤੋਂ ਲੈ ਕੇ ਬਜ਼ੁਰਗ ਤੱਕ ਸਾਰਿਆਂ ਦੇ ਮੱਥੇ ਉੱਤੇ ਵਾਲਾਂ ਦਾ ਇੱਕ ਸੰਘਣਾ ਗੁੱਛਾ ਰਹਿੰਦਾ ਸੀ। ਉਸ ਨੂੰ 'ਪੇਂਡਾਬਾਲ' ਜਾਂ ਬੋਦੀ ਕਹਿੰਦੇ ਸਨ। ਉਸ ਗੁੱਛੇ ਦਾ ਅਲੋਪ ਹੋਣਾ ਪਹਿਲਾਂ ਸਕੂਲੀ ਮੁੰਡਿਆਂ ਤੋਂ ਆਰੰਭ ਹੋ ਗਿਆ ਤੇ ਉਨ੍ਹਾਂ ਦੀ ਦੇਖਾ-ਦੇਖੀ ਸ਼ਹਿਰ ਦੇ ਹੋਰ ਨੌਜਵਾਨਾਂ ਦੇ ਮੱਥੇ ਤੋਂ ਵੀ ਉਹ ਅਲੋਪ ਹੋਣ ਲੱਗ ਪਿਆ। ਸਿਰਫ਼ ਕੁਝ ਨੌਜਵਾਨ ਕੱਟੜ ਧਰਮੀ ਸਰਪ੍ਰਸਤਾਂ ਦੇ ਡਰ ਤੋਂ ਉਸ ਨੂੰ ਅਤੀ ਸੂਖਮ ਕਰ ਕੇ ਉਸ ਦਾ ਨਾਮਕਰਣ 'ਚੁਰਕੀ' ਕਰ ਕੇ ਖ਼ੁਸ਼ੀ-ਖ਼ੁਸ਼ੀ ਮੱਥੇ ਦੇ ਉਪਰ ਸਜਾਉਣ ਲੱਗੇ, ਕਿਉਂਕਿ ਉਥੇ ਗੰਢ ਨਾ ਬੰਨ੍ਹੀ ਜਾਏ, ਤਾਂ ਪਿਤ੍ਰਪੁਰਖ ਜਲ ਗ੍ਰਹਿਣ ਨਹੀਂ ਕਰਨਗੇ। ਉਸ ਤੋਂ ਬਾਅਦ ਲੰਮੇ ਸਮੇਂ ਤਕ ਹਿੰਦੂ ਧਰਮ-ਪਾਲਕ ਸੱਜਣਾਂ ਦੇ ਮੱਥੇ ਉੱਤੇ 'ਚੁਰਕੀ' ਵਿਖਾਈ ਦੇਂਦਾ ਸੀ। ਹੁਣ ਲੱਗਦਾ ਹੈ, ਸਕੂਲ ਦੇ ਮੁੰਡਿਆਂ ਦੇ ਸਾਹਮਣੇ 'ਚੁਰਕੀ' ਜਾਂ 'ਪੇਂਡਾਬਾਲ' ਸ਼ਬਦ ਬੋਲਿਆ ਜਾਵੇ, ਤਾਂ ਸ਼ਾਇਦ ਉਸਦਾ ਅਰਥ ਜਾਣਨ ਲਈ ਉਹ ਸ਼ਬਦਕੋਸ਼ ਦੇ ਪੰਨੇ ਉਲਟਣ ਲੱਗ ਪੈਣਗੇ। ਪਹਿਲਾਂ ਕੁਝ ਸਰਕਾਰੀ ਕਰਮਚਾਰੀ ਫਰਜ਼-ਵੱਸ ਜੁੱਤੀ, ਕਮੀਜ਼, ਚਪਕਨ ਆਦਿ ਪਾਉਂਦੇ ਸਨ। ਜੁੱਤੀ ਬਾਹਰਲਾ ਦਰਵਾਜ਼ਾ ਲੰਘ ਕੇ ਅੰਦਰ ਨਹੀਂ ਲਿਜਾਈ ਜਾਂਦੀ ਸੀ। ਗੈਰੂ ਚਮੜਾ ਪੈਰਾਂ ਵਿਚ ਲੱਗਾ ਸੀ, ਇਸ ਲਈ ਜੁੱਤੀ ਪਾਉਣ ਵਾਲੇ ਬਾਬੂ ਲੋਕ ਪੈਰ ਧੋ ਕੇ ਹੀ ਅੰਦਰ ਜਾਂਦੇ ਸਨ। ਹੌਲੀ-ਹੌਲੀ ਸਿਰਫ਼ ਕਮੀਜ਼ ਹਾਟ-ਬਾਟ ਵਿਚ ਵਿਖਾਈ ਦੇਣ ਲੱਗ ਪਈ। ਜੁੱਤੀ ਹੌਲੀ-ਹੌਲੀ ਘਰ ਦੇ ਅੰਦਰ ਵਿਹੜੇ ਤੇ ਵਰਾਂਡੇ ਤੱਕ ਆ ਗਈ। ਹੋਰ ਚਾਲ-ਚਲਨ, ਆਹਾਰ-ਵਿਹਾਰ ਆਦਿ ਸਾਰਿਆਂ ਵਿਚ ਪਰਿਵਰਤਨ ਆਰੰਭ ਹੋ ਗਿਆ। ਅਸ਼ੁੱਭ ਕੀ ਹੈ, ਉਸ ਉੱਤੇ ਵਿਚਾਰ ਕਰਨਾ ਫਿਲਹਾਲ ਅਪ੍ਰਸੰਗਿਕ ਹੋਏਗਾ।

ਸ਼ਹਿਰ ਦੇ ਧਨਵਾਨਾਂ ਦੇ ਮੁੰਡੇ ਤੇ ਸਕੂਲਾਂ ਵਿਚ ਪੜ੍ਹਨ ਵਾਲੇ ਨੌਜਵਾਨ ਹੌਲੀ-ਹੌਲੀ ਆਪ-ਹੁਦਰੇ ਹੁੰਦੇ ਜਾ ਰਹੇ ਸਨ। ਇਸ ਨੂੰ ਸਰਪ੍ਰਸਤਾਂ ਦੀ ਨਿਰਬੋਧਤਾ ਜਾਂ ਸ਼ਾਸਨ ਦੀ ਅਯੋਗਤਾ ਕਿਹਾ ਜਾ ਸਕਦਾ ਹੈ। ਪੰਜ-ਸੱਤ ਸਾਲ ਦੀ ਉਮਰ ਵਿਚ ਮੁੰਡੇ ਨੂੰ ਪੜ੍ਹਨ ਲਈ ਮਾਸਟਰ ਦੀ ਨਿਗਰਾਨੀ ਵਿਚ ਛੱਡ ਦੇਣਾ, ਉਸ ਤੋਂ ਬਾਅਦ ਕਿਸੇ ਸਕੂਲ ਜਾਂ

ਮਕਤਬ ਵਿਚ ਦਾਖਿਲ ਕਰਾ ਦੇਣਾ ਉਸ ਵੇਲੇ ਪਿਤਾ ਜਾਂ ਸਰਪ੍ਰਸਤ ਦੀ ਆਖ਼ਰੀ ਜ਼ਿੰਮੇਵਾਰੀ ਮੰਨੀ ਜਾਂਦੀ ਸੀ। ਵੱਡੇ ਘਰ ਦੇ ਬੱਚੇ ਦੇ ਸੰਗੀ ਨੀਵੇਂ ਘਰ ਦੇ ਨੌਕਰ, ਰਾਵਤ, ਨਾਈ ਆਦਿ ਦੋਸਤ ਬਣ ਜਾਂਦੇ ਸਨ। ਪਿਤਾ ਤੇ ਪੁੱਤਰ ਵਿਚ ਕਦੀ-ਕਦਾਈਂ ਹੀ ਮੁਲਾਕਾਤ ਹੁੰਦੀ। ਪਿਤਾ ਦੇ ਸਨਮੁੱਖ ਸਿਰ ਉੱਚਾ ਕਰ ਕੇ ਚਲਣਾ ਜਾਂ ਗੱਲ ਕਰਨਾ ਪੁੱਤਰ ਲਈ ਇਕ ਨਿੰਦਣਯੋਗ ਕਾਰਜ ਮੰਨਿਆ ਜਾਂਦਾ ਸੀ। ਆਮ ਤੌਰ ਤੇ ਸਿਰ ਨਿਵਾ ਕੇ ਚਲਣਾ ਤੇ ਹੌਲੀ-ਹੌਲੀ ਗੱਲ ਕਰਨਾ ਸੁਸ਼ੀਲਤਾ ਦੀ ਨਿਸ਼ਾਨੀ ਸੀ। ਦੌੜ ਕੇ ਜਾਣਾ, ਪਾਣੀ ਵਿਚ ਤੈਰਨਾ ਤੇ ਹਰ ਵੇਲੇ ਖੇਡਦੇ ਜਾਂ ਘੁੰਮਦੇ ਰਹਿਣਾ ਇਹ ਸਾਰੀਆਂ ਭੈੜੀਆਂ ਆਦਤਾਂ ਮੰਨੀਆਂ ਜਾਂਦੀਆਂ ਸਨ। ਵਿਦਿਆ ਦੇ ਵਿਸਤਾਰ ਦੇ ਨਾਲ ਨਾਲ ਸਮਾਜ ਵਿਚ ਧਰਮ-ਭਾਵ ਵਧਿਆ ਹੈ। ਪਹਿਲਾਂ ਝੂਠ ਬੋਲਣਾ ਜਾਂ ਪੁਰਸ਼ ਲਈ ਵਿਭਚਾਰ ਦੋਸ਼ ਨਹੀਂ ਮੰਨਿਆ ਜਾਂਦਾ ਸੀ। ਵੱਡੇ ਲੋਕ ਵਿਸ਼ੇਸ਼ ਕਰਕੇ ਕਾਇਸਥ ਤੇ ਖੰਡਾਇਤਾਂ ਦੇ ਘਰ ਪਿਸ਼ਾਚੀ ਉਪਪਤਨੀਆਂ ਲਈ ਆਰਾਮਦੇਹ ਘਰ ਬਣੇ ਹੋਏ ਸਨ। ਕੁਝ ਲੱਜਾਹੀਣ ਧਨਵਾਨ ਵਿਅਕਤੀ ਵੇਸ਼ਵਾਵਾਂ ਨੂੰ ਜ਼ੇਵਰਾਂ ਨਾਲ ਸ਼ਿੰਗਾਰਨ ਵਿਚ ਜਾਂ ਉਨ੍ਹਾਂ ਲਈ ਕੋਠੀਆਂ ਬਣਵਾਉਣ ਵਿਚ ਗਰਬ-ਗੌਰਵ ਅਨੁਭਵ ਕਰਦੇ ਸਨ।

ਰਿਸ਼ਵਤ ਲੈਣ ਨੂੰ ਦੋਸ਼ਪੂਰਣ ਕੰਮ ਨਾ ਮੰਨ ਕੇ ਸਗੋਂ ਕੁਝ ਲੋਕ ਪ੍ਰਸੰਸਾ ਦਾ ਵਿਸ਼ਾ ਮੰਨਦੇ ਸਨ। ਜਿਸ ਕਰਮਚਾਰੀ ਦੀ ਉੱਪਰਲੀ ਆਮਦਨੀ ਜਿੰਨੀ ਜ਼ਿਆਦਾ ਹੁੰਦੀ, ਉਸ ਨੂੰ ਸਮਾਜ ਵਿਚ ਉਨੀ ਹੀ ਵਧੇਰੇ ਪ੍ਰਤਿਸ਼ਠਾ ਮਿਲਦੀ। ਮੁਹਾਵਰਾ ਪ੍ਰਚਲਿਤ ਹੈ — 'ਝੂਠਾ ਵਪਾਰ, ਚਾਕਰ ਚੋਰ' ਝੂਠ ਬੋਲਣਾ ਵਿਭਚਾਰ ਤੇ ਰਿਸ਼ਵਤ ਸੀ ਅਤੇ ਹਮੇਸ਼ ਰਹੇਗੀ। ਪਰ ਹੁਣ ਪੜ੍ਹੇ-ਲਿਖੇ ਲੋਕ ਝੂਠ ਬੋਲਣ ਤੋਂ ਕੁਝ ਹੱਦ ਤੱਕ ਡਰਨ ਲੱਗ ਪਏ ਸੀ। ਝੂਠੇ ਪਤਵੰਤੇ ਵਿਅਕਤੀ ਜਨਸਾਧਾਰਣ ਵਿਚ ਮਜ਼ੌਲ ਦਾ ਵਿਸ਼ਾ ਮੰਨੇ ਜਾਂਦੇ ਸਨ। ਹੁਣ ਵਿਭਚਾਰੀ ਲਈ ਸਮਾਜ ਵਿਚ ਕੋਈ ਥਾਂ ਨਹੀਂ ਸੀ। ਰਿਸ਼ਵਤ ਜਨਸਾਧਾਰਣ ਦੇ ਹਿਰਦੇ ਵਿਚ ਰਸ-ਧਾਰਾ ਵਾਂਗ ਖੁੱਲ੍ਹੇ ਤੌਰ 'ਤੇ ਪ੍ਰਵਾਹਿਤ ਸੀ।

ਧਰਮ ਚਰਚਾ ਘਰ ਦੇ ਅੰਦਰ ਜ਼ਿੰਮੇਦਾਰੀ ਦਾ ਇਕ ਹਿੱਸਾ ਸੀ। ਧਰਮ-ਪਾਲਣ, ਇਹ ਕੰਮ ਵੱਡੇ ਬਜ਼ੁਰਗਾਂ ਦਾ, ਵਿਸ਼ੇਸ਼ ਕਰਕੇ ਬੁੱਢੀਆਂ ਦੇ ਜ਼ਿੰਮੇ ਸੀ। ਉਹ ਇਸ਼ਨਾਨ ਕਰ ਕੇ ਪੂਜਾ-ਪੋਟਲੀ ਫੈਲਾ ਕੇ, ਸੇਵਾ-ਪੂਜਾ ਕਰਨ ਬੈਠ ਜਾਂਦੀਆਂ। ਪੋਟਲੀ ਦੇ ਅੰਦਰ ਸ੍ਰੀ ਜਗਨਨਾਥ ਮਹਾਪ੍ਰਭੂ ਦੇ ਨਿਰਮਲ ਮਹਾਪ੍ਰਸਾਦ ਤੇ ਇਕ ਡੋਰੀ ਵਿਚ ਮਾਲਾ ਵਾਂਗ ਗੁੰਦੇ ਹੋਏ ਛੋਟੇ-ਛੋਟੇ ਬਟੂਇਆਂ ਵਿਚ ਰੱਖੇ ਸ੍ਰੀਖੇਤਰ, ਵ੍ਰਿੰਦਾਵਨ, ਮਥੁਰਾ, ਪ੍ਰਿਆਗ ਆਦਿ ਪਵਿੱਤਰ ਖੇਤਰਾਂ ਦਾ ਪੁਨੀਤ ਧੰਨ ਸੰਚਿਤ ਰਹਿੰਦਾ। ਤਿਲਕ ਲਾ ਕੇ ਮਹਾਪ੍ਰਸਾਦ ਤੇ ਰੇਣੂਕਣਾਂ ਦਾ ਪ੍ਰਸਾਦ-ਸੇਵਨ ਕਰ, ਇਕ ਵਾਰ ਮਾਲਾ ਫੇਰ ਲੈਣ ਉੱਤੇ ਪੂਜਾ ਖ਼ਤਮ। ਹਰ ਸੰਪਨ ਘਰ ਵਿਚ ਸਾਲਿਗ੍ਰਾਮ ਬਰਾਜਮਾਨ ਰਹਿੰਦੇ। ਸਵੇਰੇ ਲੱਗਭਗ ਇਕ ਪਹਿਰ ਬਾਅਦ ਗ੍ਰਿਹਸਥੀਆਂ ਦੀ ਮੰਗਲ-ਕਾਮਨਾ ਤੇ ਪੁੰਨ ਕਮਾਉਣ ਲਈ ਪੁਰੋਹਿਤ ਆਉਂਦੇ। ਪੂਜਾ ਕਰ ਕੇ, ਸਹਸਰਨਾਮ ਦਾ ਪਾਠ ਕਰ ਕੇ ਚਲੇ ਜਾਂਦੇ। ਪੁਰੋਹਿਤਾਂ ਦੇ ਨੇੜੇ-ਤੇੜੇ ਰਹਿ ਕੇ ਪੂਜਾ ਦਾ ਆਯੋਜਨ ਕਰ ਦੇਣਾ, ਬੁੱਢੇ-ਬੁੱਢੀਆਂ ਦਾ ਕੰਮ ਸੀ। ਸ਼ਾਮ ਵੇਲੇ ਆ ਕੇ ਪੁਰਾਣ ਵਾਚਣ ਵਾਲੇ ਪੁਰਾਣ ਦਾ ਪਾਠ ਕਰ ਜਾਂਦੇ। ਮਾਲਾ ਹੱਥ ਵਿਚ ਲੈ ਕੇ ਜਾਂ ਫੇਰਦੇ ਹੋਏ ਪੁਰਾਣ ਨੂੰ ਸੁਣਨਾ ਬੁੱਢੇ-ਬੁੱਢੀਆਂ ਦੇ ਧਰਮ-ਪਾਲਣ ਦਾ ਅੰਗ

ਮੰਨਿਆ ਜਾਂਦਾ ਸੀ। ਹਰ ਵਰਤ-ਪਾਲਣ ਤੇ ਵਰਤ ਰੱਖਣਾ ਵੀ ਕਰਤੱਵ ਦੀ ਗਿਣਤੀ ਵਿਚ ਆਉਂਦੇ ਸਨ। ਘਰ ਦੇ ਪੁਰਸ਼ ਰੋਜ਼ ਦੇ ਕੰਮਾਂ ਵਿਚ ਮਗਨ ਰਹਿੰਦੇ ਤਾਂ ਔਰਤਾਂ ਘਰ ਸੰਭਾਲਦੀਆਂ, ਬੱਚੇ ਪੜ੍ਹਾਈ ਵਿਚ ਲੱਗੇ ਰਹਿੰਦੇ — ਧਰਮ-ਪਾਲਣ ਲਈ ਉਨ੍ਹਾਂ ਦੇ ਕੋਲ ਸਮਾਂ ਕਿਥੇ ? ਮੈਂ ਆਪਣੇ ਬਚਪਨ, ਜਵਾਨੀ ਤੇ ਵਰਤਮਾਨ ਅਵਸਥਾ ਤਕ ਦੇਖਦਾ ਆਇਆ ਹਾਂ। ਹੁਣ ਇਹ ਪੁਰੋਹਿਤਪੁਣਾ ਤੇ ਪੂਜਾ-ਪਾਠ ਆਮ ਤੌਰ ਤੇ ਦਸ-ਬਾਰ੍ਹਾਂ ਆਨੇ ਤਕ ਖ਼ਤਮ ਹੋ ਚੁੱਕਾ ਹੈ। ਅੰਸ਼ਿਕ ਤੌਰ 'ਤੇ ਅੰਗ੍ਰੇਜ਼ੀ ਵਿੱਦਿਆ ਤੇ ਪੂਰੇ ਤੌਰ 'ਤੇ ਲੋਕਾਂ ਦੀ ਗ਼ਰੀਬੀ ਇਸ ਦਾ ਕਾਰਣ ਹੈ। ਜਹਾਜ਼ੀ ਕਾਰੋਬਾਰ ਵੇਲੇ ਪੁਰੋਹਿਤਾਂ ਨੂੰ ਵਿਸ਼ੇਸ਼ ਲਾਭ ਤੇ ਸਨਮਾਨ ਮਿਲਦਾ ਸੀ। ਜਹਾਜ਼ਾਂ ਦੀ ਸਮੁੰਦਰ-ਯਾਤਰਾ ਵੇਲੇ ਹਰ ਮਹਾਜਨ ਦੇ ਘਰ ਉੱਤੇ ਚੰਡੀ ਪਾਠ ਸ਼ਿਵਾਲੇ ਵਿਚ ਸਹਸਰ ਕੁੰਭ-ਅਭਿਸ਼ੇਕ, ਵਿਸ਼ਣੂ ਸਹਸਰ ਨਾਮ ਸਤੋਤਰ ਦਾ ਪਾਠ, ਸਤਿ ਨਾਰਾਇਣ ਪੂਜਾ ਆਦਿ ਲਈ ਤਿੰਨ-ਚਾਰ ਪੁਰੋਹਿਤਾਂ ਦੀ ਲੋੜ ਹੁੰਦੀ ਸੀ। ਬਾਲੇਸ਼ਵਰ ਵਿਚ ਇੰਨੇ ਪੁਜਾਰੀ ਕਿਥੇ ਸਨ ? ਕਟਕ ਤੇ ਪੁਰੀ ਜ਼ਿਲ੍ਹੇ ਦੇ ਕਈ ਪੁਜਾਰੀ-ਬ੍ਰਾਹਮਣਾਂ ਦੀ ਜਜਮਾਨੀ ਤੇ ਸਾਲਾਨਾ ਦਕਸ਼ਣਾ ਨਿਰਧਾਰਿਤ ਸੀ। ਸਰਦੀਆਂ ਵਿਚ ਜਹਾਜ਼ੀ ਕਾਰੋਬਾਰ ਦਾ ਸਮਾਂ ਹੁੰਦਾ ਸੀ। ਉਹ ਪੁਰੋਹਿਤ ਉਸੇ ਵੇਲੇ ਆਉਂਦੇ ਤੇ ਪੂਜਾ-ਪਾਠ ਤੋਂ ਬਾਅਦ ਨਿਯਤ ਧਨ ਲੈ ਕੇ ਚਲੇ ਜਾਂਦੇ ਸਨ। ਸਾਰਿਆਂ ਦੀ ਧਾਰਣਾ ਸੀ ਕਿ ਜਹਾਜ਼ ਧਰਮ-ਬੇੜੀ ਹੈ। ਧਰਮ ਦਾ ਪਾਲਣ ਨਾ ਹੋਣ ਉੱਤੇ ਜਹਾਜ਼ ਡੁੱਬ ਜਾਏਗਾ। ਹਾਏ, ਹਾਏ, ਬਾਲੇਸ਼ਵਰ ਵਿਚ ਪਤਾ ਨਹੀਂ ਕਿਸ ਮਹਾਪਾਪ ਦੇ ਕਾਰਣ ਉਹ ਧਰਮ-ਬੇੜੀਆਂ ਹਮੇਸ਼ਾ ਲਈ ਡੁੱਬ ਗਈਆਂ।

ਅਸੀਂ ਬਾਲੇਸ਼ਵਰ-ਵਾਸੀਆਂ ਨੇ ਬੰਗਾਲੀ ਬਾਬੂਆਂ ਦੇ ਸੰਪਰਕ ਵਿਚ ਆ ਕੇ ਸਭਿਅਤਾ, ਸਾਧੂ-ਵਿਹਾਰ, ਵਿੱਦਿਆ ਆਦਿ ਵਿਸ਼ਿਆਂ ਉੱਤੇ ਸਿੱਖਿਆ ਗ੍ਰਹਿਣ ਕੀਤੀ ਹੈ। ਇਸ ਦੀ ਸਰਾਹਨਾ ਮੈਂ ਖੁੱਲ੍ਹੇ ਦਿਲ ਨਾਲ ਕਰਦਾ ਹਾਂ। ਪਰ ਬਾਕੀ ਔਗੁਣਾਂ ਦੇ ਮੂਲ ਮਦਿਰਾਪਾਨ ਦੀ ਸਿੱਖਿਆ ਵੀ ਅਸੀਂ ਉਨ੍ਹਾਂ ਬੰਗਾਲੀ ਬਾਬੂਆਂ ਤੋਂ ਪ੍ਰਾਪਤ ਕੀਤੀ, ਇਹ ਵੀ ਸਾਹਸ ਦੇ ਨਾਲ ਕਹਿਣ ਨੂੰ ਤਿਆਰ ਹਾਂ। ਮੈਂ ਜਿਸ ਸਭਿਅਤਾ ਜਾਂ ਗਿਆਨ-ਸੰਚਾਰ ਦੀ ਗੱਲ ਕਹਿ ਰਿਹਾ ਹਾਂ, ਮਦਿਰਾਪਾਨ ਉਸ ਵੇਲੇ ਉਸੇ ਸਭਿਅਤਾ ਦਾ ਅੰਗ-ਵਿਸ਼ੇਸ਼ ਮੰਨਿਆ ਜਾਂਦਾ ਸੀ। ਉਸ ਵੇਲੇ ਬਾਲੇਸ਼ਵਰ ਵਿਚ ਛੋਟੇ-ਵੱਡੇ ਜਿੰਨੇ ਬੰਗਾਲੀ ਕਰਮਚਾਰੀ ਸਨ, ਲਗਭਗ ਸਾਰੇ ਸ਼ਰਾਬੀ ਸਨ। ਸਿਰਫ਼ ਤਿੰਨ-ਚਾਰ ਮਦਿਰਾ-ਵਿਰੋਧੀ ਸਕੂਲ-ਅਧਿਆਪਕਾਂ ਦੇ ਨਾਂ ਹੁਣ ਤਕ ਮੈਨੂੰ ਯਾਦ ਹਨ। ਉਸ ਵੇਲੇ ਮਦਿਰਾਪਾਨ ਤੋਂ ਅਨਜਾਣ ਸਿੱਖਿਅਤ ਯੁਵਕ ਤਥਾਕਥਿਤ ਸਭਿਅ ਸਮਾਜ ਵਿਚ ਅਵੱਗਿਆ ਦਾ ਪਾਤਰ ਬਣ ਜਾਂਦਾ ਸੀ। ਮਦਿਰਾ-ਤਿਆਗੀ ਇਕ ਅੱਧ ਸਿੱਖਿਅਤ ਯੁਵਕ ਆਪਣਾ ਮਾਨ-ਸਨਮਾਨ ਬਣਾਈ ਰੱਖਣ ਲਈ ਥੋੜ੍ਹੀ ਜਿਹੀ ਸ਼ਰਾਬ ਖ਼ਰੀਦ ਕੇ ਇਕ ਛੋਟੀ ਜਿਹੀ ਸ਼ੀਸ਼ੀ ਵਿਚ ਘਰ ਰੱਖ ਲੈਂਦੇ ਤੇ ਭੱਦਰ ਸਮਾਜ ਵਿਚ ਸ਼ਾਮਿਲ ਹੋਣ ਲਈ ਚਲਦੇ ਵੇਲੇ ਮੁੱਛ ਉੱਤੇ ਥੋੜ੍ਹੀ - ਜਿਹੀ ਸ਼ਰਾਬ ਮਲ ਲੈਂਦੇ ਤੇ ਨਸ਼ੇ ਦਾ ਬਹਾਨਾ ਕਰਦੇ।

ਪਹਿਲੇ ਸ਼ਰਾਬੀਆਂ ਤੋਂ ਮੈਂ ਜ਼ਹਿਰ ਸਮਾਨ ਘ੍ਰਿਣਾ ਕਰਦਾ ਸੀ। ਉਸ ਵੇਲੇ ਯੁਵਾ ਗੋਸ਼ਠੀ ਵਿਚ ਫ਼ੀਸਟ ਜਾਂ ਭੋਜ ਹਾਸੇ ਮਖ਼ੌਲ ਦਾ ਵਿਸ਼ਾ ਮੰਨਿਆ ਜਾਂਦਾ ਸੀ। ਭੋਜ ਲਈ ਅੰਨ-ਸਾਮਗ੍ਰੀ ਵਿਚ ਮੀਟ ਮੁੱਖ ਸੀ, ਮਿਠਾਈ ਆਦਿ ਹੋਰ ਚੀਜ਼ਾਂ ਨਾਂਮਾਤਰ ਹੁੰਦੀਆਂ ਸਨ

ਜਿਸ ਭੋਜ ਵਿਚ ਭਿੰਨ-ਭਿੰਨ ਵਰਗਾਂ ਦੇ ਲੋਕ ਸ਼ਾਮਿਲ ਹੁੰਦੇ, ਉਥੇ ਛੁਪੇ ਤੌਰ ਤੇ ਸ਼ਰਾਬ ਚਲਦੀ। ਪਤਾ ਨਹੀਂ ਕਿਸ ਲਈ ਯੁਵਕ ਮੇਰਾ ਥੋੜ੍ਹਾ-ਬਹੁਤ ਸਨਮਾਨ ਕਰਦੇ ਸਨ ਤੇ ਮੇਰੇ ਕੋਲੋਂ ਡਰਦੇ ਵੀ ਸਨ। ਮੈਂ ਸ਼ਰਾਬ ਨਹੀਂ ਲੈਂਦਾ, ਫਿਰ ਵੀ ਸਾਹਸ ਕਰ ਕੇ ਕੋਈ ਕੁਝ ਕਹਿ ਨਹੀਂ ਸਕਦਾ ਸੀ।

ਬਾਲੇਸ਼ਵਰ ਦੇ ਪ੍ਰਮੁੱਖ ਵਪਾਰੀ ਬਾਬੂ ਮਦਨਮੋਹਨ ਦਾਸ ਦੇ ਭਰਾ ਬਾਬੂ ਕਿਸ਼ੋਰੀ ਮੋਹਨ ਦਾਸ ਦਾ ਇਕ ਸੁੰਦਰ ਬਗ਼ੀਚਾ ਸੀ। ਉਹ ਬਗ਼ੀਚਾ ਬਾਲੇਸ਼ਵਰ ਦੇ ਮੋਤੀਗੰਜ ਬਾਜ਼ਾਰ ਦੇ ਪੂਰਬ ਵਿਚ ਇਕ ਸੁੰਨਸਾਨ ਸਥਾਨ ਉੱਤੇ ਸੀ। ਹਰ ਸ਼ਨੀਵਾਰ ਸ਼ਾਮ ਤੋਂ ਲੈ ਕੇ ਰਾਤ ਦੇ ਗਿਆਰ੍ਹਾਂ ਵਜੇ ਤਕ ਉੱਥੇ ਮਿੱਤਰ ਮਿਲਨ ਹੁੰਦਾ। ਉਥੇ ਤਾਸ਼, ਸ਼ਤਰੰਜ, ਸ਼ਰਾਬ, ਵੇਸ਼ਵਾ-ਨਾਚ ਆਦਿ ਮਨੋਰੰਜਨ ਦੇ ਕਿਸੇ ਵੀ ਸਾਧਨ ਦਾ ਅਭਾਵ ਨਹੀਂ ਸੀ। ਖੇਲ-ਤਮਾਸ਼ੇ ਲਈ ਖ਼ਰਚੇ ਦਾ ਪ੍ਰਬੰਧ ਇੱਕ ਧੰਨਵਾਨ ਸੱਜਣ ਖ਼ੁਸ਼ੀ-ਖ਼ੁਸ਼ੀ ਕਰਦੇ ਸਨ। ਮੈਂਬਰਾਂ ਵਿਚੋਂ ਇਕ ਭੱਦਰ ਵਿਅਕਤੀ ਨਾਲ ਮੇਰੀ ਵਿਸ਼ੇਸ਼ ਮਿੱਤਰਤਾ ਸੀ। ਇਕ ਦਿਨ ਸ਼ਾਮ ਵੇਲੇ ਉਨ੍ਹਾਂ ਨੇ ਮੈਨੂੰ ਆਪਣੇ ਘਰ ਬੁਲਾਇਆ। ਪਹਿਲਾਂ ਤਾਸ਼ ਖੇਡੀ, ਉਸ ਤੋਂ ਬਾਅਦ ਮੇਜ਼ ਉੱਥੇ ਕਈ ਤਰ੍ਹਾਂ ਦੀਆਂ ਖਾਣ ਦੀਆਂ ਚੀਜ਼ਾਂ ਸਜਾਈਆ ਗਈਆਂ। ਮੇਜ਼ ਦੇ ਵਿਚਕਾਰ ਇਕ ਸਾਫ਼ ਬੋਤਲ ਵਿਚ ਸੁਰਾਦੇਵੀ ਜਾਂ ਪਿਸ਼ਾਚਨੀ ਸੀ। ਪਤਾ ਨਹੀਂ ਕਿਉਂ ਮੇਰੇ ਮਨ ਵਿਚ ਮਦਿਰਾ ਦੇ ਪ੍ਰਤੀ ਜੋ ਕੁਝ ਘ੍ਰਿਣਾ ਜਾਂ ਈਰਖਾ ਸੀ ਉਹ ਅਚਾਨਕ ਨਹੀਂ ਰਹੀ। ਮੈਂ ਇਕ ਅਭਿਆਸੀ ਵਾਂਗ ਮਿੱਤਰਾਂ ਨਾਲ ਸੁਰਾਪਾਨ ਤੇ ਭੋਜਨ ਕੀਤਾ। ਉਸ ਦੇ ਬਾਅਦ ਹਰ ਸ਼ਨੀਵਾਰ ਨੂੰ ਕਿਸ਼ੋਰੀ ਮੋਹਨ ਬਾਬੂ ਦੇ ਬਗ਼ੀਚੇ ਤੋ ਸੱਦਾ ਆਉਣ ਲੱਗ ਪਿਆ। ਮੈਂ ਸ਼ਰਾਬ ਦਾ ਆਦੀ ਨਹੀਂ ਸੀ। ਸਿਰਫ਼ ਮੌਜ-ਮਸਤੀ ਵਿਚ ਮਿੱਤਰਾਂ ਨਾਲ ਕਦੀ-ਕਦਾਈਂ ਪੀ ਲੈਂਦਾ ਸੀ। ਕਦੀ-ਕਦਾਈਂ ਦਾ ਉਹ ਮਦਿਰਾਪਾਨ ਵੀ ਮੇਰੇ ਲਈ ਤੰਦਰੁਸਤੀ, ਆਦਰ-ਮਾਣ ਅਤੇ ਅੰਸ਼ਿਕ ਰੂਪ 'ਚ ਪੈਸੇ ਦੇ ਨਾਸ਼ ਦਾ ਕਾਰਣ ਬਣ ਗਿਆ। ਆਖ਼ਰ ਵਿਚ ਉਸ ਸ਼ਰਾਬਨੋਸ਼ੀ ਦਾ ਜ਼ਹਿਰ ਵਾਂਗ ਤਿਆਗ ਨਾ ਕੀਤਾ ਹੁੰਦਾ, ਤਾਂ ਆਪਣਾ ਕਲੰਕਿਤ, ਅਤੀ ਤੁੱਛ ਜੀਵਨਚਰਿੱਤ ਲਿਖ ਕੇ ਨਿਰਲੱਜ ਵਾਂਗ ਸਾਰਿਆਂ ਨੂੰ ਜਤਾਉਣ ਲਈ, ਮੇਰਾ ਅਸਿਤਤਵ ਧਰਤੀ ਉੱਤੇ ਮੌਜੂਦ ਨਾ ਹੁੰਦਾ।

# 21. ਬ੍ਰਹਮੋ ਧਰਮ ਗ੍ਰਹਿਣ ਕਰਨਾ

ਬਚਪਨ ਵਿਚ ਮੇਰੇ ਮਨ ਵਿਚ ਦੇਵੀ-ਦੇਵਤਿਆਂ ਦੇ ਪ੍ਰਤੀ ਵਿਸ਼ੇਸ਼ ਭੈਅ ਤੇ ਭਗਤੀ ਸੀ। ਸਾਡੇ ਘਰ ਤੋਂ ਥੋੜ੍ਹੀ ਦੂਰ ਇੱਕ ਪੁਰਾਣਾ ਬਕੁਲ ਦਾ ਦਰਖ਼ਤ ਸੀ। ਉਸੇ ਦੇ ਥੱਲੇ ਗ੍ਰਾਮ-ਦੇਵੀ ਬਰਾਜਮਾਨ ਸੀ। ਇਕ ਮਿੱਟੀ ਦੀ ਗਾਗਰ ਦੇ ਮੂੰਹ ਉੱਤੇ, ਖੋਪਰੀ ਵਾਂਗ ਬਣਾਈ ਗਈ ਮਿੱਟੀ ਦੀ ਖੋਪਰੀ ਰੱਖੀ ਗਈ ਸੀ। ਉਹ ਹੀ 'ਬਉਲ ਮੰਗਲਾ' ਕਹਿਲਾਉਂਦੀ ਸੀ। ਉਨ੍ਹਾਂ ਦੇ ਸਾਹਮਣੇ ਪਾਅ ਤੋਂ ਲੈਂ ਕੇ ਸੇਰ ਵਜ਼ਨ ਵਾਲੇ ਟੇਢੇ-ਮੇਢੇ ਅੱਠ-ਦਸ ਪੱਥਰ ਵੀ ਅਨਾਮ ਦੇਵੀਆਂ ਦੇ ਰੂਪ ਵਿਚ ਬਰਾਜਮਾਨ ਸਨ। ਦੇਵੀ-ਸਥਾਨ ਦੇ ਕੋਲ ਹੀ ਪੁਜਾਰੀ ਦਾ ਘਰ ਸੀ। ਦੇਵੀਆਂ ਦੇ ਸਰੀਰ ਉੱਤੇ ਇੰਨੇ ਸੰਧੂਰ ਦਾ ਲੇਪ ਰਹਿੰਦਾ ਸੀ ਕਿ ਕੁਰੇਦਿਆ ਜਾਏ ਤਾਂ ਲੋਦੇ ਨਿਕਲ ਆਉਣ। ਦੇਵੀਆਂ ਦੇ ਨੇੜੇ-ਤੇੜੇ ਵਿਚਿੱਤਰ ਆਕਾਰ ਦੇ ਹਾਥੀ-ਘੋੜਿਆਂ ਦੀਆਂ ਮਿੱਟੀ ਦੀਆਂ ਬਣੀਆ ਮੂਰਤੀਆਂ ਸਨ। ਉਹ ਮੂਰਤੀਆਂ ਦੇਵੀਆਂ ਦੀ ਸਵਾਰੀ ਸੀ। ਦੇਵੀਆ ਨੂੰ ਉਨ੍ਹਾਂ ਉੱਤੇ ਚੜ੍ਹਦੇ ਹੋਏ ਕਿਸੇ ਨੇ ਨਹੀਂ ਵੇਖਿਆ, ਪਰੰਤੂ ਪੂਜਾ ਵੇਲੇ ਇਕ ਖ਼ਾਸ ਤਿਥੀ ਜਾਂ ਪੁਰਬ ਦੇ ਦਿਨ ਪੁਜਾਰੀ ਜਾ ਓਝਾ 'ਕਾਲਿਸੀ' (ਇਕ ਖ਼ਾਸ ਦੇਵੀ) ਦਾ ਪ੍ਰਤੀਰੂਪ ਬਣਦਾ ਸੀ। ਕਾਲਿਸੀ ਨੂੰ ਉਨ੍ਹਾ ਸਵਾਰੀਆ ਵਿਚੋਂ ਇਕ-ਦੋ ਨੂੰ ਮੋਢਿਆਂ ਉੱਤੇ ਚੁੱਕ ਕੇ ਨੱਚਦੇ ਹੋਏ ਅਸੀਂ ਦੇਖਿਆ ਹੈ। ਹੈਜ਼ਾ ਜਾਂ ਚੇਚਕ ਵੇਲੇ ਪਿੰਡ ਵਾਲਿਆਂ ਤੋਂ ਮਿਲੇ ਚੰਦੇ ਦੇ ਪੈਸਿਆਂ ਨਾਲ ਦੇਵੀ ਦੀ ਪੂਜਾ ਹੁੰਦੀ। ਪੂਜਾ ਦੇ ਨਾਲ ਨਾਲ ਦੇਵੀ ਦੀ ਨਿਯਮਪੂਰਵਕ ਪੂਜਾ ਹੁੰਦੀ। ਪੂਜਾ ਦੇ ਨਾਲ 'ਕਾਲਿਸ਼ੀ' ਦੇਵੀ ਪਿੰਡ ਦੀਆਂ ਚੰਗੀਆਂ-ਬੁਰੀਆਂ ਗੱਲਾਂ ਦੱਸਦੀ। ਮੈਂ ਹਮੇਸ਼ਾ ਉਸ ਦੇਵੀ ਨੂੰ ਪ੍ਰਣਾਮ ਕਰ ਆਉਂਦਾ। ਬਿਮਾਰ ਹੋਣ ਵੇਲੇ ਜਾਂ ਮੁਸੀਬਤ ਵੇਲੇ ਮੈਂ ਦੇਵੀ ਉੱਤੇ ਸੰਧੂਰ ਚੜ੍ਹਾਉਣ ਦੀ ਮਨੌਤੀ ਕਰ ਆਉਂਦਾ। ਬਾਅਦ ਵਿਚ ਇਕ ਪੈਸੇ ਦਾ ਸੰਧੂਰ ਲੈ ਕੇ 'ਮਾਲੀ ਦੇਉਰੀ' (ਪੁਜਾਰੀ) ਨੂੰ ਦੇਣ ਨਾਲ ਉਹ 'ਠਕੁਰਾਣੀ' (ਦੇਵੀ) ਨੂੰ ਚੜ੍ਹਾ ਦੇਂਦਾ ਤੇ ਦਕਸ਼ਣਾ ਦੇ ਰੂਪ ਵਿਚ ਇਕ ਪੈਸਾ ਲੈਂਦਾ।

ਪਿੰਡ ਵਿਚ ਸਾਡੇ ਘਰ ਤੋਂ ਥੋੜ੍ਹੀ ਦੂਰ 'ਨੰਡਾ ਗੋਸਾਈਂ', ਮੱਠ ਸੀ। ਮੱਠ ਦੇ ਮੰਦਰ ਵਿਚ ਸਿੰਘਾਸਨ ਉੱਤੇ ਚੈਤੰਨਿਆ ਨਿਤਿਆਨੰਦ ਦੀਆ ਦੋ ਵੱਡੀਆ-ਵੱਡੀਆਂ ਮੂਰਤੀਆਂ ਸਨ। ਸ਼ਾਇਦ ਕਾਠ ਦੀਆਂ। ਇਸ ਤੋਂ ਇਲਾਵਾ ਪੱਥਰ ਤੇ ਪਿੱਤਲ ਦੀਆਂ ਅਨੇਕ ਮੂਰਤੀਆ ਵੀ ਬਰਾਜਮਾਨ ਸਨ। ਉਸੇ ਮੰਦਰ ਦੇ ਸਾਹਮਣੇ ਦਰਖ਼ਤ ਥੱਲੇ ਇਕ ਮਾਸਟਰ ਦੀ ਪਾਠਸ਼ਾਲਾ ਸੀ। ਮੈਂ ਉਸੇ ਵਿਚ ਪੜ੍ਹਦਾ ਸੀ। ਜਦੋਂ ਪੜ੍ਹਨ ਜਾਂਦਾ, ਠਾਕੁਰਾਂ ਦਾ ਦਰਸ਼ਨ ਵੀ ਕਰ ਲੈਂਦਾ। ਪ੍ਰਣਾਮ ਕਰ ਲੈਂਦਾ। ਉਸ ਵੇਲੇ ਮੈਨੂੰ ਲੱਗਾ ਸੀ ਕਿ 'ਬਉਿਲ ਮੰਗਲਾ' ਤੋਂ ਚੈਤੰਨਿਆ ਮਹਾਂਪ੍ਰਭੂ ਵੱਡੇ ਹਨ। ਉਦੋਂ ਤੋਂ ਮੈਨੂੰ ਠਕੁਰਾਣੀ ਦੇ ਪ੍ਰਤੀ ਭਗਤੀ

ਨਾ ਰਹੀਂ। ਠਾਕੁਰ ਮਾਂ ਇਸ਼ਨਾਨ ਕਰ ਕੇ ਪੂਜਾ ਕਰਦੀ। ਮੈਂ ਸ਼ਾਮ ਵੇਲੇ 'ਪਾਪੋਹੁੰ ਪਾਪ ਕਰਮੋਹੁੰ' ਆਦਿ ਮੰਤਰ ਪੜ੍ਹ ਕੇ ਨਹਾ ਆਉਂਦਾ। ਨਹਾਉਣ ਤੋਂ ਬਾਅਦ ਉਮਾ, ਕਾਤਿਆਨੀ, ਗੌਰੀ ਆਦਿ ਦੁਰਗਾ ਤੇ ਮਹਾਦੇਵ ਦੇ ਜਿੰਨੇ ਨਾ ਸ਼ਬਦਕੋਸ਼ ਵਿਚ ਪੜ੍ਹੇ ਸਨ, ਉਨ੍ਹਾ ਦੇਵੀ-ਦੇਵਤਿਆਂ ਦੇ ਨਾਂ ਦੁਹਰਾਇਆ ਕਰਦਾ। ਠਾਕੁਰ ਮਾਂ ਨੂੰ ਮਾਲਾ ਫੇਰਦੇ ਦੇਖ ਮੇਰੀ ਵੀ ਇੱਛਾ ਹੁੰਦੀ। ਤੁਲਸੀ ਦੀ ਇਕ ਮਾਲਾ ਕਿਥੋ ਲਿਆਵਾਂ, ਮਨ ਹੀ ਮਨ ਢੂੰਡਿਆ ਕਰਦਾ। ਇਕ ਦਿਨ ਸ਼ਾਮ ਵੇਲੇ ਮੋਤੀਗੰਜ ਬਾਜ਼ਾਰ ਤੋਂ ਘਰ ਵਾਪਸ ਆ ਰਿਹਾ ਸੀ। ਦੇਖਿਆ ਕਿ ਮੇਰੇ ਸਾਹਮਣੇ ਤੁਲਸੀ ਦੀ ਇਕ ਸੁੰਦਰ ਮਾਲਾ ਪਈ ਹੋਈ ਹੈ। ਜਿਵੇਂ ਮੇਰੇ ਲਈ ਕੋਈ ਉਥੇ ਰੱਖ ਗਿਆ ਸੀ। ਮੈ ਮਨ ਹੀ ਮਨ ਇਕ ਮਾਲਾ ਲੱਭ ਰਿਹਾ ਹਾਂ, ਇਹ ਗੱਲ ਕਿਸੇ ਨੂੰ ਕਹੀ ਨਹੀਂ ਸੀ। ਪ੍ਰਭੂ ਨੇ ਮੇਰੇ ਮਨ ਦੀ ਗੱਲ ਜਾਣ ਕੇ, ਇਹ ਮਾਲਾ ਦਿੱਤੀ ਹੈ, ਅਜਿਹਾ ਮੰਨ ਕੇ ਉਸ ਨੂੰ ਲੈ ਆਇਆ।

"ਹਰੇ ਕ੍ਰਿਸ਼ਣ, ਹਰੇ ਕ੍ਰਿਸਣ, ਕ੍ਰਿਸ਼ਣ, ਹਰੇ ਹਰੇ
ਹਰੇ ਰਾਮ, ਹਰੇ ਰਾਮ, ਰਾਮ ਰਾਮ ਹਰੇ ਹਰੇ।"

ਠਾਕੁਰ ਮਾਂ ਇਹੀਂ ਮੰਤਰ ਪੜ੍ਹ ਕੇ ਮਾਲਾ ਫੇਰਿਆ ਕਰਦੀ ਸੀ। ਮੈ ਵੀ ਉਨ੍ਹਾ ਵਾਗ ਜਾਪ ਕਰਨ ਲੱਗ ਪਿਆ।

ਸਾਡੇ ਘਰ ਸਾਲਿਗ੍ਰਾਮ ਸੀ। ਪੁਰੋਹਿਤ ਰੋਜ ਆ ਕੇ ਪੂਜਾ ਕਰ ਕੇ ਸਹਸਰਨਾਮ ਪੜ੍ਹ ਜਾਦੇ। ਸਮੇਂ-ਸਮੇਂ ਉੱਤੇ ਚੰਡੀ-ਪਾਠ ਵੀ ਹੁੰਦਾ। ਮੇਰੇ ਮੰਤਰ-ਪਾਠ ਉੱਤੇ ਕਈ-ਕਈ ਹੱਸਣ ਵੀ ਲੱਗਦੇ।

ਸਾਡੇ ਘਰ ਤੋਂ ਅੱਧਾ ਕੋਹ ਦੂਰ 'ਨੂਆ ਬਾਜ਼ਾਰ' ਦੇ ਨੇੜੇ ਝਾੜੇਸ਼ਵਰ ਮਹਾਦੇਵ ਦਾ ਮੰਦਰ ਹੈ। ਮੇਰੀ ਤਾਈ ਮਹਾਦੇਵ ਦੀ ਬੜੀ ਭਗਤਣ ਸੀ। ਬਗ਼ੀਚੇ ਦੇ ਪੱਕੇ ਕੇਲੇ, ਦੁੱਧ, ਦਹੀਂ ਤੇ ਗੁੜ ਇਹ ਸਭ ਮਿਲਾ ਕੇ ਪੰਚਾਮ੍ਰਿਤ ਬਣਦਾ। ਇਸ ਪੰਚਾਮ੍ਰਿਤ ਨੂੰ ਭੋਗ ਲਾਇਆ ਜਾਦਾ। ਤਾਈ ਘਰ ਉੱਤੇ ਪੰਡਾ-ਬ੍ਰਾਹਮਣ ਬੁਲਾ ਕੇ ਉਨ੍ਹਾਂ ਤੋਂ ਪੰਚਾਮ੍ਰਿਤ ਬਣਵਾ ਕੇ ਮੰਦਰ ਭੇਜਦੀ। ਮਹਾਦੇਵ ਦਾ ਬ੍ਰਾਹਮਣ ਪੰਡਾ ਮਹਾਦੇਵ ਦੀ ਮਹਿਮਾ ਦੱਸਦਾ। ਕਹਿੰਦਾ, ਮਹਾਦੇਵ ਨੂੰ ਭੋਗ ਚੜ੍ਹਾ ਕੇ ਕੋਈ ਵਰ ਮੰਗੋ ਤਾ ਜ਼ਰੂਰ ਮਿਲੇਗਾ। ਬਚਪਨ ਵਿਚ ਦੇਖਿਆ ਸੀ, ਮਹਾਦੇਵ ਦੀ ਪ੍ਰਬਲ ਮਹਿਮਾ ਸੀ। ਬਿਮਾਰੀ ਤੋਂ ਛੁਟਕਾਰਾ ਪਾਉਣ ਲਈ ਲੋਕ ਧਰਨਾ ਦੇਦੇ। ਕਚਹਿਰੀ ਦੇ ਕੋਲ ਮੰਦਰ ਹੈ। ਮਾਮਲਿਆਂ-ਮੁਕੱਦਮਿਆ ਵਿਚ ਆਏ ਵਾਦੀ-ਪ੍ਰਤੀਵਾਦੀ ਦੋਨੋ ਪੱਖ ਆ ਕੇ ਮਨੌਤੀਆ ਕਰ ਜਾਦੇ। ਪਹਿਲਾਂ ਪੈਰੋਕਾਰ-ਦਲਾਲਾ ਵੱਲੋਂ ਭੋਗ ਚੜ੍ਹਾ ਕੇ ਕਾਫੀ ਮਿਠਾਈਆ ਆਉਂਦੀਆਂ ਸਨ। ਹੁਣ ਕਾਫੀ ਘੱਟ ਆਉਂਦੀਆ। ਈਸਟ ਇੰਡੀਆ ਕੰਪਨੀ ਤਕ 'ਨਮਕ ਪੋਕਤਾਨ' ਤੋਂ ਪਹਿਲਾ ਝਾੜੇਸ਼ਵਰ ਮਹਾਦੇਵ ਦੀ ਪੂਜਾ ਦੀ ਵਿਵਸਥਾ ਕਰਦੇ ਸਨ। ਪੁਜਾਰੀ ਪੰਡਾ ਕਹਿੰਦਾ — ਝਾੜੇਸ਼ਵਰ ਪ੍ਰਤੱਖ ਦੇਵਤਾ ਹੈ, ਬੁਲਾਉ ਤਾ ਜਵਾਬ ਦੇਵੇ। ਪਾਣੀ ਤੇ ਦੁੱਧ ਮਿਲਾ ਕੇ ਚੜ੍ਹਾਉਣ ਤੇ ਪਾਣੀ ਵਹਿ ਜਾਦਾ ਹੈ ਤੇ ਦੁੱਧ ਉਹ ਪੀ ਲੈਦੇ ਹਨ।

ਝਾੜੇਸ਼ਵਰ ਦਾ ਦਰਸ਼ਨ ਕਰਨ ਗਿਆ। 'ਬਮ-ਬਮ-ਬਮ' ਪੁਕਾਰ ਕੇ ਦੁੱਧ-ਪਾਣੀ ਚੜ੍ਹਾਉਣ ਨਾਲ ਮੁੜ 'ਭੁੜ-ਭੁੜ' ਸ਼ਬਦ ਸੁਣਾਈ ਦੇਂਦਾ। ਉਸੇ ਤੋਂ ਮੇਰੇ ਹਿਰਦੇ ਵਿਚ ਡਾਹਢੀ ਭਗਤੀ ਜਾਗ੍ਰਿਤ ਹੋਂਦਾ ਸੀ। ਵਿਸ਼ਵਾਸ ਕਰਨ ਲੱਗਾ ਪਿਆ। ਸੱਚ ਹੈ, ਬੁਲਾਉਣ

ਤੇ ਮਹਾਦੇਵ ਉੱਤਰ ਦੇਂਦੇ ਹਨ । ਦਰਸ਼ਨ ਕਰਨ ਲਈ ਹਰ ਸੋਮਵਾਰ ਦੇ ਦਿਨ ਜਾਂਦਾ । ਕਦੇ-ਕਦਾਈਂ ਦੂਸਰੇ ਦਿਨ ਵੀ ਜਾਂਦਾ । ਪੁਜਾਰੀ ਪਾਦੋਦਕ ਅਰਥਾਤ ਚੜ੍ਹਾਇਆ ਹੋਇਆ ਪਾਣੀ ਤੇ ਬੇਲ-ਪੱਤਰ ਲਿਆ ਕੇ ਦੇਂਦਾ । ਮੈਂ ਭਗਤੀਪੂਰਵਕ ਉਸਦਾ ਸੇਵਨ ਕਰਦਾ । ਕਈ ਦਿਨਾਂ ਤੱਕ ਧਿਆਨ ਲਾ ਕੇ ਦੇਖਿਆ, ਦੁੱਧ ਤੇ ਪਾਣੀ ਮਿਲਾ ਕੇ ਲਿੰਗ ਉੱਤੇ ਚੜ੍ਹਾਉਣ ਨਾਲ ਠੀਕ ਉਹੀ ਦੁੱਧ ਮਿਲਿਆ ਪਾਣੀ ਵਹਿ ਜਾਂਦਾ ਹੈ । ਮਹਾਦੇਵ ਦੁੱਧ ਪੀ ਲੈਂਦੇ ਹਨ ਤੇ ਪਾਣੀ ਛਣ ਕੇ ਵਹਿ ਜਾਂਦਾ ਹੈ, ਇਹ ਗੱਲ ਕਿੱਥੇ ? ਮੇਰਾ ਮਨ ਬਹੁਤ ਕਮਜ਼ੋਰ ਹੈ । ਉਸ ਉੱਤੇ ਬੁੱਧੀ ਤੇ ਭਗਤੀ ਵੀ ਕਾਫ਼ੀ ਘੱਟ ਸੀ । ਮਹਾਦੇਵ ਦੇ ਪ੍ਰਤੀ ਹੌਲੀ-ਹੌਲੀ ਮੇਰੀ ਭਗਤੀ ਘਟਦੀ ਗਈ ।

ਉਸ ਵੇਲੇ ਬਾਈਬਲ ਤੇ ਹੋਰ ਅਨੇਕਾਂ ਪੁਸਤਕਾਂ ਨੂੰ ਪੜ੍ਹ ਕੇ ਤੇ ਪਾਦਰੀਆਂ ਨਾਲ ਵਾਰਤਾਲਾਪ ਕਰ ਕੇ ਪਤਾ ਲੱਗਾ ਕਿ 'ਇਕ ਹੀ ਪ੍ਰਭੂ ਪਰਮੇਸ਼ਵਰ ਇਸ ਜਗਤ ਦਾ ਸ੍ਰਿਸ਼ਟੀਕਰਤਾ ਹੈ ਤੇ ਪ੍ਰਭੂ ਦਾ ਪੁੱਤਰ ਈਸਾ ਮਸੀਹ ਆਤਮਾ ਦੇ ਸ਼ਕਤੀ-ਦਾਤਾ ਹਨ । ਈਸਾ ਮਸੀਹ ਦਾ ਧਰਮ ਨਾ ਸਵੀਕਾਰ ਕਰਨ ਉੱਤੇ ਮੌਤ ਤੋਂ ਬਾਅਦ ਅਨੰਤ ਨਰਕ ਵਿਚ ਪੈਣਾ ਹੋਵੇਗਾ । ਉਸ ਵੇਲੇ ਮਨ ਵਿਚ ਇਹ ਭਾਵਨਾ ਜਾਗੀ ਕਿ ਜਦੋਂ ਈਸ਼ਵਰ ਨੇ ਸਾਰਿਆਂ ਦੀ ਸ੍ਰਿਸ਼ਟੀ ਕੀਤੀ ਹੈ ਤਾਂ ਉਨ੍ਹਾਂ ਦੀ ਉਪਾਸ਼ਨਾ ਕਰਨ ਨਾਲ ਉਹ ਉੱਧਾਰ ਕਰਨਗੇ । ਇਹ ਸਾਰੇ ਦੇਵੀ-ਦੇਵਤੇ ਕੌਣ ਹੁੰਦੇ ਹਨ ? ਹਰ ਪਿੰਡ ਵਿਚ ਪਿੰਡ-ਦੇਵਤਾ, ਮੰਦਰਾ ਵਿਚ ਦੇਵੀ-ਦੇਵਤੇ, ਏਨਿਆਂ ਦੀ ਪੂਜਾ ਕਿਵੇਂ ਕਰਾਂ ? ਇਹ ਸਭ ਤਾਂ ਮੁਕਤ ਨਹੀਂ ਕਰ ਸਕਣਗੇ । ਪੂਜਾ ਕਰਨ ਤੇ ਵੀ ਕੀ ਹੋਏਗਾ ? ਰਾਧਾਨਾਥ ਬਾਬੂ (ਕਵੀਵਰ ਰਾਧਾਨਾਥ ਰਾਏ) ਨੂੰ ਮੈਂ ਇਹ ਗੱਲ ਕਹੀ । ਇਸਦੇ ਲਈ ਫਰਜ਼ ਕੀ, ਹੈ ? ਦੋਨਾਂ ਨੇ ਮਿਲ ਕੇ ਕਾਫ਼ੀ ਸੋਚ-ਵਿਚਾਰ ਕੀਤਾ । ਅਖ਼ੀਰ ਵਿਚ ਦੋਨਾਂ ਨੇ ਇਕੋ ਹੀ ਦਿਨ ਈਸਾਈ ਧਰਮ ਗ੍ਰਹਿਣ ਕਰਨ ਦਾ ਨਿਸ਼ਚਾ ਕੀਤਾ । ਇਕ ਦਿਨ ਰਾਧਾ ਨਾਥ ਬਾਬੂ ਨੇ ਸਾਫ਼ ਤੌਰ ਤੇ ਕਿਹਾ ਕਿ ਉਹ ਹਿੰਦੂ ਧਰਮ ਦਾ ਤਿਆਗ ਨਹੀਂ ਕਰ ਸਕਣਗੇ । ਮੈਂ ਇਕੱਲਾ ਈਸਾਈ ਬਣਨ ਦਾ ਸਾਹਸ ਨਾ ਕਰ ਸਕਿਆ ।

ਹੁਣ ਹੋਰ ਦੇਵੀ-ਦੇਵਤਿਆਂ ਦੇ ਪ੍ਰਤੀ ਸ਼ਰਧਾ ਨਾ ਰਹੀ । ਮਨ ਵਿਚ ਈਸ਼ਵਰ ਦਾ ਧਿਆਨ ਹੀ ਕਰਦਾ ਸੀ । ਪਰ ਈਸ਼ਵਰ ਦੀ ਪੂਜਾ ਕਿਸ ਤਰ੍ਹਾਂ ਹੁੰਦੀ ਹੈ, ਮੈਨੂੰ ਪਤਾ ਨਹੀਂ ਸੀ । ਉਸ ਵੇਲੇ ਕਲਕੱਤਾ ਤੋਂ ਬ੍ਰਹਮ ਧਰਮ ਦੇ ਇਕ ਪ੍ਰਚਾਰਕ ਬਾਲੇਸ਼ਵਰ ਆਏ । ਨਾਂ-ਈਸ਼ਾਨ ਚੰਦਰ ਬਸੂ । ਉਨ੍ਹਾਂ ਨਾਲ ਮੁਲਾਕਾਤ ਹੋਈ । ਉਨ੍ਹਾਂ ਦੇ ਨਾਲ ਰੋਜ਼ ਸ਼ਾਮ ਵੇਲੇ ਧਰਮ ਦੇ ਸੰਬੰਧ ਵਿਚ ਗੱਲ-ਬਾਤ ਹੁੰਦੀ । ਉਸੇ ਵੇਲੇ ਬੰਕਿਮ ਬਾਬੂ ਦਾ 'ਦੁਰਗੇਸ਼ਨੰਦਿਨੀ' ਨਾਵਲ ਨਿਕਲਿਆ । ਉਹ ਬਾਲੇਸ਼ਵਰ ਵਿਚ ਆਇਆ ਨਹੀਂ ਸੀ । ਈਸ਼ਾਨ ਬਾਬੂ ਉਹ ਨਾਵਲ ਪੜ੍ਹ ਚੁੱਕੇ ਸਨ । ਉਨ੍ਹਾਂ ਨੇ ਉਸ ਨਾਵਲ ਦੀ ਭਾਸ਼ਾ ਤੇ ਵਿਸ਼ੇ ਦੀ ਬੜੀ ਪ੍ਰਸੰਸਾ ਕੀਤੀ । ਨਾਲ ਨਾਲ ਉਨ੍ਹਾਂ ਨੇ ਪ੍ਰਮਾਣਿਤ ਕਰਨਾ ਚਾਹਿਆ ਕਿ ਬੰਗਲਾ ਭਾਸ਼ਾ ਚੰਗੀ ਹੈ ਤੇ ਉੜੀਆ ਭਾਸ਼ਾ ਚੰਗੀ ਨਹੀਂ । ਇਕ-ਦੋ ਵਾਰ ਨਹੀਂ, ਅੰਤ ਵਿਚ ਉਹ ਤਿੰਨ-ਚਾਰ ਦਿਨ ਲਗਾਤਾਰ ਧਰਮ-ਚਰਚਾ ਛੱਡ ਭਾਸ਼ਾ ਚਰਚਾ ਕਰਨ ਲੱਗ ਪਏ । ਮੇਰੇ ਮਨ ਵਿਚ ਕਰੋਧ ਆਉਣ ਲੱਗ ਪਿਆ ਤੇ ਉਨ੍ਹਾਂ ਨੂੰ ਮਿਲਣ ਹੀ ਨਾ ਗਿਆ ।

ਉਸ ਘਟਨਾ ਤੋਂ ਕਈ ਦਿਨ ਬਾਅਦ ਬਾਲੇਸ਼ਵਰ ਦੇ ਲੂਣ ਮਹਾਲ ਦਫ਼ਤਰ ਵਿਚ ਪ੍ਰਸੰਨ ਕੁਮਾਰ ਚੈਟਰਜੀ ਨਾਂ ਦੇ ਇਕ ਬੰਗਦੇਸ਼ੀ ਬਾਬੂ ਆਏ। ਸੁਣਿਆ, ਉਹ ਬ੍ਰਹਮੋ ਹਨ। ਉਨ੍ਹਾਂ ਨੂੰ ਮਿਲ ਕੇ ਬ੍ਰਹਮੋ ਧਰਮ ਦੇ ਸੰਬੰਧ ਵਿਚ ਗੱਲਾਂ ਕੀਤੀਆਂ। ਪ੍ਰਸੰਨ ਬਾਬੂ ਦਾ ਘਰ ਝਾੜੇਸ਼ਵਰ ਮੰਦਰ ਤੋਂ ਅੱਗੇ ਹੀ ਸੀ। ਉਨ੍ਹਾਂ ਦੇ ਘਰ ਤੇ ਮੰਦਰ ਦੇ ਵਿਚਕਾਰ ਇਕ ਭੀੜੀ ਗਲੀ ਹੀ ਸੀ। ਹਰ ਐਤਵਾਰ ਦੀ ਰਾਤ ਉਨ੍ਹਾਂ ਦੇ ਘਰ ਬ੍ਰਹਮ-ਉਪਾਸ਼ਨਾ ਹੁੰਦੀ। ਉਪਾਸ਼ਨਾ ਤੋਂ ਬਾਅਦ ਸਾਰੇ ਉਪਾਸ਼ਕ ਮਿਲ ਕੇ ਸ਼ਰਾਬ ਪੀਂਦੇ। ਉਸ ਵੇਲੇ ਕੁਝ ਬ੍ਰਹਮੋਆਂ ਵਿਚ ਸ਼ਰਾਬਨੋਸ਼ੀ ਉਪਾਸ਼ਨਾ ਦਾ ਅੰਗ ਬਣ ਗਈ ਸੀ। ਬੰਗ ਦੇਸ਼ ਵਿਚ ਰਿਸ਼ੀਆਂ ਵਰਗੇ ਪ੍ਰਮੁੱਖ ਵਿਅਕਤੀ ਤਕ ਵੀ ਸ਼ਰਾਬਨੋਸ਼ੀ ਤੋਂ ਨਹੀਂ ਬਚੇ ਸਨ। ਪਰ ਅੰਤ ਵਿਚ ਉਨ੍ਹਾਂ ਨੇ ਵੀ ਉਸ ਜ਼ਹਿਰ ਦਾ ਤਿਆਗ ਕਰ ਦਿੱਤਾ ਸੀ। ਉਨ੍ਹਾਂ ਵਿਅਕਤੀਆਂ ਦੇ ਜ਼ੋਰਦਾਰ ਯਤਨਾਂ ਨਾਲ ਯੁਵਕਾਂ ਵਿਚ ਸੁਰਾਪਾਨ ਕਾਫ਼ੀ ਹੱਦ ਤੱਕ ਬੰਦ ਹੋਇਆ ਸੀ।

ਕੁਝ ਮਹੀਨਿਆਂ ਬਾਅਦ ਖੁੱਲ੍ਹੇ ਰੂਪ ਵਿਚ ਇਕ ਸੁਤੰਤਰ ਬ੍ਰਹਮੋ-ਸਮਾਜ ਦੀ ਸਥਾਪਨਾ ਕਰਨ ਦਾ ਨਿਸ਼ਚਾ ਹੋਇਆ। ਉਪਾਸ਼ਕ ਮੈਂਬਰ ਸਨ — ਦਾਮੋਦਰ ਪ੍ਰਸਾਦ ਦਾਸ, ਗੋਵਿੰਦ ਪ੍ਰਸਾਦ ਦਾਸ, ਜੈ ਕ੍ਰਿਸ਼ਣ ਚੌਧਰੀ, ਭੋਲਾਨਾਥ ਬਾਬੂ ਆਦਿ। ਇਸ ਤੋਂ ਇਲਾਵਾ ਵਿਚ-ਵਿਚ ਕਈ ਦੂਸਰੇ ਸਾਥੀ ਵੀ ਆ ਕੇ ਉਪਾਸ਼ਨਾ ਵਿਚ ਸ਼ਾਮਿਲ ਹੁੰਦੇ। ਬਾਲੇਸ਼ਵਰ ਤੇ ਮੋਤੀਗੰਜ ਬਾਜ਼ਾਰ ਦੇ ਪੱਛਮ ਵਿਚ ਮਿਊਰਭੰਜ ਦੇ ਮਹਾਰਾਜੇ ਦੀ ਇਕ ਕੋਠੀ ਸੀ। ਸ਼ਹਿਰ ਵਿਚ ਉਸ ਦਾ ਨਾਂ ਸੀ 'ਰਾਜਾ ਕੋਠੀ' (ਹੁਣ ਉਸ ਹਵੇਲੀ ਉੱਤੇ ਮਿਊਰਭੰਜ ਦਾ ਕੋਈ ਅਧਿਕਾਰ ਨਹੀਂ ਹੈ। ਸਵਰਗਵਾਸੀ ਮਹਾਰਾਜਾ ਸ੍ਰੀ ਰਾਮਚੰਦਰ ਭੰਜਦੇਵ ਨੇ ਇਸ ਹਵੇਲੀ ਨੂੰ ਬ੍ਰਹਮੋ ਸਮਾਜ ਲਈ ਦਾਨ ਕੀਤਾ ਤਾਂ ਉਸ ਪੁਰਾਣੀ ਹਵੇਲੀ ਨੂੰ ਤੋੜ ਕੇ ਇਕ ਵੱਡਾ ਉਪਾਸ਼ਨਾ-ਮੰਦਰ ਬਣਾਇਆ ਗਿਆ।) ਉਸ 'ਰਾਜਾ ਕੋਠੀ' ਵਿਚ ਸੰਨ 1867 ਜਾਂ 1868 ਵਿਚ ਸ਼ਾਇਦ ਗਰਮੀਆਂ ਵਿਚ ਉਪਾਸ਼ਨਾ ਆਰੰਭ ਹੋਈ। ਉਦੋਂ ਤੱਕ ਬਾਲੇਸ਼ਵਰ ਨਿਵਾਸੀਆਂ ਨੇ ਬ੍ਰਹਮੋ ਧਰਮ ਦਾ ਨਾਂ ਵੀ ਨਹੀਂ ਸੁਣਿਆ ਸੀ। ਸਮਾਜ-ਸਥਾਪਨਾ ਦੀ ਗੱਲ ਸੁਣ ਕੇ ਸ਼ਹਿਰ ਦੇ ਸਾਰੇ ਪ੍ਰਮੁੱਖ ਵਿਅਕਤੀ ਹੈਰਾਨ ਹੋ ਗਏ। ਸ਼ਵਾਲ ਉੱਠਿਆ-ਬ੍ਰਹਮੋ-ਧਰਮ ਕੀ ਹੈ ? ਕਚਹਿਰੀ ਵਿਚ ਸਭਾ ਹੋਈ। ਅਨੇਕ ਅੰਦੋਲਨਾਂ ਤੋਂ ਬਾਅਦ ਗਿਆਨੀ ਤੇ ਬਹੁਦਰਸ਼ੀ ਸੱਜਣਾਂ ਨੇ ਅਰਥ ਲਾਇਆ — ਬ੍ਰਹਮੋ ਧਰਮ ਦਾ ਅਰਥ ਹੈ ਕਿ ਠਾਕੁਰ, ਦੇਵਤਿਆ ਨੂੰ ਪੈਰ ਨਾਲ ਠੁਕਰਾ ਦੇਣਗੇ। ਬ੍ਰਾਹਮਣ-ਵੈਸ਼ਣਵ ਨੂੰ ਨਹੀਂ ਮੰਨਣਗੇ। ਉਨ੍ਹਾਂ ਦੀ ਕੋਈ ਜਾਤ ਨਹੀਂ। ਬ੍ਰਹਮੋ ਸਮਾਜ ਦਾ ਅਰਥ ਹੈ — ਇਕ ਵੱਡੇ ਪੱਤਲ ਵਿਚ ਭਾਤ ਇਕੱਠਾ ਕਰ ਕੇ ਉਸ ਉੱਤੇ ਸ਼ਰਾਬ ਪਾਉਣਗੇ, ਬ੍ਰਾਹਮਣ, ਡੋਮ, ਪਠਾਣ ਛੱਤੀ ਜਾਤਾਂ ਦੇ ਲੋਕ ਇਕੱਠੇ ਮਿਲ ਕੇ ਖਾਣਗੇ। ਕਚਹਿਰੀ ਵਿਚ ਹਲਚਲ ਮਚ ਗਈ। ਨਿਸ਼ਚਾ ਕਰ ਲਿਆ — ਸਭ ਉਸੇ ਚੁੱਪ ਸ਼ੈਤਾਨ ਦਾ ਕੰਮ ਹੈ। ਕੁਲ-ਮਰਯਾਦਾ ਤਾਂ ਸਭ ਮਿੱਟੀ ਵਿਚ ਮਿਲਾ ਚੁੱਕਾ ਹੈ, ਹੁਣ ਜਾਤ ਵਿਗਾੜਨ ਉੱਤੇ ਉਤਾਰੂ ਹੋ ਗਿਆ ਹੈ। ਪਰ ਗੱਲ ਸੱਚ ਹੈ ਜਾਂ ਝੂਠ, ਦੇਖਣਾ ਚਾਹੀਦਾ ਹੈ। ਹਰ ਐਤਵਾਰ ਸ਼ਾਮ ਤੋਂ ਬਾਅਦ 'ਰਾਜਾ ਕੋਠੀ' ਵਿਚ ਉਪਾਸ਼ਨਾ ਹੁੰਦੀ। ਰਾਧਾਨਾਥ ਬਾਬੂ ਦੇ ਪਿਤਾ ਸ੍ਰੀ ਸੁੰਦਰ ਨਾਰਾਇਣ ਜੀ ਤੇ ਕੁਝ ਹੋਰ ਲੋਕ ਛੁਪ ਕੇ ਵੇਖਣ ਆਏ। ਉਪਾਸ਼ਨਾ ਵੇਲੇ ਬਾਹਰ ਰਹਿ ਕੇ ਖਿੜਕੀ ਦੀ ਝੀਤ ਵਿਚੋਂ ਝਾਕ ਕੇ ਉਨ੍ਹਾਂ ਨੇ ਵੇਖਿਆ। ਦੋ-ਤਿੰਨ ਵਾਰ ਉਸੇ ਤਰ੍ਹਾਂ ਵੇਖ ਕੇ

ਉਨ੍ਹਾਂ ਨੇ ਕਚਹਿਰੀ ਵਿਚ ਕਿਹਾ — ਨਹੀਂ, ਨਹੀਂ ਭਾਤ-ਵਾਤ ਕੁਝ ਨਹੀਂ। ਚਾਰ-ਪੰਜ ਆਦਮੀ ਬੈਠ ਗਏ। ਪਹਿਲਾਂ ਉਨ੍ਹਾਂ ਨੇ ਗੀਤ ਗਾਇਆ। ਉਸਦੇ ਬਾਅਦ ਕਿਤਾਬ ਪੜ੍ਹੀ ਤੇ ਅੱਖਾਂ ਬੰਦ ਕਰ ਕੇ ਬੈਠ ਗਏ। ਅੰਤ ਵਿਚ ਫਿਰ ਕੁਝ ਗਾਇਆ ਤੇ ਉੱਠ ਕੇ ਚਲ ਪਏ। ਸਾਰੇ ਗੋਲਮਾਲ ਦਾ ਅੰਤ ਹੋਇਆ, ਜਿਵੇਂ ਸੋਡਾ-ਬੋਤਲ ਦਾ ਕਾਰਕ ਅਚਾਨਕ ਉੱਪਰ ਉੱਠਿਆ ਤੇ ਡਿੱਗ ਪਿਆ ਹੋਵੇ।

ਲਗਭਗ ਚਾਰ-ਪੰਜ ਮਹੀਨਿਆਂ ਤੋਂ ਬਾਅਦ ਚੰਦਾ ਇਕੱਠਾ ਕਰ ਕੇ ਇਕ ਮਕਾਨ ਬਣਾਇਆ ਗਿਆ, 'ਸਮਾਜ' (ਗੋਸ਼ਟੀ) ਲਈ। ਉਹ ਕੱਚਾ ਮਕਾਨ ਹੁਣ ਢਹਿ ਗਿਆ ਹੈ। ਬਾਲੇਸ਼ਵਰ ਵਿਚ ਬ੍ਰਹਮੋ ਬਹੁਤ ਘੱਟ ਗਿਣਤੀ ਵਿਚ ਸਨ।

ਉਸ ਵੇਲੇ ਮੈਂ ਨਾਰੀ ਜਾਤੀ ਵਿਚ ਪਰਿਵਰਤਨ ਉੱਤੇ ਕੇਂਦ੍ਰਿਤ ਇਕ ਲੰਮਾ ਨਿਬੰਧ 'ਸੰਵਾਦ ਵਾਹਿਕਾ' ਵਿਚ ਲਿਖਿਆ ਸੀ। ਸਰਦੀ ਤੋਂ ਬਚਾਅ ਤੇ ਆਦਰ-ਮਾਣ ਦੀ ਰੱਖਿਆ ਲਈ ਨਾਰੀਆਂ ਦੇ ਪਹਿਰਾਵੇ ਵਿਚ ਪਰਿਵਰਤਨ ਦੀ ਲੋੜ ਹੈ। ਇਹੀ ਸੀ ਉਸ ਨਿਬੰਧ ਦਾ ਮੁੱਖ ਵਿਸ਼ਾ। ਉਸ ਵਿਚ ਲਿਖਿਆ ਸੀ — "ਸਾੜ੍ਹੀ ਦੇ ਥੱਲੇ ਕੋਈ ਹੋਰ ਸੀਤਾ ਗਿਆ ਕੱਪੜਾ ਹੋਵੇ ਤਾਂ ਉਸ ਨਾਲ ਸੁੰਦਰਤਾ ਵਧੇਗੀ ਤੇ ਨਾਲ ਹੀ ਸਨਮਾਨ ਦੀ ਰੱਖਿਆ ਵੀ ਹੋਵੇਗੀ।' ਹੁਣ ਪੜ੍ਹੇ-ਲਿਖੇ ਸਮਾਜ ਦੀਆਂ ਔਰਤਾਂ 'ਸ਼ਮੀਜ਼' ਪਹਿਨਦੀਆਂ ਹਨ। ਲੇਖਕ ਨੇ ਉਸੇ ਤਰ੍ਹਾਂ ਦੇ ਕਿਸੇ ਪਹਿਰਾਵੇ ਦਾ ਪ੍ਰਸਤਾਵ ਪੇਸ਼ ਕੀਤਾ ਸੀ। ਪਰ 'ਸ਼ਮੀਜ਼' ਨਿਰਮਾਣ-ਕਲਾ ਉਸਦੇ ਮਨ ਵਿਚ ਉਦੈ ਨਹੀਂ ਹੋਈ ਸੀ। ਨਿਬੰਧ ਪੜ੍ਹ ਕੇ ਸਾਹਬ ਲੋਕਾਂ ਨੇ ਖੁੱਲ੍ਹ ਕੇ ਲੇਖਕ ਦੀ ਪ੍ਰਸ਼ੰਸਾ ਕੀਤੀ ਸੀ। ਪਰ ਇਸ ਨੂੰ ਇਕ ਘਟੀਆ ਰਚਨਾ ਮੰਨ ਕੇ ਕਰਮਚਾਰੀ ਖ਼ੂਬ ਹੱਸੇ ਸਨ। ਔਰਤਾਂ ਅੰਗੀ ਪਾਉਣਗੀਆਂ, ਇਸ ਤਰ੍ਹਾਂ ਦਾ ਅਸੰਗਤ ਤੇ ਅਦਭੁੱਤ ਵਿਸ਼ਾ ਉਨ੍ਹਾਂ ਦੀ ਹਸਾਈ ਦਾ ਕਾਰਨ ਬਣ ਗਿਆ ਸੀ। ਗੱਲ ਹਾਸੇ-ਹਾਸੇ ਵਿਚ ਉੱਡ ਗਈ। ਇਸ ਤਰ੍ਹਾਂ ਦੇ ਅਸੰਗਤ ਤੇ ਅਦਭੁਤ ਪ੍ਰਸਤਾਵ ਲਈ ਲੇਖਕ ਉੱਤੇ ਕਿਸੇ ਨੇ ਹਮਲਾ ਨਾ ਕੀਤਾ।

# 22. ਦੂਜਾ ਵਿਆਹ

ਠਾਕੁਰ ਮਾਂ ਦੀ ਮੌਤ ਤੋਂ ਬਾਅਦ ਘਰ ਮੇਰੇ ਲਈ ਨਰਕ ਹੀ ਬਣ ਗਿਆ। ਉਸ ਘਰ ਤੋਂ ਸ਼ਾਂਤੀ ਦੀ ਉਮੀਦ ਰੱਖਣੀ ਹੈਰਾਨੀ ਦੀ ਗੱਲ ਹੀ ਸੀ। ਤਾਈ ਹਰ ਮਹੀਨੇ ਤਨਖ਼ਾਹ ਦੇ ਰੁਪਏ ਗਿਣ ਕੇ ਲੈ ਲੈਂਦੀ। ਆਪਣੇ ਲਈ ਇਕ ਵੀ ਰੁਪਿਆ ਖ਼ਰਚ ਕਰ ਲਵਾਂ ਤਾਂ ਰੌਲਾ-ਰੱਪਾ ਪਾ ਦੇਂਦੀ। ਉਨ੍ਹਾਂ ਨਾਲ ਮੇਰਾ ਇਕ ਉਸੇ ਦਿਨ ਸੰਪਰਕ ਹੁੰਦਾ ਸੀ। ਮੇਰੀ ਤਨਖ਼ਾਹ ਦਾ ਵੱਡਾ ਹਿੱਸਾ ਉਨ੍ਹਾਂ ਦੇ ਛੋਟੇ ਪੁੱਤਰ ਦੀ ਪੁਸ਼ਾਕ, ਸਜਾਵਟ ਤੇ ਮਨੋਰੰਜਨ ਉੱਤੇ ਖ਼ਰਚ ਹੁੰਦਾ। ਮੇਰੇ ਲਈ ਭੋਜਨ ਆਦਿ ਦੀ ਵਿਵਸਥਾ ਉੱਤੇ ਕਿਸੇ ਦਾ ਧਿਆਨ ਨਾ ਰਹਿੰਦਾ। ਸ਼ਾਮ ਨੂੰ ਉਨ੍ਹਾਂ ਦੇ ਮੁੰਡਿਆਂ ਲਈ ਘਰ ਖਾਣਾ ਬਣਦਾ। ਮੈਂ ਆਪਣੇ ਲਈ ਬਾਜ਼ਾਰ ਤੋਂ ਖ਼ਰੀਦ ਕੇ ਲੈ ਆਉਂਦਾ। ਉਹ ਵੀ ਕਦੀ-ਕਦੀ ਕਿਸੇ ਨਾ ਕਿਸੇ ਬਹਾਨੇ ਉਹ ਲੈ ਜਾਂਦੀ ਤਾਂ ਉਸ ਦਿਨ ਮੇਰਾ ਵਰਤ —: ਮੈਂ ਸਿਰਫ਼ ਸਵੇਰੇ ਹੀ ਘਰ ਤੋਂ ਜੋ ਕੁਝ ਖਾ ਕੇ ਨਿਕਲਦਾ ਉਸੇ ਨਾਲ ਗੁਜ਼ਾਰਾ ਕਰ ਲੈਂਦਾ। ਦਿਨ ਤਾਂ ਕੰਮ ਵਿਚ ਲੱਗੇ ਰਹਿਣ ਕਾਰਣ ਆਪਣੇ ਆਪ ਬੀਤ ਜਾਂਦਾ। ਸ਼ਾਮ ਵੇਲੇ ਛਾਪੇਖ਼ਾਨੇ ਦਾ ਨੌਕਰ ਮੇਰੇ ਲਈ ਦੋ ਰੋਟੀਆਂ ਬਣਾ ਦੇਂਦਾ। ਉਹੀਂ ਸੁੱਕੀਆ ਰੋਟੀਆਂ ਖਾ ਕੇ ਮੈਂ ਘਰ ਆ ਜਾਂਦਾ। ਜ਼ਿਆਦਾ ਮਿਹਨਤ ਤੇ ਸਮੇਂ ਸਿਰ ਨਾ ਖਾਣ ਕਾਰਣ ਮੈਂ ਕਮਜ਼ੋਰ ਹੁੰਦਾ ਗਿਆ। 'ਸੰਵਾਦ ਵਾਹਿਕਾ' ਤੋਂ ਇਲਾਵਾ ਕਿਸੇ ਹੋਰ ਕਿਸਮ ਦੇ ਪੜ੍ਹਨ-ਲਿਖਣ ਲਈ ਮੇਰੇ ਵਿੱਚ ਸ਼ਕਤੀ ਨ਼ਾ ਰਹਿੰਦੀ। ਹਫਤੇ ਦੇ ਛੇ ਦਿਨ ਕਈ ਤਰ੍ਹਾਂ ਦੇ ਕੰਮ ਪੂਰੇ ਕਰਨ ਵਿਚ ਨਿਕਲ ਜਾਂਦੇ। ਸਨੀਵਾਰ ਦੀ ਸ਼ਾਮ ਮਨੋਰੰਜਨ ਲਈ ਨਿਯਤ ਸੀ। ਸ਼ਨੀਵਾਰ ਸ਼ਾਮ ਤੋਂ ਲੈ ਕੇ ਰਾਤ ਦੇ ਗਿਆਰ੍ਹਾਂ ਵਜੇ ਤਕ ਦਾ ਸਮਾਂ ਉਥੇ ਬਾਬੂ ਕਿਸ਼ੋਰੀ ਮੋਹਨ ਦਾਸ ਦੇ ਬਗ਼ੀਚੇ ਵਿਚ ਮਿੱਤਰਾਂ ਨਾਲ ਮੌਜ-ਮਸਤੀ ਵਿਚ ਬੀਤ ਜਾਂਦਾ। ਉਸ ਮੌਜ-ਮਸਤੀ ਦਾ ਮਤਲਬ ਸੀ ਤਾਸ਼, ਸ਼ਤਰੰਜ ਖੇਡਣਾ, ਤਰ੍ਹਾਂ-ਤਰ੍ਹਾਂ ਦੇ ਭੋਜਨ ਕਰਨਾ, ਕਈ ਆਦਮੀ ਧੁੱਤ ਹੋ ਜਾਂਦੇ। ਸ਼ਰਾਬੀਆਂ ਦਾ ਸੁਭਾਅ ਹੈ ਕਿ ਉਹ ਦੂਸਰਿਆਂ ਨੂੰ ਹੋਰ ਪੀਣ ਲਈ ਆਖਦੇ ਹਨ। ਪਰ ਉਹਨਾਂ ਵਿਚੋਂ ਮੈਂ ਬਹੁਤ ਹੀ ਸਚੇਤ ਰਹਿੰਦਾ ਸੀ। ਨਸ਼ਾ ਚੜ੍ਹ ਜਾਏਗਾ, ਇਸ ਡਰ ਨਾਲ ਜ਼ਿਆਦਾ ਮਾਤਰਾ ਵਿਚ ਨਹੀਂ ਪੀਂਦਾ ਸੀ; ਪਰ ਸਰੀਰਕ ਕਮਜ਼ੋਰੀ ਕਾਰਣ ਥੋੜ੍ਹੀ ਜਿਹੀ ਵੀ ਮੇਰੇ ਲਈ ਜ਼ਿਆਦਾ ਬਣ ਜਾਂਦੀ। ਚਾਰ ਘੰਟਿਆਂ ਦੀ ਮੌਜ ਵਿਚ ਪੈ ਕੇ ਚਾਰ ਦਿਨ ਤਕ ਤਕਲੀਫ਼ ਸਹਿਣੀ ਪੈਂਦੀ। ਸ਼ਰਾਬ ਦੇ ਪੀਣ ਦੇ ਦੂਜੇ ਦਿਨ ਜੋ ਉਪਰਾਮਤਾ ਆਉਂਦੀ, ਉਸ ਨੂੰ ਮਿਟਾਉਣ 'ਚ ਚਾਰ-ਪੰਜ ਦਿਨ ਲੱਗ ਜਾਂਦੇ। ਪਰ ਕੁਝ ਮਿੱਤਰ ਮੇਰੇ ਤੋਂ ਚਾਰ-ਪੰਜ ਗੁਣਾ ਜ਼ਿਆਦਾ ਪੀ ਲੈਂਦੇ। ਉਸ ਤੋਂ ਬਾਅਦ ਅਫੀਮ ਦੀ ਗੋਲੀ ਨਿਗਲ ਕੇ ਵੀ ਠੀਕ-ਠਾਕ ਰਹਿੰਦੇ। ਉਹਨਾਂ ਮਿੱਤਰਾਂ ਨਾਲ ਮਿਲਣਾ-

ਜੁਲਣਾ ਅਤੇ ਸ਼ਨੀਵਾਰ ਦੀ ਸ਼ਾਮ ਬਿਤਾਉਣਾ, ਨਸ਼ਾ ਤੇ ਮੌਜ-ਮਸਤੀ ਉਸ ਵੇਲੇ ਮੇਰੇ ਲਈ ਇੱਕੋ ਇੱਕ ਮਨੋਰੰਜਨ ਸੀ। ਗ੍ਰਿਹਸਥ-ਸੰਪਰਕ ਨੂੰ ਮੈਂ ਤਕਲੀਫ਼ਦੇਹ ਮੰਨਦਾ ਸੀ।

ਮੇਰੀ ਪਤਨੀ ਬਿਮਾਰ ਪੈ ਗਈ। ਹੌਲੀ-ਹੌਲੀ ਬਿਮਾਰੀ ਦੇ ਵਧ ਜਾਣ 'ਤੇ ਸਾਲ ਬਾਅਦ ਪਤਾ ਲੱਗਾ ਕਿ ਰੋਗ ਲਾਇਲਾਜ ਤੇ ਜਾਨ-ਲੇਵਾ ਹੈ। ਉਸ ਦੇ ਚੰਗੇ ਇਲਾਜ ਤੇ ਸੇਵਾ ਲਈ ਉਸ ਦੇ ਮਾਤਾ-ਪਿਤਾ ਉਸ ਨੂੰ ਆਪਣੇ ਨਾਲ ਲੈ ਗਏ। ਉਸ ਦੇ ਪਿਤਾ ਦੇ ਘਰ ਹੀ ਉਸ ਦਾ ਦਿਹਾਂਤ ਹੋਇਆ। ਉਸ ਵੇਲੇ ਮੈਂ ਪੁਰੀ ਖੇਤਰ ਵਿਚ ਸੀ।

ਦੂਜੀ ਵਾਰ ਪਤਨੀ ਗ੍ਰਹਿਣ ਨਾ ਕਰਨ ਉੱਤੇ ਮੇਰੇ ਪਿਤਾ ਦਾ ਨਾਂ ਲੁਪਤ ਹੋ ਜਾਏਗਾ, ਉਸ ਤੇ ਪਿਤ੍ਰਗਣ ਪਿੰਡ-ਪ੍ਰਾਪਤੀ ਤੋ ਨਿਰਾਸ ਹੋ ਜਾਣਗੇ, ਇਸੇ ਸ਼ੰਕਾ ਕਾਰਣ ਮੇਰੀ ਇਕ ਸ਼ੁਭਚਿੰਤਕ ਮੈਨੂੰ ਸਮਝਾ-ਬੁਝਾ ਕੇ ਕੁੜੀ ਢੂੰਡਣ ਵਿਚ ਜੁਟ ਗਈ। ਕੁੜੀ ਬਾਰੇ ਤੈਅ ਹੋ ਗਿਆ। ਨਾਂ ਸੀ ਕ੍ਰਿਸ਼ਨ ਕੁਮਾਰੀ ਦੇਈ। ਮੋਤੀਗੰਜ ਬਾਜ਼ਾਰ ਦੇ ਨੇੜੇ ਪਾਟਣਾਜਾਤ ਪਿੰਡ ਵਿਚ ਉਨ੍ਹਾਂ ਦਾ ਮਕਾਨ ਸੀ। ਮੇਰਾ ਵਿਆਹ ਹੋ ਗਿਆ। ਉਸ ਵੇਲੇ ਬਾਲੇਸ਼ਵਰ ਦੇ ਵੱਡੇ ਤੇ ਪਤਵੰਤੇ ਵਰਗ ਵਿਚ ਮੇਰੇ ਸਹੁਰਿਆਂ ਦਾ ਪਰਿਵਾਰ ਵੀ ਗਿਣਿਆ ਜਾਂਦਾ ਸੀ। ਅੱਸੀਂ-ਨੱਬੇ ਸਾਲ ਪਹਿਲਾਂ ਬਾਲੇਸ਼ਵਰ ਵਿਚ ਈਸਟ ਇੰਡੀਆ ਕੰਪਨੀ ਦੀ ਇਕ ਪਲਟਨ ਰਹਿੰਦੀ ਸੀ। ਮੇਰੇ ਸਹੁਰੇ ਦੇ ਪਿਤਾ ਚੌਧਰੀ ਬਲਰਾਮ ਮੱਲ ਉਸ ਪਲਟਨ ਦੇ ਗੁਮਾਸ਼ਤੇ ਸਨ। ਮੇਰੇ ਸਹੁਰਾ ਸਾਹਿਬ ਸ਼ਿਵ ਪ੍ਰਸਾਦ ਮੱਲ ਚੌਧਰੀ ਫੌਜਦਾਰੀ ਦੇ ਹੈੱਡ-ਕਲਰਕ ਸਨ। ਸ਼ਿਵ ਪ੍ਰਸਾਦ ਬਾਬੂ ਦੇ ਪੁੱਤਰ ਪ੍ਰਸੰਨ ਕੁਮਾਰ ਮੱਲ ਚੌਧਰੀ ਕਸਟਮ ਵਿਚ ਹੈੱਡ ਕਲਰਕ ਸਨ। ਪ੍ਰਸੰਨ ਬਾਬੂ ਦੇ ਵੇਲੇ ਤੋਂ ਉਸ ਬੰਸ ਦੇ ਪਤਨ ਦਾ ਆਰੰਭ ਹੋਇਆ ਸੀ। ਉਨ੍ਹਾਂ ਤੋਂ ਬਾਅਦ ਦੇ ਸ਼ਰਾਬੀ, ਦੁਰਾਚਾਰੀ ਤੇ ਅੱਤਿਆਚਾਰੀਆਂ ਦੇ ਅਪਵਿੱਤਰ ਨਾਮਾਂ ਦਾ ਵਰਣਨ ਕਰਨ ਦੀ ਇੱਛਾ ਨਹੀਂ ਹੋ ਰਹੀ। ਕਈ ਤਰ੍ਹਾਂ ਦੇ ਨਸ਼ਿਆਂ ਦਾ ਸੇਵਨ ਤੇ ਦੁਰ-ਆਚਰਣ ਦੇ ਕਾਰਣ ਉਸ ਬੰਸ ਦਾ ਸੱਤਿਆਨਾਸ ਹੋ ਗਿਆ। ਕੁੱਲ ਦਾ ਨਾਂ ਲੈਣ ਵਾਲਾ ਇਕ ਵੀ ਵਿਅਕਤੀ ਮੌਜੂਦ ਨਹੀਂ ਹੈ। ਸਾਮਾਨ ਨਾਲ ਭਰਿਆ ਬਹੁਤ ਵੱਡਾ ਘਰ, ਸੁੰਦਰ ਰੁੱਖਾਂ-ਬੂਟਿਆਂ ਨਾਲ ਭਰਿਆ ਬਗ਼ੀਚਾ, ਉਪਜਾਊ ਜ਼ਮੀਨ ਦੂਜਿਆਂ ਦੇ ਹੱਥਾਂ ਵਿਚ ਚਲੀ ਗਈ।

ਸਭ ਤਰ੍ਹਾਂ ਦੇ ਸੰਸਾਰਿਕ ਦੁੱਖਾਂ, ਦੁਰਦਸ਼ਾ ਤੋਂ ਬਚਾਅ ਤੇ ਸੁੱਖ-ਸੰਪਤੀ ਦੇ ਵਾਧੇ ਲਈ ਜਿਵੇਂ ਦਯਾਮਈ ਪਰਮਾਤਮਾ ਨੇ ਕ੍ਰਿਸ਼ਨ ਕੁਮਾਰੀ ਨੂੰ ਮੇਰੀ ਪਤਨੀ ਦੇ ਰੂਪ ਵਿਚ ਮੇਰੇ ਕੋਲ ਭੇਜਿਆ ਸੀ। ਸੱਚ ਵਿਚ ਵਿਸ਼ਵਾਸ, ਪਤੀ-ਭਗਤੀ, ਧਾਰਮਿਕਤਾ-ਇਹ ਸਾਰੇ ਗੁਣ ਉਸ ਵਿਚ ਪੂਰੀ ਤਰ੍ਹਾਂ ਮੌਜੂਦ ਸਨ। ਉਸ ਦੀ ਦ੍ਰਿੜ੍ਹ ਧਾਰਣਾ ਸੀ ਕਿ ਮੇਰੀ ਸੇਵਾ ਕਰਨਾ, ਹਰ ਤਰ੍ਹਾਂ ਨਾਲ ਤੇ ਸਾਰੇ ਪੱਖਾਂ ਤੋਂ ਮੇਰੀ ਆਗਿਆ ਮੰਨਣਾ ਹੀ ਉਸ ਦਾ ਇਕੋ-ਇਕ ਕਰਤੱਵ ਤੇ ਪਰਮ ਧਰਮ ਹੈ। ਉਹ ਮੇਰੀ ਕਿਹੋ-ਜਿਹੀ ਸੇਵਾਦਾਰਨੀ ਸੀ, ਅਨੇਕਾਨੇਕ ਘਟਨਾਵਾਂ ਵਿਚੋਂ ਇਥੇ ਮੈਂ ਇਕ ਦੱਸਣ ਦੀ ਇੱਛਾ ਰੱਖਦਾ ਹਾਂ। ਮੇਰੇ ਵਿਆਹ ਦੇ ਥੋੜ੍ਹੇ ਦਿਨਾਂ ਬਾਅਦ (ਉਸ ਵੇਲੇ ਮੇਰੀ ਪਤਨੀ ਸਿਰਫ਼ ਤੇਰ੍ਹਾਂ ਵਰ੍ਹਿਆ ਦੀ ਸੀ) ਮੈਂ ਬੁਖ਼ਾਰ ਨਾਲ ਬਿਮਾਰ ਹੋ ਕੇ ਮੰਜੇ ਤੇ ਪੈ ਗਿਆ। ਮੇਰੀ ਪਤਨੀ ਮੇਰੀ ਪੁਆਂਦੀ ਵਲ ਬੈਠ ਕੇ ਮੇਰੇ

ਸਰੀਰ ਨੂੰ ਦਬਾ ਰਹੀ ਸੀ। ਰਾਤ ਨੂੰ ਮੈਨੂੰ ਨੀਂਦ ਨਹੀਂ ਆਉਂਦੀ ਸੀ। ਮੈਂ ਦੇਖਿਆ, ਉਹ ਬੈਠੀ-ਬੈਠੀ ਸਿਰਫ਼ ਮੇਰੇ ਪੈਰ ਦਬਾਉਂਦੀ ਜਾ ਰਹੀ ਹੈ। ਮੈਂ ਉਸ ਨੂੰ ਸੌਂ ਜਾਣ ਲਈ ਕਹਿੰਦਾ। ਉਹ 'ਹਾਂ' ਤਾਂ ਕਹਿ ਦੇਂਦੀ ਪਰ ਸੌਂਦੀ ਨਾ। ਮੈਂ ਨਾਰਾਜ਼ ਨਾ ਹੋ ਜਾਵਾਂ, ਇਹ ਸੋਚ ਉਹ ਉਥੇ ਪੁਆਂਦੀ ਹੀ ਸੌਂ ਜਾਂਦੀ ਤੇ ਮੇਰੀ ਥੋੜ੍ਹੀ ਜਿਹੀ ਅੱਖ ਲੱਗ ਜਾਣ ਤੇ ਫਿਰ ਉਠ ਕੇ ਬੈਠ ਜਾਂਦੀ ਤੇ ਸਰੀਰ ਦਬਾਉਣ ਲੱਗ ਜਾਂਦੀ। ਉਸ ਦੀ ਇੱਛਾ ਮੈਨੂੰ ਕਿਸੇ ਵੀ ਤਰ੍ਹਾਂ ਆਰਾਮ ਪਹੁੰਚਾਉਣ ਦੀ ਸੀ। ਠੀਕ ਤਿੰਨ ਦਿਨ ਤੇ ਤਿੰਨ ਰਾਤਾਂ ਬਾਅਦ ਸਾਡੇ ਪਿੰਡ ਦੀ ਕਿਸੇ ਹਮਾਇਤਣ ਨੇ ਆ ਕੇ ਟੋਕਿਆ – 'ਬਹੂ, ਤੂੰ ਤਿੰਨ ਦਿਨ ਤੋਂ ਇੱਕੋ ਹੀ ਥਾਂ ਤੇ ਬੈਠੀ ਹੈ। ਉੱਠੀ ਨਹੀਂ। ਦਾਤਣ ਵੀ ਨਹੀਂ ਕੀਤੀ, ਮਰੰ ਜਾਏਗੀਂ। ਗੱਲ ਕਰਨ ਦੀ ਸ਼ਕਤੀ ਮੇਰੇ ਵਿਚ ਨਹੀਂ ਸੀ। ਸਿਰਫ਼ ਦੇਖਿਆ, ਉਹ ਇੰਨੀ ਕਮਜ਼ੋਰ ਹੋ ਗਈ ਸੀ ਕਿ ਮੈਂ ਪਛਾਣਿਆ ਵੀ ਨਹੀਂ। ਨਾਰਾਜ਼ ਹੋ ਕੇ ਜਦੋਂ ਮੈਂ ਦੇਖਿਆ ਤਾਂ ਹੱਥ ਜੋੜ ਕੇ ਕਹਿਣ ਲੱਗੀ –'ਮੈਂ ਹੁਣੇ ਨਹਾਉਣ ਜਾਂਦੀ ਹਾਂ। ਤੁਸੀਂ ਨਾਰਾਜ਼ ਨਾ ਹੋਵੋ। ਬਿਮਾਰੀ ਵਧ ਜਾਏਗੀ।'

ਇਕ-ਦੋ ਵਾਰ ਨਹੀਂ, ਹਰ ਵਾਰ ਉਸ ਨੇ ਇਸੇ ਤਰ੍ਹਾਂ ਮੇਰੀ ਸੇਵਾ ਕੀਤੀ ਤੇ ਮੈਂ ਜਦੋਂ ਤੱਕ ਠੀਕ ਨਾ ਹੋ ਜਾਂਦਾ, ਉੱਦੋ ਤੱਕ ਉਹ ਉੱਠਦੀ ਹੀ ਨਹੀਂ ਸੀ।

ਧਰਤੀ ਉੱਤੇ ਹੁਣ ਮੇਰੇ ਪ੍ਰਤੀ ਹਮਦਰਦੀ ਰੱਖਣ ਵਾਲਾ ਕੋਈ ਨਹੀਂ ਰਿਹਾ। ਹੁਣ ਮੇਰਾ ਜੀਵਨ ਸੁੰਨਮਸਾਣ ਹੋ ਗਿਆ ਹੈ।

# 23. ਨੀਲਗਿਰੀ ਵਿਚ ਦੀਵਾਨੀ

ਨੀਲਗਿਰੀ ਕਿਲ੍ਹੇ ਦਾ ਦੀਵਾਨ ਪਦ ਖ਼ਾਲੀ ਹੋਇਆ। ਬਾਲੇਸ਼ਵਰ ਜ਼ਿਲ੍ਹੇ ਦੇ ਕਲੈਕਟਰ ਜਾਨ ਬੀਮਜ਼ ਸਾਹਬ ਦੇ ਪ੍ਰਸਤਾਵ ਦੇ ਅਨੁਸਾਰ ਰਜਵਾੜੇ ਦੇ ਸੁਪਰਿੰਟੇਂਡੈਂਟ ਸਾਹਬ ਨੇ ਮੈਨੂੰ ਉਸ ਪਦ ਉੱਤੇ ਨਿਯੁਕਤ ਕਰ ਕੇ ਭੇਜਿਆ। ਨੀਲਗਿਰੀ ਦੇ ਰਾਜਾ ਕ੍ਰਿਸ਼ਨ ਚੰਦਰ ਮਰਦਰਾਜ ਹਰਿਚੰਦਨ ਨੇ ਮੈਨੂੰ ਆਦਰਪੂਰਵਕ ਗ੍ਰਹਿਣ ਕੀਤਾ। ਰਾਜਾ ਸਾਹਬ ਰਾਜ-ਕਾਜ ਦੀ ਕੋਈ ਖ਼ਬਰ ਨਹੀਂ ਲੈਂਦੇ ਸਨ। ਮੇਰਾ ਕੋਈ ਕੰਮ ਉਨ੍ਹਾਂ ਨੂੰ ਮਾੜਾ ਲੱਗੇ ਤਾਂ ਵੀ ਉਹ ਮੂੰਹ ਖੋਲ੍ਹ ਕੇ ਮੈਨੂੰ ਕੁਝ ਨਹੀਂ ਕਹਿੰਦੇ ਸਨ। ਮੇਰੇ ਲਈ ਸ਼ਾਇਦ ਉਨ੍ਹਾਂ ਦੀਆਂ ਅੱਖਾਂ ਵਿਚ ਸ਼ਰਮ ਸੀ। ਮੇਰੇ ਤੋਂ ਕਿਸੇ ਕਾਰਣ ਅਸੰਤੁਸ਼ਟ ਹੋਏ ਵੀ ਹੋਣ, ਫਿਰ ਵੀ ਜਿਸ ਤਰ੍ਹਾਂ ਪ੍ਰੇਮ ਤੇ ਹਾਸੇ-ਮਖ਼ੌਲ ਨਾਲ ਗੱਲ ਕਰਦੇ, ਉਸ ਨਾਲ ਉਨ੍ਹਾਂ ਦੇ ਮਨ ਦੀ ਗੱਲ ਸਮਝ ਸਕਣੀ ਮੇਰੇ ਲਈ ਸਹਿਜ ਨਾ ਹੁੰਦੀ।

ਸਾਲ ਤਕ ਤਾਂ ਅਸਾਨੀ ਨਾਲ ਕੰਮ ਕੀਤਾ। ਨੀਲਗਿਰੀ ਗੜ੍ਹ ਤੋਂ ਬਾਲੇਸ਼ਵਰ ਦੀ ਦੂਰੀ ਕਰੀਬ ਗਿਆਰ੍ਹਾਂ ਮੀਲ ਸੀ। ਬਾਲੇਸ਼ਵਰ ਆਉਣ-ਜਾਣ ਲਈ ਦੋ ਸੜਕਾਂ ਸਨ। ਇਕ ਸੜਕ ਗੜ੍ਹ ਦੀ ਪੂਰਬੀ ਦਿਸ਼ਾ ਵਿਚ ਚਾਰ ਮੀਲ ਆਉਣ ਤੇ ਸ਼ੇਰਗੜ੍ਹ ਸਰਾਂ ਤਕ ਆਉਂਦੀ ਸੀ। ਉਥੋਂ ਵੱਡੀ ਸੜਕ ਤੋਂ ਬਾਲੇਸ਼ਵਰ ਆਉਣਾ ਸਹਿਜ ਸੀ। ਦੂਸਰੀ ਥੋੜ੍ਹੀ ਉੱਤਰ ਵਲ, ਜਿਸ ਵਿਚ ਖੇਤਾਂ ਤੋਂ ਹੋ ਕੇ ਊਬੜ-ਖਾਬੜ ਰਸਤੇ ਤੇ ਚਲਣਾ ਪੈਂਦਾ ਸੀ। ਮੈਂ ਹਰ ਸ਼ਨੀਵਾਰ ਦੇ ਦਿਨ ਘਰ ਆ ਜਾਂਦਾ। ਵਰਖਾ ਦੇ ਦਿਨੀਂ ਖੇਤਾਂ-ਪੈਲੀਆਂ ਅਤੇ ਨਾਲਿਆਂ ਵਿਚ ਪਾਣੀ ਭਰ ਜਾਂਦਾ। ਘੋੜੇ ਜਾਂ ਪਾਲਕੀ ਉੱਤੇ ਚਲਣਾ ਵੀ ਸੰਭਵ ਨਾ ਹੁੰਦਾ। ਮੈਂ ਹਾਥੀ ਉੱਤੇ ਆਉਂਦਾ। ਨੀਲਗਿਰੀ ਤੋਂ ਸ਼ੇਰਗੜ੍ਹ ਤਕ ਦੀ ਵੱਡੀ ਸੜਕ ਤਕ ਚਾਰ ਮੀਲ ਵਰਖਾ ਵੇਲੇ ਘੁੰਮ-ਫਿਰ ਕੇ ਧੀਮੀ ਗਤੀ ਨਾਲ ਕਰੀਬ ਛੇ ਮੀਲ ਬਣ ਜਾਂਦੇ ਸਨ। ਵਿਚਾਰ ਕੀਤਾ, 'ਨਿਜਗੜ੍ਹ' (ਰਾਜਧਾਨੀ) ਤੋਂ ਠੀਕ ਪੂਰਬੀ ਦਿਸ਼ਾ ਵਿਚ ਸਿੱਧੀ ਸੜਕ ਬਣਾ ਕੇ ਵੱਡੀ ਸੜਕ ਨਾਲ ਮਿਲਾ ਦੇਣ ਨਾਲ ਆਉਣ-ਜਾਣ ਦੀ ਸਹੂਲਤ ਰਹੇਗੀ। ਸੜਕ ਬਣਾਉਣ ਦਾ ਕੰਮ ਸ਼ੁਰੂ ਕਰ ਦਿੱਤਾ। ਕਰੀਬ ਅੱਧੇ ਮੀਲ ਦੀ ਦੂਰੀ 'ਤੇ ਵਿਚ ਇਕ ਨਾਲਾ ਪਿਆ। ਵਰਖਾ ਸਮੇਂ ਗੜ੍ਹ ਦੇ ਨੇੜੇ ਸੁਨਰੋਟ ਪਹਾੜ ਉਤੋਂ ਪਾਣੀ ਵਹਿ ਆਉਂਦਾ ਸੀ ਤੇ ਰਸਤੇ ਨੂੰ ਲੰਘਣ ਵਾਲਿਆਂ ਲਈ ਕਠਿਨ ਬਣਾ ਦੇਂਦਾ ਸੀ। ਤਿੰਨ-ਚਾਰ ਹੱਥ ਉੱਚਾ ਪਾਣੀ ਵਹਿਣ ਲੱਗਦਾ। ਉਸ ਨਾਲੇ ਦੇ ਕੋਲ ਵਾਲੀ ਥਾਂ ਵੀ ਘਣੇ-ਸੰਘਣੇ ਅਤੇ ਕੰਡਿਆਲੇ ਬਾਂਸਾਂ ਦੇ ਜੰਗਲ ਨਾਲ ਭਰੀ ਹੋਈ ਸੀ। ਪਹਾੜ ਜੰਗਲ ਦੇ ਕੋਲ ਸੀ ਜੋ ਰਿੱਛਾਂ ਦਾ ਆਤੰਕ-ਸਥਾਨ ਬਣਿਆ ਹੋਇਆ ਸੀ। ਸ਼ਾਮ ਤੋਂ ਬਾਅਦ ਆਉਣਾ-ਜਾਣਾ ਬੰਦ ਹੋ ਜਾਂਦਾ। ਰਾਹੀ ਉਸ ਰਸਤੇ

ਉੱਤੇ ਨਾ ਚਲਦੇ। ਸੂਰਜ ਛੁਪਣ ਤੋਂ ਬਾਅਦ ਪਿੰਡ ਦੇ ਕੋਲ ਚਰਨ ਲਈ ਰਿੱਛਾਂ ਤੇ ਸੂਰਾਂ ਦੇ ਝੁੰਡ ਪਹਾੜ ਤੋਂ ਉੱਤਰ ਆਉਂਦੇ। ਇਕ ਦਿਨ ਠੀਕ ਸੂਰਜ ਛੁਪਣ ਵੇਲੇ ਪਹਾੜ ਉੱਤੇ ਭਾਲੂ ਨੂੰ ਉੱਤਰਦੇ ਮੈਂ ਆਪ ਦੇਖਿਆ ਸੀ। ਬਾਂਸ ਦਾ ਜੰਗਲ ਕਟਵਾ ਕੇ ਸਾਫ਼ ਕੀਤਾ ਤੇ ਨਾਲੇ ਉੱਤੇ ਪੁਲ ਬੰਨ੍ਹ ਦਿੱਤਾ ਗਿਆ। ਗੜ੍ਹ ਤੋ ਪੂਰਬ ਵਲ ਤਿੰਨ ਮੀਲ ਦੀ ਸੜਕ ਬਣੀ। ਜ਼ਮੀਨ ਪਥਰੀਲੀ ਤੇ ਉੱਚੀ-ਨੀਵੀਂ ਸੀ ਤੇ ਸਾਲ੍ਹ ਦੇ ਰੁੱਖਾਂ ਦੀਆਂ ਜੜ੍ਹਾਂ ਉਖਾੜ ਕੇ ਸੜਕ ਬਣਾਉਣ ਵਿਚ ਉਦੋਂ ਕਾਫ਼ੀ ਮੁਸ਼ਕਿਲ ਹੋਈ ਸੀ।

ਨੀਲਗਿਰੀ ਵਿਚ ਹਾਟ-ਬਾਜ਼ਾਰ ਕੁਝ ਵੀ ਨਹੀਂ ਸੀ। ਖਾਣ ਦੀ ਜਾਂ ਦੂਸਰੀ ਕਿਸੇ ਚੀਜ਼ ਦੀ ਲੋੜ ਪੈਣ ਤੇ ਕਿਸੇ ਨੂੰ ਬਾਲੇਸ਼ਵਰ ਦੇ ਮੋਤੀਗੰਜ਼ ਬਾਜ਼ਾਰ ਜਾਂ ਉੱਤਰ ਵਲ ਛੇ ਮੀਲ ਦੂਰ ਰੇਮਣਾ ਭੇਜਣਾ ਪੈਂਦਾ ਸੀ। ਦੋ-ਤਿੰਨ ਵਿਧਵਾ ਇਸਤ੍ਰੀਆਂ ਰੇਮਣਾ ਸਾਹਜੀ ਬਾਜਾਰ ਤੋਂ ਹਫਤੇ ਵਿਚ ਦੋ-ਤਿੰਨ ਵਾਰ ਸਾਗ-ਸਬਜ਼ੀ ਲਿਆ ਕੇ ਗੜ੍ਹ ਵਿਚ ਵੇਚਿਆ ਕਰਦੀਆ ਸੀ।

ਜੇ ਕੋਈ ਗੜ੍ਹ ਵਿਚ ਦੁਕਾਨ ਖੋਲ੍ਹ ਬੈਠੇ ਤਾਂ ਕਰਮਚਾਰੀ ਲੋਕ ਤੇ ਰਾਜੇ ਦੇ ਨਿਜੀ ਲੋਕ ਉਧਾਰ ਲੈ ਲੈਂਦੇ ਤੇ ਬਾਅਦ ਵਿਚ ਪੈਸੇ ਨਾ ਦੇਂਦੇ। ਦੁਕਾਨਦਾਰ ਜਮ੍ਹਾਂ ਪੂੰਜੀ ਗਵਾ ਕੇ ਚਲੇ ਜਾਂਦਾ। ਸਾਰਿਆਂ ਨੂੰ ਮੁਸ਼ਕਿਲ ਹੁੰਦੀ। ਇਸ ਨੂੰ ਦੂਰ ਕਰਨ ਲਈ ਮੈਂ ਗੜ੍ਹ ਦੇ ਸਾਹਮਣੇ ਦੇ 'ਸ਼ਕਰ ਖੁੰਟਾ' ਨਾਮਕ ਤਾਲਾਬ ਦੇ ਪੂਰਬੀ ਕੰਢੇ ਉੱਤੇ ਸਥਿਤ ਅਮਰਾਈ ਵਿਚ ਹਾਟ ਲਗਵਾਇਆ। ਨਵੀਂ ਰਾਣੀ ਸਾਹਿਬਾ ਦੇ ਨਾਂ ਮੁਤਾਬਿਕ ਉਸ ਹਾਟ ਦਾ ਨਾ ਨਿਰਮਲਾ ਹਾਟ ਰੱਖਿਆ ਗਿਆ। ਹਫਤੇ ਵਿਚ ਦੋ ਦਿਨ, ਮੰਗਲਵਾਰ ਤੇ ਸ਼ਨੀਵਾਰ ਨੂੰ ਹਾਟ ਲੱਗਦਾ। ਚਾਰੇ ਪਾਸਿਆਂ ਤੋਂ, ਕਰੀਬ ਚਾਰ-ਪੰਜ ਕੋਹ ਦੇ ਅੰਦਰ ਰਹਿਣ ਵਾਲੇ ਲੋਕ ਆ ਕੇ ਉਥੇ ਖ਼ਰੀਦ-ਵਿਕਰੀ ਕਰਨ ਲੱਗੇ। ਕਰੀਬ ਚਾਲ੍ਹੀ-ਪੰਜਾਹ ਸਾਲ ਬੀਤ ਚੁੱਕੇ, ਹੁਣ ਵੀ ਨੀਲਗਿਰੀ ਦਾ ਬਾਜ਼ਾਰ ਕਾਰੋਬਾਰ ਲਈ ਬਾਲੇਸ਼ਵਰ ਤੇ ਮਿਊਰਭੰਜ ਵਿਚ ਪ੍ਰਸਿੱਧ ਹੈ।

ਉਸ ਵੇਲੇ ਨੀਲਗਿਰੀ ਵਿਚ ਲਿਖਣ-ਪੜ੍ਹਨ ਉੱਤੇ ਕੋਈ ਚਰਚਾ ਹੀ ਨਹੀਂ ਚਲਦੀ ਸੀ। ਰਾਜਾ ਸਾਹਬ ਦੇ ਬਾਰ੍ਹਾਂ-ਚੌਦਾਂ ਸਾਲ ਦੇ ਦੋ ਮੁੰਡੇ[1] ਤੇ ਬਾਬੂ ਸਾਹਬ ਦਾ ਚੌਦਾਂ ਸਾਲ ਦਾ ਪੁੱਤਰ ਇਹ ਤਿੰਨੋ ਮੁੰਡੇ ਕਈ ਅਵਾਰਾ ਮੁੰਡਿਆਂ ਦੇ ਨਾਲ ਦਿਨ-ਰਾਤ ਖੇਡਕੁੱਦ ਵਿਚ ਲੱਗੇ ਰਹਿੰਦੇ। ਮੈਨਾ ਪਾਲਣਾ ਉਨ੍ਹਾਂ ਦਾ ਇਕ ਆਨੰਦਮਈ ਸ਼ੌਂਕ ਸੀ। ਉਨ੍ਹਾ ਤਿੰਨਾਂ ਮੁੰਡਿਆਂ ਦੀ ਪੜ੍ਹਾਈ ਲਈ ਮੈਂ ਬਾਲੇਸ਼ਵਰ ਤੋਂ ਇਕ ਅਧਿਆਪਕ ਲਿਆ ਕੇ ਨਿਯੁਕਤ ਕਰ ਦਿੱਤਾ। ਮਾਸਟਰ ਬਾਬੂ ਉਨ੍ਹਾਂ ਨੂੰ ਅੰਗ੍ਰੇਜ਼ੀ ਪੜ੍ਹਾਉਣ ਲੱਗੇ।

ਨੀਲਗਿਰੀ ਦੇ ਪੁਰਾਣੇ ਰਾਜਿਆਂ ਨੇ ਕਈ ਬ੍ਰਾਹਮਣ ਸ਼ਾਸਨਾ[2] ਦੀ ਸਥਾਪਨਾ ਕੀਤੀ ਸੀ। ਉਨ੍ਹਾਂ ਦੇ ਗੁਜ਼ਾਰੇ ਲਈ ਉਚਿਤ ਕਰਮੁਕਤ ਭੂਮੀ ਦੀ ਵਿਵਸਥਾ ਕੀਤੀ ਗਈ ਸੀ। ਹੁਣ ਸ਼ਾਸਨ ਨਿਵਾਸੀ ਬ੍ਰਾਹਮਣ ਨਿਸ਼ਚਿੰਤ ਮਨ ਨਾਲ ਘੁੰਮ ਰਹੇ ਸਨ। ਉਨ੍ਹਾ

---

1. ਰਾਜਾ ਨਿਰਸੰਤਾਨ ਸਨ। ਸੰਭਵ ਹੈ, ਲੇਖਕ ਫੂਲਬਾਈ ਦੇ ਮੁੰਡਿਆਂ ਨੂੰ ਬਾਰ੍ਹਾਂ - ਚੌਦਾਂ ਸਾਲ ਦੇ ਮੁੰਡੇ ਦੱਸ ਰਿਹਾ ਹੋਵੇ।
2. ਬ੍ਰਾਹਮਣਾਂ ਨੂੰ ਦਾਨ ਵਿਚ ਮਿਲੇ ਪਿੰਡ।

ਵਿਚ ਵਿੱਦਿਆ - ਚਰਚਾ ਦਾ ਨਾਂ ਨਿਸ਼ਾਨ ਨਹੀਂ ਸੀ। ਸਾਰੇ ਇਲਾਕੇ ਵਿਚ ਇੱਕ ਵੀ ਸੰਸਕ੍ਰਿਤ ਦਾ ਪੰਡਤ ਨਹੀਂ ਸੀ। ਮੈਂ ਸਰਕਾਰੀ ਖ਼ਰਚੇ 'ਤੇ ਨਿਜਗੜ੍ਹ ਵਿਚ ਇਕ ਸੰਸਕ੍ਰਿਤ ਸਕੂਲ ਆਰੰਭ ਕਰਵਾਇਆ। ਗੜ੍ਹ ਦੇ ਨਿਵਾਸੀ ਬ੍ਰਾਹਮਣ ਮੁੰਡੇ ਉਥੇ ਪੜ੍ਹਨ ਆਉਂਦੇ। ਗੜ੍ਹ (ਰਾਜਧਾਨੀ) ਵਿਚ ਰਹਿ ਕੇ ਪੜ੍ਹਨ ਵਿਚ ਪਿੰਡਾਂ ਦੇ ਮੁੰਡਿਆਂ ਨੂੰ ਮੁਸ਼ਕਿਲ ਹੁੰਦੀ। ਹਿਸਾਬ ਕਰ ਕੇ ਦੇਖਿਆ, ਜਿੰਨੀ ਕਰ ਮੁਕਤ ਬ੍ਰਹਮੋਤਰ ਭੂਮੀ ਹੈ, ਪ੍ਰਤੀ ਮਾਣ (ਏਕੜ ਵਰਗਾ ਇਕ ਨਾਪ) ਲਈ ਜੇ ਸਿਰਫ ਦੋ ਪੈਸੇ ਸਾਲਾਨਾ ਕਰ ਲਗਾਇਆ ਜਾਏ ਤਾਂ ਪਿੰਡਾਂ ਵਿਚ ਵੀ ਸੰਸਕ੍ਰਿਤ ਸਕੂਲ ਦੀ ਸਥਾਪਨਾ ਹੋ ਸਕਦੀ ਹੈ। ਪਿੰਡਾਂ ਵਿਚ ਰਹਿਣ ਵਾਲੇ ਪ੍ਰਸ਼ਾਸਨ-ਅਧਿਕਾਰੀ ਬ੍ਰਾਹਮਣਾਂ ਨੂੰ ਬੁਲਾ ਕੇ ਮੈਂ ਉਨ੍ਹਾਂ ਨੂੰ ਆਪਣਾ ਮੰਤਵ ਸਮਝਾਇਆ। ਵਿੱਦਿਆ ਦੀ ਉਪਕਾਰਤਾ, ਬ੍ਰਾਹਮਣ ਮੁੰਡਿਆਂ ਲਈ ਸੰਸਕ੍ਰਿਤ ਵਿੱਦਿਆ ਦੀ ਜ਼ਰੂਰਤ ਆਦਿ ਦੇ ਵਿਸ਼ੇ ਉੱਤੇ ਉਨ੍ਹਾਂ ਨੂੰ, ਕਈ ਦਿਨਾਂ ਤਕ ਹਰ ਤਰ੍ਹਾਂ ਸਮਝਾਇਆ। ਪਰ ਬ੍ਰਾਹਮਣਾਂ ਨੇ ਮੇਰੀ ਯੋਜਨਾ ਪ੍ਰਤੀ ਪੂਰੀ ਤਰ੍ਹਾਂ ਅਸਹਿਮਤੀ ਪ੍ਰਗਟ ਕੀਤੀ। ਉਨ੍ਹਾਂ ਨੇ ਵਿੱਦਿਆ-ਸਿੱਖਿਆ ਦੀ ਮਰਯਾਦਾ ਤਾਂ ਸਮਝੀ ਨਾ, ਇਹ ਸੋਚਣ ਲੱਗੇ ਕਿ ਭੂਮੀ ਉੱਤੇ 'ਕਰ' ਲਗਾਉਣ ਦੀ ਇਹ ਇਕ ਚਾਲ ਹੈ। ਇਹ ਚੰਦਾ ਨਹੀਂ, ਮਾਲ-ਗੁਜ਼ਾਰੀ ਹੈ। ਅੱਜ ਪ੍ਰਤੀ ਮਾਣ ਦੋ ਪੈਸੇ ਕਹਿ ਰਹੇ ਹਨ, ਕੱਲ੍ਹ ਇਕ ਰੁਪਿਆ ਕਹਿਣਗੇ। ਕਈ ਤਰ੍ਹਾਂ ਨਾਲ ਜਤਨ ਕਰ ਕੇ ਤੇ ਚਾਲਾਕੀ ਨਾਲ ਕੰਮ ਲੈਣ ਦਾ ਜਤਨ ਕਰ ਕੇ ਵੀ ਕੋਈ ਲਾਭ ਨਾ ਹੋਇਆ ਤਾਂ ਸੋਚਣ ਲੱਗਾ, ਮਹਾਮੂਰਖ ਨੂੰ ਵਿੱਦਿਆ ਦੀ ਉਪਕਾਰਤਾ ਸਮਝਾਉਣਾ ਵਿਡੰਬਨਾ ਮਾਤਰ ਹੈ। ਸਿਰਫ ਸ਼ਕਤੀ ਦਾ ਪ੍ਰਯੋਗ ਕਰ ਕੇ ਉਨ੍ਹਾਂ ਤੋਂ ਵਸੂਲ ਕਰਨਾ ਉਚਿਤ ਹੋਏਗਾ। ਬ੍ਰਾਹਮਣਾਂ ਦੇ ਨੇਤਾ ਉੱਤੇ ਰਕਮ ਤੈਅ ਕਰ ਕੇ ਉਸ ਦੇ ਇਕ ਟੱਟੂ ਨੂੰ ਜ਼ਬਤ ਕਰਕੇ ਉਸਦੀ ਨੀਲਾਮੀ ਤੋਂ ਪੈਸਾ ਵਸੂਲਿਆ।

ਆਪਣੇ ਮਾੜੇ ਕਰਮ ਦਾ ਫਲ ਭੋਗਦੇ ਵੇਲੇ ਅਵਿਵੇਕੀ ਲੋਕ ਕਿਸਮਤ ਨੂੰ ਦੋਸ਼ ਦੇਂਦੇ ਹਨ, ਇਹ ਸੱਚ ਹੈ, ਪਰ ਸਾਧਾਰਣ ਵਿਅਕਤੀ ਕਿਸੇ ਅਗਿਆਤ ਸ਼ਕਤੀ ਵਲੋਂ ਕਰਵਾਏ ਆਪਣੇ ਕੰਮ ਦਾ ਫਲ ਭੋਗਦੇ ਸਮੇਂ ਆਪਣੇ ਕਰਮਾਂ ਦੀ ਸ਼ਕਤੀ ਨੂੰ ਸਹਿਜ ਹੀ ਅਨੁਭਵ ਕਰਦੇ ਹਨ। ਬ੍ਰਾਹਮਣਾਂ ਨੂੰ ਜ਼ਬਰਦਸਤੀ ਵਿੱਦਿਆ ਦੇਣ ਦੀ ਚੇਸ਼ਟਾ ਕਰਨਾ ਮੇਰੇ ਲਈ ਇਕਦਮ ਨਾਸਮਝੀ ਦਾ ਕੰਮ ਸੀ, ਇਸ ਵਿਚ ਕੋਈ ਸੰਦੇਹ ਨਹੀਂ। ਕਿਸੇ ਤਰ੍ਹਾਂ 'ਟੋਲ' (ਸਕੂਲ) ਤਾ ਖੁੱਲ੍ਹਿਆ ਨਹੀਂ, ਪਰ ਸਾਰੇ ਬ੍ਰਾਹਮਣ ਮਿਲ ਕੇ ਮੇਰਾ ਸੱਤਿਆਨਾਸ਼ ਕਰਨ ਲਈ ਯਤਨਸ਼ੀਲ ਰਹਿਣ ਲੱਗ ਪਏ।

ਮੈਨੂੰ ਪਤਾ ਨਹੀਂ ਸੀ ਕਿ ਹੌਲੀ-ਹੌਲੀ ਰਾਜਾ ਸਾਹਬ ਦਾ ਮੇਰੇ ਲਈ ਮੋਹ ਘਟਦਾ ਜਾ ਰਿਹਾ ਸੀ। ਰਾਜਾ ਸਾਹਬ ਦਾ ਮੇਰੇ 'ਤੇ ਕਈਆਂ ਗੱਲਾਂ 'ਚ ਸਮਾਨ ਰੂਪ 'ਚ ਜ਼ਬਾਨੀ ਸ਼ੋਰ ਪਾਉਣਾ ਇਸ ਦਾ ਪ੍ਰਮਾਣ ਹੈ। ਮੇਰੇ ਪ੍ਰਤੀ ਰਾਜਾ ਸਾਹਬ ਦੇ ਉਚਾਟ ਹੋਣ ਦਾ ਕਾਰਣ ਸੀ — ਉਹ ਨਿਰਸੰਤਾਨ ਸਨ। ਆਪਣੇ ਭਰਾ ਹਰਿਹਰ ਭ੍ਰਮਰਵਰ ਰਾਏ ਦੇ ਇਕਲੌਤੇ ਪੁੱਤਰ ਨੂੰ ਜਨਮ ਸਮੇਂ ਗੋਦ ਲੈਣ ਦਾ ਨਿਸ਼ਚੈ ਉਨ੍ਹਾਂ ਨੇ ਕੀਤਾ ਸੀ। ਪਰ ਬਾਅਦ ਵਿਚ ਉਨ੍ਹਾਂ ਦਾ ਮਨ ਬਦਲ ਗਿਆ। ਉਨ੍ਹਾਂ ਨੇ ਆਪਣੇ ਭਤੀਜੇ ਨੂੰ ਤਿਆਗ ਕੇ ਫੂਲਬਾਈਂ ਦੇ ਪੁੱਤਰ ਨੂੰ ਗੋਦ ਲੈਣ ਦਾ ਨਿਸ਼ਚੈ ਕੀਤਾ। ਇਸ ਕਾਰਣ ਰਾਜ ਭਰਾ ਹਰਿਹਰ ਭ੍ਰਮਰਵਰ ਰਾਏ ਨਾਲ ਉਨ੍ਹਾਂ ਦੇ ਮਨ ਵਿਚ ਨਾਰਾਜ਼ਗੀ ਪੈਦਾ ਹੋ ਗਈ। ਹੌਲੀ-ਹੌਲੀ ਵਿਵਾਦ ਨੇ

ਭਿਆਨਕ ਰੂਪ ਧਾਰ ਲਿਆ। ਰਾਜਾ ਸਾਹਬ ਛੋਟੇ ਭਰਾ ਨੂੰ ਤੰਗ ਕਰਨ ਲੱਗ ਪਏ। ਰਾਜਾ ਦੇ ਡਰ ਤੋਂ ਨੌਕਰ-ਚਾਕਰ ਬਾਬੂ ਸਾਹਬ ਨੂੰ ਛੱਡ ਕੇ ਚਲੇ ਗਏ। ਰਾਜਾ ਸਾਹਬ ਨੇ ਬਾਬੂ ਸਾਹਬ ਦੀ ਆਮਦਨੀ ਦੇ ਸਾਰੇ ਰਸਤੇ ਬੰਦ ਕਰ ਦਿੱਤੇ ਤੇ ਉਨ੍ਹਾਂ ਨੂੰ ਅੰਨ-ਕੱਪੜੇ ਲਈ ਵੀ ਬਹੁਤ ਕਸ਼ਟ ਭੋਗਣਾ ਪਿਆ। ਬਾਬੂ ਸਾਹਬ ਰਜਵਾੜਿਆਂ ਦੇ ਸੁਪਰਿੰਟੇਂਡੈਂਟ ਰੇਵੈਨਸ਼ਾ ਸਾਹਬ ਪਾਸ ਵਾਰ-ਵਾਰ ਫਰਿਆਦ ਕਰਨ ਲੱਗ ਪਏ। ਸਾਹਬ ਨੇ ਦੋਨਾਂ ਭਰਾਵਾ ਵਿਚ ਮੇਲ-ਮਿਲਾਪ ਕਰਾਉਣ ਲਈ ਵਿਸ਼ੇਸ਼ ਤੌਰ ਤੇ ਜਤਨ ਕੀਤੇ, ਪਰ ਅਸਫਲ ਰਹੇ। ਇਸ ਨਾਲ ਉਹ ਰਾਜਾ ਸਾਹਬ ਉੱਤੇ ਬੜੇ ਨਾਰਾਜ਼ ਹੋਏ। ਸਾਹਬ ਨੇ ਜੋ ਖੋਜ-ਪੜਤਾਲ ਕੀਤੀ ਉਸ ਤੋਂ ਇਹ ਸਾਬਿਤ ਹੋਇਆ ਕਿ ਦੀਵਾਨ ਦਾਮੋਦਰਦਾਸ ਸਾਰੇ ਵਿਵਾਦਾਂ ਦੀ ਜੜ੍ਹ ਹੈ। ਤਦ ਉਸ ਨੂੰ ਪਦ ਤੋਂ ਹਟਾ ਕੇ ਉਸ ਦੀ ਥਾਂ 'ਤੇ ਮੈਨੂੰ ਨਿਯੁਕਤ ਕਰ ਦਿੱਤਾ ਗਿਆ।

ਰਾਜ-ਘਰਾਣੇ ਵਿਚ ਸ਼ਾਂਤੀ-ਸਥਾਪਨਾ ਕਰਾਉਣ ਦੀ ਮੇਰੀ ਬਹੁਤ ਇੱਛਾ ਸੀ। ਭਰਾਵਾਂ ਦੇ ਇਸੇ 'ਘਰੇਲੂ ਵਿਵਾਦ ਦੇ ਕਾਰਣ ਪੁਰਾਣੇ ਦੀਵਾਨ ਹਟਾਏ ਗਏ ਸਨ। ਸ਼ਾਂਤੀ ਸਥਾਪਿਤ ਕਰ ਕੇ ਹਾਕਮਾਂ ਨੂੰ ਸੰਤੁਸ਼ਟ ਕਰਨਾ ਮੇਰਾ ਕਰਤੱਵ ਸੀ। ਵਿਸ਼ੇਸ਼ ਕਰਕੇ ਰਾਜੇ ਦੇ ਭਰਾ ਹਰਿਹਰ ਭ੍ਰਮਰਵਰ ਰਾਏ ਨਾਲ ਨੀਲਗਿਰੀ ਜਾਣ ਤੋਂ ਪਹਿਲਾਂ ਮੇਰੀ ਵਿਸ਼ੇਸ਼ ਸਦਭਾਵਨਾ ਸੀ। ਇਨ੍ਹਾਂ ਕਾਰਣਾਂ ਕਰਕੇ ਮੈਂ ਖ਼ਾਸ ਮੌਕਿਆਂ ਉੱਤੇ ਬਾਬੂ ਸਾਹਬ ਦੀ ਕੋਠੀ ਉੱਤੇ ਆਉਂਦਾ-ਜਾਂਦਾ ਸੀ। ਰਾਜਾ ਸਾਹਬ ਵੀ ਆ ਕੇ ਬਾਬੂ ਸਾਹਬ ਦੇ ਕੋਲ ਬੈਠਿਆ ਕਰਦੇ। ਦੋਨਾਂ ਭਰਾਵਾਂ ਵਿਚ ਪ੍ਰੇਮ ਤੇ ਸ਼ਰਧਾ ਜਾਗ੍ਰਿਤ ਹੁੰਦੇ ਦੇਖ ਮੈਂ ਬਹੁਤ ਖ਼ੁਸ਼ ਹੋਇਆ। ਪਰ ਮਨ ਵਿਚ ਈਰਖਾ ਪੂਰੀ ਤਰ੍ਹਾਂ ਭਰੀ ਹੋਈ ਹੈ, ਘੱਟ ਬੁੱਧੀ ਦੇ ਕਾਰਣ ਮੈਂ ਸਮਝ ਨਾ ਸਕਿਆ। ਵਿਵਾਦ ਦਾ ਮੂਲ ਕਾਰਣ ਸੀ ਗੋਦ ਲਿਆ ਪੁੱਤਰ। ਰਾਜਾ ਸਾਹਬ ਦੀ ਫੂਲਬਾਈ ਦੇ ਪੁੱਤਰ ਨੂੰ ਗੱਦੀ ਉੱਤੇ ਬਿਠਾਉਣ ਦੀ ਬੜੀ ਇੱਛਾ ਸੀ। ਇਸ ਗੱਲ ਦਾ ਨਿਸ਼ਚੈ ਉਨ੍ਹਾਂ ਨੇ ਮਨ ਹੀ ਮਨ ਕਰ ਲਿਆ ਸੀ। ਇਹ ਵਿਸ਼ਵਾਸ ਮੈਨੂੰ ਵੀ ਸੀ ਕਿ ਮੇਰੇ ਸਹਾਇਤਾ ਕਰਨ ਤੇ ਹੀ, ਉਨ੍ਹਾਂ ਦੀ ਇੱਛਾ ਪੂਰੀ ਹੋ ਸਕੇਗੀ।

ਮੈਂ ਅਕਸਰ ਬਾਬੂ ਸਾਹਬ ਦੀ ਕੋਠੀ ਉੱਤੇ ਜਾਂਦਾ। ਬਾਬੂ ਸਾਹਬ ਵੀ ਮੈਨੂੰ ਮਿਲਣ ਆਉਂਦੇ ਸਨ। ਇਸੇ ਕਾਰਣ ਰਾਜਾ ਸਾਹਬ ਲੰਮੇ ਸਮੇਂ ਤਕ ਮੇਰੇ ਅੱਗੇ ਇੱਛਾ ਪ੍ਰਗਟ ਕਰਨ ਦਾ ਸਾਹਸ ਨਾ ਕਰ ਸਕੇ। ਪਰ ਜ਼ਿਆਦਾ ਦਿਨ ਚੁੱਪ ਵੀ ਨਾ ਰਹਿ ਸਕੇ। ਇਕ ਦਿਨ ਮੈਨੂੰ ਇਕਾਂਤ ਵਿਚ ਬੁਲਾ ਕੇ ਉਨ੍ਹਾਂ ਨੇ ਕਿਹਾ — 'ਜਿਵੇਂ ਵੀ ਹੋਵੇ, ਉਮਾਕਾਂਤ ਨੂੰ ਉਤਰਾਧਿਕਾਰੀ ਬਣਾਉਣਾ ਹੋਵੇਗਾ। ਤੁਸੀਂ ਯਤਨ ਕਰੋ।' (ਰਾਜਾ ਸਾਹਿਬ ਦੀ ਭੈਣ ਫੂਲਬਾਈ ਦੇ ਪੁੱਤਰ ਦਾ ਨਾਂ ਉਮਾਂਕਾਤ ਸੀ।) ਮੈਂ ਸੋਚਿਆ ਇਸ ਵਿਸ਼ੇ ਉੱਤੇ ਵਿਅਰਥ ਯਤਨ ਕਰਨ ਲੱਗਾਂ ਤਾਂ ਦੋਨਾਂ ਭਰਾਵਾਂ ਵਿਚ ਵਿਵਾਦ ਦੀ ਮੱਠੀ ਹੋ ਰਹੀ ਅੱਗ ਫਿਰ ਭੜਕ ਉਠੇਗੀ। ਤਦ ਕੰਮ ਵਿਚ ਸਫਲਤਾ ਪਾਉਣੀ ਅਸੰਭਵ ਜਿਹੀ ਹੋ ਜਾਏਗੀ। ਰਾਜਾ ਸਾਹਬ ਨੂੰ ਵੀ ਹਨੇਰੇ ਵਿਚ ਰੱਖਣਾ ਠੀਕ ਨਹੀਂ ਹੋਏਗਾ। ਮੈਂ ਸਪਸ਼ਟ ਤੌਰ ਤੇ ਕਹਿ ਦਿੱਤਾ — 'ਹਜ਼ੂਰ, ਤੁਸੀਂ ਇਸ ਤਰ੍ਹਾਂ ਦੀ ਇੱਛਾ ਨੂੰ ਛੱਡ ਦਿਓ। ਰਜਵਾੜਿਆਂ ਲਈ ਜੋ ਕਾਨੂੰਨ ਹੈ, ਉਸੇ ਅਨੁਸਾਰ ਭਰਾ ਦੇ ਪੁੱਤਰ ਦੇ ਹੁੰਦਿਆਂ ਫੂਲਬਾਈ ਦਾ ਮੁੰਡਾ

ਵਾਰਿਸ ਨਹੀਂ ਹੋ ਸਕਦਾ।' ਉਸ ਵੇਲੇ ਦੇ ਰਾਜਾ-ਮਹਾਰਾਜਾ ਨਿਯਮ-ਕਾਨੂੰਨ ਸਮਝਦੇ ਨਹੀਂ ਸਨ। ਧਾਰਣਾਂ ਇਹ ਸੀ ਕਿ ਉਹ ਰਾਜੇਸ਼ਵਰ ਹਨ, ਕੁਝ ਵੀ ਇੱਛਾ ਕਰਨ, ਮਨਮਾਨੀ ਕਰ ਸਕਦੇ ਹਨ। ਸਰਕਾਰ ਉਨ੍ਹਾ ਦੇ ਰਾਜ ਵਿਚ ਕੌਣ ਹੁੰਦੀ ਹੈ ? ਰਾਜਾ ਸਾਹਬ ਨੇ ਸੋਚਿਆ, ਮੈਂ ਉਨ੍ਹਾਂ ਦੇ ਦੁਸ਼ਮਣ-ਪੱਖ ਦਾ ਹਾਂ, ਮੈਂ ਨੀਲਗਿਰੀ ਵਿਚ ਦੀਵਾਨ ਬਣ ਕੇ ਰਹਾਂ, ਤਾਂ ਉਨ੍ਹਾਂ ਦੀ ਇੱਛਾ ਪੂਰੀ ਨਹੀਂ ਹੋ ਸਕੇਗੀ। ਮੈਂ ਉਨ੍ਹਾਂ ਦੀ ਨਜ਼ਰ ਵਿਚ ਪੂਰੀ ਤਰ੍ਹਾ ਨਾਲ ਵਿਰੋਧੀ ਬਣ ਗਿਆ। ਮੇਰੇ ਪ੍ਰਤੀ ਰਾਜਾ ਸਾਹਬ ਨੂੰ ਹੋਰ ਜ਼ਿਆਦਾ ਵਿਸ਼ਵਾਸ ਨਾ ਰਿਹਾ। ਪਰ ਮੈਂ ਰਜਵਾੜਿਆਂ ਦੇ ਸੁਪਰਿੰਟੇਂਡੈਂਟ ਵਲੋਂ ਨਿਯੁਕਤ ਹੋ ਕੇ ਆਇਆ ਸੀ ਮੈਨੂੰ ਕੁਝ ਕਹਿਣ ਦਾ ਅਧਿਕਾਰ ਉਨ੍ਹਾਂ ਨੂੰ ਨਹੀਂ ਸੀ।

ਮੇਰੀ ਦੀਵਾਨੀ ਦੇ ਤੀਜੇ ਸਾਲ ਦੇ ਆਰੰਭ ਤੋਂ ਨੀਲਗਿਰੀ ਦੀ ਜਨਤਾ ਵਿਚ ਇਕ ਭਿਆਨਕ ਵਿਦ੍ਰੋਹ ਹੋਇਆ।

ਨੀਲਗਿਰੀ ਪਰਬਤਮਾਲਾ ਵਿਚ ਇਕ ਪਹਾੜ ਦਾ ਨਾਂ ਹੈ ਵਿਸ਼ਣੂਪੁਰ ਪਹਾੜ। ਇਹ ਪਰਬਤ-ਚੋਟੀ ਨੀਲਗਿਰੀ ਗੜ੍ਹ ਦੇ ਦੱਖਣ ਵਿਚ ਕਰੀਬ ਦੋ ਮੀਲ ਦੀ ਦੂਰੀ ਉੱਤੇ ਹੈ। ਉਸੇ ਪਰਬਤ ਦੇ ਸਿਖਰ ਉੱਤੇ ਸੰਗਮਰਮਰ ਪੱਥਰ ਦੀਆਂ ਦੋ ਖਾਨਾਂ ਹਨ। ਇੱਕ ਦਾ ਨਾਂ ਹੈ 'ਵਿਸ਼ਣੂਪੁਰ ਤੇ ਦੂਜੀ ਦਾ 'ਤਾਲਸਜਿਆ'। ਇਕ ਵਰਗ ਦੇ ਲੋਕ ਹਨ ਜੋ 'ਪਥੂਰਿਆ' ਨਾਂ ਤੋਂ ਪਰਿਚਿਤ ਹਨ। ਇਹ ਲੋਕ ਖਾਨ ਤੋਂ ਪੱਥਰ ਕੱਟ ਕੇ ਥਾਲੀ, ਗਲਾਸ, ਕਟੋਰੀ ਆਦਿ ਤਰ੍ਹਾ ਤਰ੍ਹਾਂ ਦੇ ਭਾਂਡੇ ਬਣਾਉਂਦੇ ਹਨ। ਇਹ ਭਾਂਡੇ ਬੰਗ ਦੇਸ ਦੇ ਨਿਵਾਸੀਆਂ ਨੂੰ ਪਸੰਦ ਹਨ। ਹਰ ਸਾਲ ਬੰਗ ਦੇਸ਼ ਨੂੰ ਇਥੋਂ ਕਰੀਬ ਵੀਹ-ਪੰਝੀ ਹਜ਼ਾਰ ਮੁੱਲ ਦੇ ਭਾਡੇ ਭੇਜੇ ਜਾਂਦੇ ਸਨ। ਪਥੂਰਿਆ ਛੈਣੀ-ਹਥੌੜੀ ਨਾਲ ਪੱਥਰ ਕੱਟਦੇ ਸਨ। ਰਾਜੇ ਨੂੰ ਹਰ ਕਾਰੀਗਰ ਤੋਂ ਸਾਲਾਨਾ ਸਾਢੇ ਛੇ ਰੁਪਏ ਦੀ ਮਾਲਗੁਜ਼ਾਰੀ ਮਿਲਦੀ ਸੀ। ਜੋ ਉਨ੍ਹਾਂ ਪਥੂਰਿਆਂ ਤੋਂ ਮਾਲਗੁਜ਼ਾਰੀ ਵਸੂਲਦਾ ਸੀ, ਉਸਦੀ ਪਦਵੀ ਸੀ 'ਮਹਾਲਦਾਰ'। ਨੀਲਾਮ ਵਿਚ ਜਿਸਦੀ ਬੋਲੀ ਜ਼ਿਆਦਾ ਹੁੰਦੀ, ਮਹਾਲਦਾਰੀ ਉਸੇ ਨੂੰ ਹੀ ਮਿਲਦੀ।

ਮੇਰੀ ਦੀਵਾਨੀ ਦੇ ਪਹਿਲੇ ਵਰ੍ਹੇ ਵਿਚ ਕਨਹਾਈ ਮਿਸ਼ਰ ਨਾ ਦੇ ਇਕ ਆਦਮੀ ਨੇ ਸਾਲਾਨਾ ਚਾਰ ਹਜ਼ਾਰ ਰੁਪਏ ਵਿਚ ਪੱਥਰ ਖਾਨ ਨੂੰ ਠੇਕੇ ਉੱਤੇ ਲੈਣ ਦੀ ਦਰਖ਼ਾਸਤ ਕੀਤੀ। ਇਸ ਤੋਂ ਪਹਿਲਾਂ ਠੇਕਾ ਕਦੀ ਵੀ ਢਾਈ ਹਜ਼ਾਰ ਤੋਂ ਜ਼ਿਆਦਾ ਨਹੀ ਹੁੰਦਾ ਸੀ। ਮਾਲਗੁਜ਼ਾਰੀ ਦੀ ਰਕਮ ਨਾ ਵਧਾ ਕੇ ਕਿਸ ਤਰ੍ਹਾਂ ਪਥੂਰਿਆਂ ਤੋਂ ਜ਼ਿਆਦਾ ਪੈਸਾ ਵਸੂਲੋਗੇ, ਪੁੱਛੇ ਜਾਣ ਤੇ ਉਸਨੇ ਜਵਾਬ ਦਿੱਤਾ — 'ਕਈ ਲੋਕ ਇਕਰਾਰਨਾਮਾ ਨਹੀਂ ਕਰਦੇ ਤੇ ਚੋਰੀ ਨਾਲ ਪੱਥਰ ਕੱਟਦੇ ਹਨ। ਉਨ੍ਹਾਂ ਲੋਕਾ ਤੋਂ ਵਸੂਲ ਕਰ ਕੇ ਮਾਲਗੁਜ਼ਾਰੀ ਅਦਾ ਕਰ ਦੇਵਾਂਗਾ।' ਰਾਜ ਸਰਕਾਰ ਨੂੰ ਜ਼ਿਆਦਾ ਫਾਇਦਾ ਹੋਵੇਗਾ, ਇਸੇ ਲਾਲਚ 'ਚ ਮਿਸ਼ਰ ਨਾਲ ਇਕਰਾਰ ਕਰਕੇ ਮਹਾਲਦਾਰੀ ਦਾ ਠੇਕਾ ਉਸ ਨੂੰ ਦੇ ਦਿੱਤਾ ਗਿਆ।

ਪਰਬਤ ਉੱਤੇ ਪਏ ਪੱਥਰ ਕੰਮ ਵਿਚ ਨਹੀਂ ਆਉਂਦੇ। ਗਹਿਰੀ ਖਾਨ ਵਿਚੋਂ ਖੋਦ ਕੇ ਅੰਦਰੋਂ ਭਾਂਡੇ ਬਣਾਉਣ ਲਾਇਕ ਪੱਥਰ ਕੱਢੇ ਜਾਦੇ ਹਨ। ਇਨ੍ਹਾ ਖਾਨਾਂ ਵਿਚ ਪੱਥਰ ਦੀ ਕਿਸਮ ਅਨੁਸਾਰ ਅਲਗ-ਅਲਗ ਥਾਵਾ ਹੁੰਦੀਆ ਹਨ। ਸਭ ਆਪਣੀਆਂ-ਆਪਣੀਆ ਥਾਵਾਂ ਤੋਂ ਪੱਥਰ ਕੱਢਦੇ ਹਨ। ਇਹ ਸੱਚ ਹੈ ਕਿ ਕਿਸੇ ਇਕ ਦੇ ਨਾ ਤੇ ਇਕਰਾਰਨਾਮਾ

ਹੁੰਦਾ, ਪਰ ਭਰਾ-ਪੁੱਤਰ ਮਿਲ ਕੇ ਚਾਰ-ਪੰਜ ਆਦਮੀ ਪੱਥਰ ਕੱਟਦੇ ਹਨ। ਪਿਛਲੇ ਮਹਾਲਕਾਰਾਂ ਦੇ ਘਰ ਪੱਥਰ ਮਹਾਲ ਵਿਚ ਸਨ। ਮੁਹੱਲੇ ਦੇ ਸਾਥੀ-ਗਵਾਂਢੀ ਹੋਣ ਕਾਰਣ ਸ਼ਰਮ-ਲਿਹਾਜ਼ ਨਾਲ ਉਹ ਇਸ ਗੱਲ ਦਾ ਵਿਰੋਧ ਨਾ ਕਰਦੇ ਜਾਂ ਕੁਝ ਪੈਸੇ ਲੈ ਕੇ ਛੱਡ ਦੇਂਦੇ।

ਕਨਹਾਈ ਮਿਸ਼ਰ ਦਾ ਘਰ ਉਸੇ ਪੱਥਰ ਮਹਾਲ ਵਿਚ ਸੀ। ਉਸ ਨੂੰ ਖਾਨ ਦੀ ਸਥਿਤੀ ਦਾ ਸਹੀ ਪਤਾ ਸੀ। ਆਪਣੇ ਨਾ ਤੇ ਠੇਕਾ ਲੈ ਕੇ ਮਹਾਲਦਾਰੀ ਮਿਲਣ ਤੋਂ ਬਾਅਦ ਉਸਨੇ ਦੂਸਰੇ ਲੋਕਾਂ ਨੂੰ ਪੱਥਰ ਕੱਟਣ ਤੋਂ ਮਨ੍ਹਾ ਕਰ ਦਿੱਤਾ। ਸਰਕਾਰ ਤੋਂ ਇਕ ਨੂੰ ਪੱਟਾ ਮਿਲਦਾ ਹੈ ਤੇ ਉਸ ਦੇ ਘਰ ਉੱਤੇ ਭਰਾ-ਪੁੱਤਰ ਮਿਲ ਕੇ ਜਿੰਨੇ ਹੁੰਦੇ, ਸਾਰੇ ਮਿਲ ਕੇ ਪੱਥਰ ਕੱਟਦੇ ਹਨ। ਇਸੇ ਤਰ੍ਹਾਂ ਅਨਾਦੀ ਕਾਲ ਤੋਂ ਕਰਦੇ ਆ ਰਹੇ ਸਨ, ਹੁਣ ਉਨ੍ਹਾ ਨੂੰ ਬੰਦ ਕੀਤਾ ਜਾਏ ਤਾਂ ਭਿਆਨਕ ਹਾਨੀ ਹੋਏਗੀ। ਤੇ ਕੀ ਉਸ ਨੂੰ ਉਹ ਆਸਾਨੀ ਨਾਲ ਮੰਨ ਲੈਣਗੇ? ਉਹ ਉਸੇ ਦੇ ਕਾਰਣ ਭਿਆਨਕ ਗੋਲਮਾਲ ਕਰਨ ਲੱਗ ਪਏ। ਸਾਰਿਆਂ ਨੇ ਮਿਲ ਕੇ ਪੱਥਰ ਕੱਟਣਾ ਬੰਦ ਕਰ ਦਿੱਤਾ। ਕਨਹਾਈ ਮਿਸ਼ਰ ਥੋੜ੍ਹਾ-ਜਿਹਾ ਸਾਹਸੀ ਤੇ ਅੱਤਿਆਚਾਰੀ ਸੀ। ਉਸਨੇ ਪਥੂਰਿਆਂ ਉੱਤੇ ਅੱਤਿਆਚਾਰ ਵੀ ਕੀਤਾ ਸੀ। ਨੀਲਗਿਰੀ ਇਲਾਕੇ ਦੀ ਸਾਰੀ ਜਨਤਾ ਭੋਲੀ-ਭਾਲੀ ਤੇ ਸਰਲ ਸੀ, ਪਰ ਪੱਥਰ ਮਹਾਲ ਦੀ ਜਨਤਾ ਬੁੱਧੀਮਾਨ, ਬਦਮਾਸ਼ ਤੇ ਚਾਲਾਕ ਸੀ। ਖੜਗਪੁਰ ਵਿਚ ਤਿੰਨ ਹਾਟ ਸਨ। ਉਨ੍ਹਾ ਹਾਟਾ ਵਿਚ ਰੋਜ ਕਾਫ਼ੀ ਰੁਪਈਆਂ ਦੇ ਭਾਂਡਿਆ ਦੀ ਖ਼ਰੀਦਾਰੀ ਹੁੰਦੀ ਸੀ। ਕਈ ਥਾਵਾ ਦੇ ਵਪਾਰੀ ਆ ਕੇ ਉਨ੍ਹਾ ਹਾਟਾ ਤੋਂ ਭਾਡੇ ਖ਼ਰੀਦਦੇ ਸਨ। ਉਨ੍ਹਾਂ ਦੇ ਸੰਪਰਕ ਵਿਚ ਆ ਕੇ ਉਹ ਲੋਕ ਚਾਲਾਕ ਬਣ ਗਏ ਸਨ। ਪਥੂਰਿਆ ਦੀ ਕਮਾਈ ਚੰਗੀ ਸੀ। ਪਰ ਲਗਭਗ ਸਾਰੇ ਹੀ ਫਜ਼ੂਲ ਖ਼ਰਚ ਸਨ। ਇਸ ਲਈ ਸਾਰੇ ਗ਼ਰੀਬ ਤੇ ਕਰਜ਼ਾਈ ਸਨ। ਪੱਥਰ ਦਾ ਕਾਰੋਬਾਰ ਕਰਨ ਵਾਲੇ ਸਾਹੂਕਾਰਾ ਨਾਲ ਪੱਥਰ ਦੇਣ ਦਾ ਇਕਰਾਰ ਕਰ ਕੇ ਪੇਸ਼ਗੀ ਲੈ ਲੈਂਦੇ ਤੇ ਅਦਾ ਨਾ ਕਰਦੇ। ਇਸ ਤਰ੍ਹਾਂ ਇਕ-ਇਕ ਪਥੂਰਿਆ ਚਾਰ-ਪੰਜ ਸਾਹੂਕਾਰਾ ਦਾ ਕਰਜ਼ਦਾਰ ਬਣਿਆ ਰਹਿੰਦਾ ਸੀ। ਇਹ ਗੱਲ ਉਸ ਵੇਲੇ ਪ੍ਰਚਲਿਤ ਸੀ — 'ਪਥੂਰਿਆ ਦੀ ਜਾਤੀ, ਉਧਾਰ ਮਿਲੇ ਤਾ ਖਰੀਦਣ ਹਾਥੀ।"

ਕਨਹਾਈ ਮਿਸ਼ਰ ਦੇ ਅੱਤਿਆਚਾਰਾਂ ਦਾ ਬਿਊਰਾ ਦੇ ਕੇ ਉਸ ਨੂੰ ਮਹਾਲਦਾਰੀ ਤੋਂ ਬਰਖ਼ਾਸਤ ਕਰਨ ਲਈ ਸਾਰਿਆਂ ਨੇ ਮਿਲ ਕੇ ਦਰਖ਼ਾਸਤ ਕੀਤੀ। ਉਸ ਵੇਲੇ ਮਿਸ਼ਰ ਨੂੰ ਮਹਾਲਦਾਰੀ ਤੋਂ ਬਰਖ਼ਾਸਤ ਕਰ ਦਿੱਤਾ ਹੁੰਦਾ ਤਾ ਅੱਗੇ ਚਲ ਕੇ ਇੰਜਣ ਦੀ ਕੋਈ ਸੰਭਾਵਨਾ ਨਾ ਰਹਿੰਦੀ। ਮੈਂ ਸੋਚਿਆ, ਕਨਹਾਈ ਮਿਸ਼ਰ ਨੂੰ ਬਰਖ਼ਾਸਤ ਕਰ ਦੇਣ ਨਾਲ ਵਧੀ ਹੋਈ ਮਾਲਗੁਜ਼ਾਰੀ ਦੀ ਵਸੂਲੀ ਰਹਿ ਜਾਏਗੀ। ਉਸ ਉੱਤੇ ਰਾਜ-ਸਰਕਾਰ ਨੇ ਜਿਸ ਨੂੰ ਨਿਯੁਕਤ ਕੀਤਾ ਹੈ, ਪਥੂਰਿਆ ਦੀ ਪ੍ਰਾਰਥਨਾ ਨਾਲ ਜੇ ਉਸ ਨੂੰ ਬਰਖ਼ਾਸਤ ਕਰ ਦਿੱਤਾ ਗਿਆ ਤਾਂ ਸਰਕਾਰ ਦੀ ਇੱਜ਼ਤ ਨਹੀਂ ਰਹੇਗੀ। ਇਸ ਲਈ ਪਥੂਰਿਆ ਦੀ ਦਰਖ਼ਾਸਤ ਨੂੰ ਮੈਂ ਸਵੀਕਾਰ ਨਾ ਕੀਤਾ।

ਤਦ ਜਨਤਾ ਰਾਜ ਸਰਕਾਰ ਦੇ ਸਾਰੇ ਹੁਕਮਾਂ ਦੀ ਅਵੱਗਿਆ ਕਰਕੇ, ਖੁੱਲ੍ਹੇ ਰੂਪ ਵਿਚ ਵਿਦ੍ਰੋਹ ਕਰਨ ਲੱਗ ਪਈ। ਰਾਜ ਦੇ ਬ੍ਰਾਹਮਣ ਤੇ ਕਚਹਿਰੀ ਦੇ ਕਰਮਚਾਰੀਆਂ ਨੇ ਪਰੋਖ ਰੂਪ 'ਚ ਉਨ੍ਹਾ ਦੀ ਸਹਾਇਤਾ ਕੀਤੀ। ਉਸੇ ਨਾਲ ਉਨ੍ਹਾ ਦਾ ਹੌਸਲਾ ਵਧ

ਗਿਆ। ਪਥੂਰਿਆਂ ਵਿਚ ਵਿਸ਼ਵਾਸ ਸੀ (ਜੋ ਸੱਚ ਵੀ ਹੈ) ਕਿ ਮੇਰੇ ਵਲੋਂ ਉਸਦਾ ਪੱਖ ਲਏ ਜਾਣ ਕਾਰਣ ਹੀ ਕਨਹਾਈ ਮਿਸ਼ਰ ਨੂੰ ਬਰਖ਼ਾਸਤ ਨਹੀਂ ਸੀ ਕੀਤਾ ਗਿਆ। ਉਨ੍ਹਾਂ ਲਈ ਮੈਂ ਤੇ ਕਨਹਾਈ ਮਿਸ਼ਰ ਦੋਨੋਂ ਦੁਸ਼ਮਣ ਬਣ ਗਏ।

ਜਨਤਾ ਤੋਂ ਚੰਦਾ ਇਕੱਠਾ ਕੀਤਾ ਜਾਣ ਲੱਗ ਪਿਆ। ਵੀਹ-ਪੰਝੀ ਲੋਕ ਖ਼ਰਚ ਲਈ ਪੈਸੇ ਲੈ ਕੇ ਸੁਪਰਿੰਟੇਂਡੈਂਟ ਦੇ ਇਜਲਾਸ ਵਿਚ ਸ਼ਿਕਾਇਤ ਕਰਨ ਕਟਕ ਪਹੁੰਚੇ। ਦੀਵਾਨ ਤੇ ਮਹਾਲਦਾਰ ਦੇ ਅੱਤਿਆਚਾਰ ਦੇ ਕਾਰਣ ਜਨਤਾ ਦੁਖੀ ਹੈ ਤੇ ਕਾਫ਼ੀ ਲੋਕ ਘਰ-ਬਾਰ ਛੱਡ ਕੇ ਚਲੇ ਗਏ ਹਨ, ਇਸੇ ਤਰ੍ਹਾਂ ਦੇ ਹੋਰ ਕਈ ਝੂਠੇ ਦੋਸ਼ ਲਾ ਕੇ, ਅੱਤਿਆਚਾਰਾਂ ਦਾ ਵਰਣਨ ਕਰਦੇ ਹੋਏ ਉਨ੍ਹਾਂ ਨੇ ਸਾਹਬ ਦੇ ਹਜ਼ੂਰ ਵਿਚ ਦਰਖ਼ਾਸਤ ਕੀਤੀ ਤਾਂ ਆਪ ਸੁਪਰਿੰਟੇਂਡੈਂਟ ਰੇਵੇਨਸ਼ਾ ਸਾਹਬ ਫ਼ਰਿਆਦ ਦੀ ਜਾਂਚ ਕਰਨ ਲਈ ਮੌਕੇ ਤੇ ਆ ਪਹੁੰਚੇ। ਸਾਹਬ ਦੀ ਸੂਖਮ ਜਾਂਚ ਨਾਲ ਦਰਖ਼ਾਸਤ ਵਿਚ ਲਿਖੇ ਬਿਆਨ ਝੂਠੇ ਸਾਬਿਤ ਹੋਏ। ਸਾਹਬ ਨੇ ਫ਼ੈਸਲਾ ਸੁਣਾਇਆ ਕਿ ਮਾਲ-ਗੁਜ਼ਾਰੀ 'ਚ ਵਾਧਾ ਹੀ ਵਿਦਰੋਹ ਦਾ ਕਾਰਣ ਹੈ। ਗ਼ੈਰ ਕਾਨੂੰਨੀ ਕੰਮ ਜਨਤਾ ਨੇ ਕੀਤਾ ਸੀ ਜਿਸ ਕਾਰਣ ਉਨ੍ਹਾਂ ਦੇ ਸਰਦਾਰਾ ਵਿਚੋਂ ਕੁਝ ਨੂੰ ਤਿੰਨ-ਚਾਰ ਮਹੀਨੇ ਦੀ ਸਜ਼ਾ ਹੋਈ। ਮਹਾਲਦਾਰ ਕਨਹਾਈ ਮਿਸ਼ਰ ਦੇ ਅਤਿਆਚਾਰਾਂ ਨੂੰ ਰੋਕ ਨਾ ਸਕਿਆ, ਆਦਿ ਵਿਸ਼ਿਆਂ ਦਾ ਉਲੇਖ ਕਰਕੇ ਸਾਹਬ ਨੇ ਮੇਰਾ ਨਿਰਾਦਰ ਕੀਤਾ ਸੀ। ਰਾਜਾ ਸਾਹਬ ਤਾਂ ਪਹਿਲਾਂ ਹੀ ਮੇਰੇ ਉੱਤੇ ਨਾਰਾਜ਼ ਸਨ; ਹੁਣ ਜਨਤਾ ਦੇ ਵਿਦਰੋਹ ਦੇ ਕਾਰਣ ਇਕ ਸਾਲ ਦੀ ਮਾਲਗੁਜ਼ਾਰੀ ਹੱਥੋਂ ਚਲੀ ਗਈ। ਇਨ੍ਹਾਂ ਕਾਰਣਾਂ ਕਰਕੇ ਰਾਜਾ ਸਾਹਬ ਮੇਰੇ ਉੱਤੇ ਬਹੁਤ ਨਾਰਾਜ਼ ਹੋਏ। ਪਰ ਉਨ੍ਹਾਂ ਵਿਚ ਸੁਭਾਵਿਕ ਅੱਖ ਦੀ ਸ਼ਰਮ ਸੀ ਜਿਸ ਕਾਰਣ ਉਹ ਮੇਰੇ ਨਾਲ ਪਹਿਲੇ ਵਰਗਾ ਹੀ ਵਰਤਾਅ ਕਰਦੇ ਰਹੇ। ਫਿਰ ਵੀ ਕਦੀ-ਕਦਾਈਂ ਉਨ੍ਹਾਂ ਦਾ ਮਨੋਭਾਵ ਪ੍ਰਗਟ ਹੋ ਹੀ ਜਾਂਦਾ ਸੀ। ਮੈਂ ਆਪਣੇ ਆਤਮ-ਸਨਮਾਨ ਦੀ ਰੱਖਿਆ ਕਾਰਣ ਨੀਲਗਿਰੀ ਤੋਂ ਚਲੇ ਜਾਣ ਦਾ ਨਿਸ਼ਚੈ ਕੀਤਾ ਤੇ ਨੌਕਰੀ ਛੱਡ ਦਿੱਤੀ।

ਨੀਲਗਿਰੀ ਵਿਚ ਸਿੱਖਿਆ ਦੇ ਪ੍ਰਸਾਰ, ਖੇਤੀ-ਵਪਾਰ ਵਿਚ ਉੱਨਤੀ, ਆਵਾਜਾਈ ਲਈ ਸੜਕਾਂ ਦੇ ਨਿਰਮਾਣ ਆਦਿ ਕਾਰਜਾਂ ਦਾ ਆਰੰਭ ਕਰ ਦਿੱਤਾ ਗਿਆ ਸੀ। ਨੀਲਗਿਰੀ ਗੜ੍ਹ ਤੋਂ ਜਗਨਨਾਥ ਸੜਕ ਤਕ ਜੋ ਸਿੱਧੀ ਸੜਕ ਬਣਾਉਣ ਦਾ ਕੰਮ ਆਰੰਭ ਕੀਤਾ ਸੀ, ਉਸ ਵਿਚੋਂ ਸਿਰਫ ਤਿੰਨ ਮੀਲ ਤੇ ਵਿਚਕਾਰ ਇਕ ਪੱਥਰ ਦਾ ਪੁਲ ਹੀ ਬਣਿਆ ਸੀ।

ਨੀਲਗਿਰੀ ਦੇ 'ਨਿਜਗੜ੍ਹ' (ਰਾਜਧਾਨੀ) ਵਿਚ ਇਕ ਸੰਸਕ੍ਰਿਤ ਸਕੂਲ ਦਾ ਆਰੰਭ ਕੀਤਾ ਗਿਆ ਸੀ। ਪੰਜਾਹ-ਸੱਠ ਸਾਲ ਪਹਿਲਾਂ ਉੱਥੋਂ ਦੇ ਨਿਵਾਸੀ ਗੋਭੀ, ਮਟਰ ਆਦਿ ਦੀ ਖੇਤੀ ਦੇ ਬਾਰੇ ਵਿਚ ਨਹੀਂ ਜਾਣਦੇ ਸਨ। ਟਮਾਟਰ ਤੇ ਆਲੂ ਪੌਦੇ ਦੀ ਜੜ੍ਹ ਹਨ ਜਾਂ ਫਲ, ਇਸ ਦਾ ਪਤਾ ਉਨ੍ਹਾਂ ਨੂੰ ਨਹੀਂ ਸੀ। ਨੀਲਗਿਰੀ ਵਿਚ ਇਕ ਬਗ਼ੀਚਾ ਤੇ ਗੋਭੀ ਦੀ ਖੇਤੀ ਕਰਵਾਉਣ ਵਿਚ ਮੈਂ ਕਾਮਯਾਬ ਹੋਇਆ ਸੀ। ਸ਼ਹਿਤੂਤ ਦੇ ਇਕ ਬਗ਼ੀਚੇ ਤੇ ਰੇਸ਼ਮ ਦੀ ਖੇਤੀ ਦਾ ਕੰਮ ਆਰੰਭ ਕਰ ਦਿੱਤਾ ਸੀ। ਮੇਰੇ ਨੀਲਗਿਰੀ ਛੱਡ ਕੇ ਆਉਣ ਤੋਂ ਪਹਿਲਾਂ ਰੇਸ਼ਮ ਦੀ ਇਕ ਜੋੜੀ ਧੋਤੀ ਹੀ ਬੁਣੀ ਗਈ ਸੀ।

ਨੀਲਗਿਰੀ ਵਿਚ ਚਾਹ ਉਗਾਈ ਜਾ ਸਕਦੀ ਹੈ ਜਾਂ ਨਹੀਂ, ਉਸਦੀ ਪਰੀਖਿਆ ਕਰਨ

ਲਈ ਪੁਸਤਕਾਂ ਪੜ੍ਹ ਕੇ ਤੇ ਆਸਾਮ ਦੇ ਚਾਹ-ਬਾਗ਼ਾਨਾਂ ਦੇ ਬਾਰੇ ਵਿਚ ਜਾਣਕਾਰ ਵਿਅਕਤੀਆਂ ਤੋਂ ਪੁੱਛ ਕੇ, ਮੈਂ ਇਕ ਪਰਬਤ ਕੰਦਰ ਵਿਚ ਚਾਹ ਦੀ ਖੇਤੀ ਕਰਵਾਈ ਸੀ। ਮੈਂ ਜਦੋਂ ਨੀਲਗਿਰੀ ਛੱਡਿਆ ਉਦੋਂ ਚਾਹ ਦੇ ਬੂਟੇ ਸਿਰਫ਼ ਅੱਠ-ਦਸ ਇੰਚ ਦੇ ਹੀ ਹੋਏ ਸਨ।

ਇਸ ਲਈ ਮੈਨੂੰ ਇਸ ਦਿਸ਼ਾ ਵਿਚ ਸਫਲਤਾ ਦੇਖਣ ਦਾ ਸੁਭਾਗ ਨਾ ਮਿਲਿਆ। ਕੁਝ ਨਾਰੀਅਲ ਦੇ ਦਰਖਤ ਲਾਏ ਸਨ। ਬਾਅਦ ਵਿਚ ਸੁਣਿਆ ਉਨ੍ਹਾਂ ਨੂੰ ਕਾਫ਼ੀ ਫਲ ਲੱਗੇ ਸਨ।

# 24. ਕਟਕ–ਯਾਤਰਾ

ਨੀਲਗਿਰੀ ਤੋਂ ਆ ਕੇ ਮੈਂ ਪੂਰੀ ਤਰ੍ਹਾਂ ਨਾਲ ਬੇਕਾਰ ਤੇ ਇਕੱਲਾ ਹੋ ਗਿਆ। ਘਰ ਜਾਂ ਪਰਿਵਾਰ ਵਿਚ ਮੇਰੀ ਸਹਾਇਤਾ ਕਰਨ ਵਾਲਾ ਹਮਦਰਦ ਹੋਰ ਕੋਈ ਨਹੀਂ ਸੀ। ਸਗੋਂ ਮੇਰਾ ਦੁੱਖ ਤੇ ਦੁਰਦਸ਼ਾ ਵੇਖ ਕੇ ਕਈਆਂ ਨੂੰ ਆਨੰਦ ਆਉਂਦਾ ਸੀ। ਸਿਰਫ ਮੇਰੀ ਪੰਦਰਾਂ–ਸਾਲਾਂ ਦੀ ਪਤਨੀ ਸੁੱਖ–ਦੁੱਖ ਦੀ ਹਰ ਘੜੀ ਵਿਚ ਮੇਰੇ ਪਰਛਾਵੇਂ ਵਾਂਗ ਮੇਰੇ ਨਾਲ ਰਹੀ ਸੀ। ਮੈਂ ਦੁੱਖ ਕਾਰਣ ਉਦਾਸ ਨਾ ਹੋਵਾਂ; ਇਸ ਬਾਰੇ ਉਹ ਚੌਕੰਨੀ ਰਹਿੰਦੀ ਸੀ। ਉਸ ਨੇ ਮੈਨੂੰ ਇਕ ਦਿਨ ਕਿਹਾ —"ਕਿਉਂ ਇਸ ਤਰ੍ਹਾਂ ਪਰੇਸ਼ਾਨ ਹੋ ਰਹੇ ਹੋ ? ਮੇਰੇ ਕੋਲ ਜ਼ੇਵਰ ਹੈ, ਉਸ ਨੂੰ ਵੇਚ ਦਿਓ। ਦੋ–ਤਿੰਨ ਸਾਲ ਤਕ ਆਰਾਮ ਨਾਲ ਉਸੇ ਨਾਲ ਚਲ ਜਾਏਗਾ। ਉਦੋਂ ਤੱਕ ਭਗਵਾਨ ਕੋਈ ਨਾ ਕੋਈ ਉਪਾਅ ਜ਼ਰੂਰ ਕਰ ਦੇਣਗੇ।"

ਅਖ਼ੀਰ ਕਾਫ਼ੀ ਸੋਚ–ਵਿਚਾਰ ਕੇ ਨਿਸ਼ਚਾ ਕੀਤਾ ਕਿ ਬਾਲੇਸ਼ਵਰ ਵਿਚ ਕਮਾਈ ਦਾ ਕੋਈ ਸਾਧਨ ਨਹੀਂ ਰਿਹਾ, ਇਸ ਲਈ ਕਟਕ ਜਾਣਾ ਠੀਕ ਰਹੇਗਾ। ਉਸ ਵੇਲੇ ਪਰਮ ਹਿਤੈਸ਼ੀ ਜਾਨ ਬੀਮਜ਼ ਸਾਹਬ ਕਟਕ ਦੇ ਕਲੈਕਟਰ ਸਨ। ਉਹ ਮੇਰੇ ਲਈ ਕੋਈ ਪ੍ਰਬੰਧ ਕਰ ਦੇਣਗੇ, ਅਜਿਹਾ ਦ੍ਰਿੜ੍ਹ ਵਿਸ਼ਵਾਸ ਸੀ। ਕਟਕ ਜਾਣ ਲਈ ਪੈਸੇ ਚਾਹੀਦੇ ਸਨ। ਮੇਰੀ ਪਤਨੀ ਨੇ ਆਪਣੀ ਪੇਟੀ ਫੋਲ ਕੇ ਸਿਰਫ਼ ਚੌਦਾਂ ਰੁਪਏ ਕੁਝ ਆਨੇ ਤੇ ਇਕ ਜੈਪੁਰੀ ਮੋਹਰ ਦਿੱਤੀ। ਮੋਹਰ ਗਿਰਵੀ ਰੱਖ ਕੇ ਕੁਝ ਰੁਪਏ ਲੈਣ ਲਈ ਮੈਂ ਆਪਣੇ ਇਕ ਅਤਿਅੰਤ ਨਿਕਟਵਰਤੀ ਮਿੱਤਰ ਕੋਲ ਗਿਆ। ਮਿੱਤਰ ਧੰਨਵਾਨ ਤੇ ਕਮਾਊ ਸੀ ਤੇ ਮੈਂ ਸੀ ਬੇਕਾਰ। ਇਸ ਕਰਕੇ ਮੇਰੇ ਲਈ ਉਸ ਦਾ ਪ੍ਰੇਮ ਘਟ ਗਿਆ ਹੈ, ਸਹਿਜ ਬੁੱਧੀ ਨਾਲ ਜਾਂ ਬੁੱਧੀ ਦੀ ਘਾਟ ਕਾਰਣ ਮੈਂ ਸਮਝ ਨਾ ਸਕਿਆ। ਰੁਪਏ ਦੀ ਗੱਲ ਸੁਣਦੇ ਹੀ ਉਹ ਮੇਰੇ ਉੱਤੇ ਵਰ੍ਹ ਪਿਆ —"ਮੇਰੇ ਕੋਲ ਪੈਸਾ ਹੈ, ਇਸੇ ਕਾਰਣ ਚਲੇ ਆਉਂਦੇ ਹਨ।" ਉਸ ਨੂੰ ਦੁੱਖ ਹੋਏਗਾ, ਇਸ ਲਈ ਇਸ ਦੇ ਬਾਰੇ ਮੈਂ ਪਤਨੀ ਨੂੰ ਕੁਝ ਨਾ ਦੱਸਿਆ। ਸਾਡੇ ਗਵਾਂਢੀ ਸਰਕਾਰੀ [illegible]ਅਲ ਭੂਯਾਂ ਅਬਦੁਸ ਸੋਭਨ ਖ਼ਾਨ ਸਾਹਬ ਤੋਂ, ਮੈਂ ਮੋਹਰ ਗਿਰਵੀ ਰੱਖ ਕੇ ਕੁਝ ਰੁਪ[illegible] ਲਏ। ਹੈਰਾਨੀ ਦੀ ਗੱਲ ਕਿ ਤਿੰਨ ਸਾਲ ਬਾਅਦ ਮੇਰੇ ਉਹ ਅਪਮਾਨਕਾਰੀ ਮਿੱਤਰ ਕਿਸੇ ਫ਼ੌਜਦਾਰੀ ਮੁਕੱਦਮੇ ਵਿਚ ਫਸ ਕੇ ਜੇਲ੍ਹ ਗਏ। ਅਸਲ ਵਿਚ ਉਹ ਨਿਰਦੋਸ਼ ਸਨ। ਘਟਨਾ ਵੇਲੇ ਸ਼ਰਾਬ ਪੀ ਕੇ ਕਿਸੇ ਦੁਰਚਰਿੱਤਰੀ ਦੇ ਘਰ ਸਨ। ਇਸ ਲਈ ਭੈੜਾ ਸਮਾਂ ਆਇਆ ਸੀ। ਉਨ੍ਹਾਂ ਨੂੰ ਜੇਲ੍ਹ ਤੋਂ ਛੁਡਾਉਣ ਲਈ ਮੈਨੂੰ ਦੋ ਮਹੀਨੇ ਤਕ ਸਖ਼ਤ ਮਿਹਨਤ ਕਰਨੀ ਪਈ ਸੀ ਤੇ ਉਸ ਉੱਤੇ ਕਰੀਬ ਸੌ ਰੁਪਏ ਜੇਬ ਚੋਂ ਵੀ ਲੱਗੇ ਸਨ। ਦਯਾਵਾਨ ਪ੍ਰਭੂ ਉਸ ਦੀ ਆਤਮਾ ਨੂੰ ਸ਼ਾਂਤੀ ਦੇਵੇ।

ਕਟਕ ਜਾਵਾਂਗਾ, ਉਥੇ ਮੇਰੇ ਲਈ ਸਾਰੇ ਓਪਰੇ ਹਨ। ਰਾਏ ਬਹਾਦੁਰ ਬਾਬੂ ਗੌਰੀਸ਼ੰਕਰ ਰਾਏ, ਨਾਰਮਲ ਸਕੂਲ ਦੇ ਸੁਪਰਿਟੇਂਡੈਂਟ ਬਾਬੂ ਦਵਾਰਕਾਨਾਥ ਚਕਰਵਰਤੀ ਦੇ ਨਾਲ ਮੇਰਾ ਪੱਤਰ-ਵਿਹਾਰ ਹੀ ਸੀ। ਰਾਏ ਬਹਾਦੁਰ ਬਾਬੂ ਸੁਦਾਮਚੰਦਰ ਨਾਇਕ ਉਸ ਵੇਲੇ ਬਾਲੇਸ਼ਵਰ ਵਿਚ ਸਨ। ਉਨ੍ਹਾਂ ਦੇ ਵੱਡੇ ਭਰਾ ਰਾਏ ਬਹਾਦੁਰ ਬਾਬੂ ਨਾਰਾਇਣ ਚੰਦਰ ਨਾਇਕ ਸ਼ਹਿਰ ਦੇ ਸਰਵੇ ਦੇ ਕੰਮ ਵਿਚ ਨਿਯੁਕਤ ਸਨ। ਉਨ੍ਹਾਂ ਦੇ ਨਾਂ ਇਕ ਪਰਿਚੈ-ਪੱਤਰ ਸੁਦਾਮ ਬਾਬੂ ਤੋਂ ਲਿਖਵਾ ਕੇ ਕਟਕ ਜਾਣ ਦੀ ਤਿਆਰੀ ਕਰਨ ਲੱਗਾ।

ਅੱਧੀ ਰਾਤ, ਹਰ ਪਾਸੇ ਘੋਰ ਹਨੇਰਾ। ਮੇਰੇ ਮਨ ਵਿਚ ਵੀ ਘੋਰ ਹਨੇਰਾ ਸੀ। ਘਰ ਵਿਚ ਪਰਿਵਾਰ ਦੇ ਸਾਰੇ ਲੋਕ ਸੁੱਤੇ ਹੋਏ ਸਨ। ਸਿਰਫ਼ ਮੇਰੀ ਪਤਨੀ ਜਾਗ ਰਹੀ ਸੀ। ਮੇਰੀ ਮੁਲਾਜ਼ਮਤ ਦੇ ਦੌਰਾਨ ਪਰਵਾਸ ਸਮੇਂ ਕਈ ਲੋਕ ਵਿਦਾ ਦੇਣ ਲਈ ਮੌਜੂਦ ਰਹਿੰਦੇ ਸਨ। ਹੁਣ ਉਹ ਕਿੱਥੇ ਹਨ ?

ਘਰੋਂ ਨਿਕਲ ਕੇ ਪਿੱਛੇ ਮੁੜ ਕੇ ਦੇਖਿਆ, ਇਕ ਉਦਾਸ ਬਾਲਿਕਾ ਹਨੇਰੇ ਵਿਚ ਬੂਹਾ ਫੜੀ, ਮੂਰਤੀ ਬਣੀ ਖੜੀ ਹੈ। ਆਪਸੀ ਪ੍ਰੇਮ ਤੇ ਹਮਦਰਦੀ ਹੀ ਮੁਸੀਬਤ-ਮਾਰੇ ਨਿਰਾਸ਼ ਤੇ ਉਦਾਸ ਮਾਨਵ ਲਈ ਦਿਲਾਸੇ ਤੇ ਧੀਰਜ ਦਾ ਸਹਾਰਾ ਹੁੰਦਾ ਹੈ। ਪਹਿਲਾਂ ਕੀਤੀ ਗਈ ਵਿਵਸਥਾ ਦੇ ਅਨੁਸਾਰ ਪਾਲਕੀ ਆ ਕੇ ਦਰਵਾਜ਼ੇ 'ਤੇ ਖੜੀ ਸੀ। ਮੈਂ ਕਟਕ ਵੱਲ ਰਵਾਨਾ ਹੋ ਗਿਆ। ਉਸ ਵੇਲੇ ਮੇਰਾ ਵੱਡਾ ਜਵਾਈ ਬਾਬੂ ਰਘੂਨਾਥ ਪ੍ਰਸਾਦ ਚੌਧਰੀ ਕਟਕ ਵਿਚ ਐੱਫ. ਏ. 'ਚ ਪੜ੍ਹ ਰਿਹਾ ਸੀ। ਉਹ ਚਾਂਦਨੀ ਚੌਕ ਵਿਚ ਰਹਿੰਦਾ ਸੀ। ਮੈਂ ਜਾ ਕੇ ਉਸ ਪਾਸ ਠਹਿਰ ਗਿਆ।

ਕਟਕ ਦੇ ਕੋਰਟ ਆਫ਼ ਵਾਰਡਜ਼ ਦਫਤਰ ਵਿਚ ਆਡੀਟਰ ਦਾ ਪਦ ਖ਼ਾਲੀ ਹੋਇਆ। ਮਹੀਨੇ ਦੀ ਸੱਤਰ ਰੁਪਏ ਤਨਖ਼ਾਹ ਸੀ। ਕਲੈਕਟਰ ਜਾਨ ਬੀਮਜ਼ ਸਾਹਬ ਨੇ ਮੈਨੂੰ ਉਸ ਪਦ ਉੱਤੇ ਨਿਯੁਕਤ ਕਰਨ ਦਾ ਹੁਕਮ ਕਰ ਦਿੱਤਾ। ਪਤਾ ਲਾ ਕੇ ਜਾਣਾ ਕਟਕ ਜ਼ਿਲ੍ਹੇ ਵਿਚ ਨਾਬਾਲਿਗ਼ ਜ਼ਿਮੀਂਦਾਰੀ ਦੇ ਮਹਾਲ ਛਾਏ ਹੋਏ ਹਨ। ਸਾਰੇ ਮਹਾਲਾਂ ਵਿਚ ਜਾ ਕੇ ਪਿੰਡਾਂ ਦੀਆਂ ਸਾਰੀਆਂ ਤਹਿਸੀਲਾ ਵਿਚ ਹਿਸਾਬ ਦੀ ਜਾਂਚ ਕਰਨੀ ਹੋਏਗੀ। ਇਕ ਪਾਲਕੀ ਲਈ ਅੱਠ ਆਦਮੀ ਤੇ ਇਕ ਰਸੋਈਆ ਰੱਖਣਾ ਬਹੁਤ ਜ਼ਰੂਰੀ ਹੈ। ਉਨ੍ਹਾਂ ਦੀ ਤਨਖ਼ਾਹ ਤੇ ਖ਼ੁਰਾਕ ਲਈ ਹਰ ਮਹੀਨੇ ਸੱਠ ਰੁਪਏ ਚਾਹੀਦੇ ਹਨ। ਇਸ ਲਈ ਸੱਤਰ ਰੁਪਏ ਵਿਚ ਕਿਸੇ ਭਲੇਮਾਨਸ ਲਈ ਗੁਜ਼ਾਰਾ ਕਰਨਾ ਸੰਭਵ ਨਹੀਂ। ਜਦੋਂ ਬੀਮਜ਼ ਸਾਹਬ ਨੂੰ ਦੱਸਿਆ ਤਾਂ ਉਨ੍ਹਾਂ ਨੇ ਮੇਰੀ ਗੱਲ ਨੂੰ ਤਰਕਪੂਰਣ ਮੰਨ ਕੇ ਮਹੀਨੇ ਵਿਚ ਸੱਤਰ ਦੀ ਥਾਂ ਪਚਾਨਵੇਂ ਰੁਪਏ ਦੀ ਸਿਫ਼ਾਰਿਸ਼ ਕਰ ਕੇ ਬੋਰਡ ਨੂੰ ਰਪਟ ਲਿਖ ਭੇਜੀ। ਇਸ ਲਈ ਮੈਨੂੰ ਹੁਕਮ ਦੇ ਇੰਤਜ਼ਾਰ ਵਿਚ ਬੈਠਣਾ ਪਿਆ।

# 25. ਡੋਮਪੜਾ ਵਿੱਚ ਦੀਵਾਨੀ

ਕਟਕ ਵਿਚ ਬਾਬੂ ਨਾਰਾਇਣ ਚੰਦਰ ਨਾਇਕ ਮੇਰੇ ਪਿਆਰੇ ਮਿੱਤਰ, ਪ੍ਰਮੁੱਖ ਸਹਾਇਕ ਤੇ ਸਲਾਹਕਾਰ ਸਨ। ਕਚਹਿਰੀ ਤੋਂ ਵਾਪਸ ਆਉਂਦਿਆਂ ਉਹ ਮੇਰੇ ਕੋਲ ਆ ਜਾਂਦੇ ਜਾਂ ਮੈਂ ਉਨ੍ਹਾਂ ਨੂੰ ਮਿਲਣ ਚਲਾ ਜਾਂਦਾ। ਦੋਨੋਂ ਮਿਲ ਕੇ ਰਾਤ ਦੇ ਦਸ ਵਜੇ ਤਕ ਇਕੱਠੇ ਘੁੰਮਦੇ। ਛੋਟੇ-ਵੱਡੇ ਕਈ ਬਾਬੂਆਂ ਦੇ ਘਰ ਬੈਠਕ ਹੁੰਦੀ। ਤਾਸ਼, ਸ਼ਤਰੰਜ, ਸ਼ਰਾਬ ਤੇ ਭੋਜਨ ਆਦਿ ਹੁੰਦਾ। ਉਸ ਵੇਲੇ ਕੀ ਬੰਗਾਲੀ, ਕੀ ਉੜੀਆ, ਸਾਰੇ ਸਭਿਅ ਬਾਬੂ ਸ਼ਰਾਬਨੋਸ਼ੀ ਕਰਦੇ ਸਨ। ਕਟਕ ਦੇ ਸਭ ਤੋਂ ਪਹਿਲੇ ਵਕੀਲ ਸਨ ਪਰਸ਼ੂਰਾਮ ਲਾਲਾ, ਸ੍ਰੀਰਾਮ ਬੋਸ ਤੇ ਈਸ਼ਾਨਚੰਦਰ ਬਾਨੁਰਯਾ। ਪਹਿਲੇ ਦੋ ਵੰਸ਼ ਤਾਂ ਲੁਪਤ ਹੋ ਗਏ ਸਨ। ਈਸ਼ਾਨ ਬਾਬੂ ਦੇ ਪੁੱਤਰ ਬਾਬੂ ਕਾਲੀਪਦ ਇਕ ਪੜ੍ਹੇ-ਲਿਖੇ, ਉਤਸ਼ਾਹੀ ਤੇ ਮੌਜ-ਮਸਤੀ ਕਰਨ ਵਾਲੇ ਵਿਅਕਤੀ ਸਨ। ਸ਼ਾਮ ਤੋਂ ਬਾਅਦ ਉਨ੍ਹਾਂ ਦੀ ਬੈਠਕ ਵਿਚ ਕਈ ਲੋਕ ਇਕੱਠੇ ਹੁੰਦੇ। ਮੈਂ ਤੇ ਨਾਰਾਇਣ ਬਾਬੂ ਵੀ ਸ਼ਾਮਿਲ ਹੋ ਜਾਂਦੇ। ਰਾਤ ਦੇ ਦਸ ਵਜੇ ਤਕ ਦਾ ਸਮਾਂ ਤਾਸ਼, ਸ਼ਤਰੰਜ, ਗੱਪਾਂ ਮਾਰਨ ਤੇ ਮੌਜ-ਮਸਤੀ ਵਿਚ ਬੀਤ ਜਾਂਦਾ। ਉਨ੍ਹਾਂ ਦੇ ਉਥੇ ਹਰ ਰੋਜ਼ ਭੋਜਨ ਹੁੰਦਾ। ਨਾਰਾਇਣ ਬਾਬੂ ਨਾਲ ਹੁੰਦੇ, ਇਸ ਲਈ ਖ਼ੁਸ਼ੀ-ਖ਼ੁਸ਼ੀ ਸਮਾਂ ਬੀਤਦਾ ਸੀ। ਪਰ ਮੈਂ ਬੋਰਡ ਦੇ ਹੁਕਮ ਦੇ ਇੰਤਜ਼ਾਰ ਵਿਚ ਬੈਠਾ ਸੀ। ਅੱਜ ਕੱਲ੍ਹ ਹੁੰਦੇ-ਹੁੰਦੇ ਲਗਭਗ ਡੇਢ ਮਹੀਨਾ ਗੁਜ਼ਰ ਚੁੱਕਾ ਸੀ। ਮੇਰੇ ਕੋਲ ਜੋ ਪੈਸੇ ਸਨ ਉਹ ਵੀ ਖ਼ਤਮ ਹੋਣ ਲੱਗ ਪਏ। ਇਕ ਦਿਨ ਸਵੇਰੇ ਰਸੋਈਏ ਨੇ ਦੱਸਿਆ ਕਿ ਰਾਤ ਲਈ ਹੋਰ ਕੁਝ ਵੀ ਨਹੀਂ ਹੈ। ਕੀ ਕਰਾਂ, ਮੇਰੇ ਕੋਲ ਕੋਈ ਉਪਾਅ ਹੀ ਨਹੀਂ ਸੀ। ਮੇਰਾ ਜੋ ਵੀ ਹੋਵੇ, ਡੇਰੇ ਤੇ ਜੋ ਮੁੰਡਾ ਹੈ, ਉਹ ਭੁੱਖਾ ਰਹਿ ਜਾਏਗਾ। ਇਸ ਲਈ ਮੇਰਾ ਮਨ ਉੱਥੇ ਨਾ ਲੱਗਿਆ। ਚਾਰ ਵਜੇ ਤੋਂ ਬਾਅਦ ਕਲੈਕਟਰ ਦੀ ਕਚਹਿਰੀ ਦੇ ਪੂਰਬ ਵਲ ਕਾਠਜੋੜੀ ਪੱਥਰ-ਪੁਲ ਉੱਤੇ ਚੁੱਪਚਾਪ ਬੈਠਾ ਰਿਹਾ ਤੇ ਉਦਾਸ ਅੱਖਾਂ ਨਾਲ ਨਦੀ ਵਲ ਵੇਖਦਾ ਰਿਹਾ। ਪਿਛੋਂ ਕਿਸੇ ਨੇ ਉੱਚੀ ਆਵਾਜ਼ ਦਿੱਤੀ —"ਓਏ ਫ਼ਕੀਰਮੋਹਨ ਬਾਬੂ, ਇਥੇ ਇਕੱਲੇ ਬੈਠੇ-ਬੈਠੇ ਕੀ ਕਰ ਰਹੇ ਹੋ !" ਮੁੜ ਕੇ ਦੇਖਿਆ, ਨਾਰਮਲ ਸਕੂਲ ਦੇ ਸੁਪਰਿੰਟੇਂਡੈਂਟ ਬਾਬੂ ਦਵਾਰਿਕਾ ਨਾਥ ਚਕਰਵਰਤੀ ਸਨ। ਦਵਾਰੀ ਬਾਬੂ ਨੂੰ ਮੈਂ ਚਾਚਾ ਮੰਨਦਾ ਸੀ। ਉਨ੍ਹਾਂ ਦਾ ਸਨਮਾਨ ਕਰਦਾ ਸੀ। ਉਨ੍ਹਾਂ ਨੇ ਕਿਹਾ —"ਆਓ, ਅੱਜ ਤੁਹਾਡਾ ਹਿਸਾਬ ਕਰ ਦੇਂਦੇ ਹਾਂ। ਉਦੋਂ ਮੇਰੇ ਮਨ ਵਿੱਚ ਘੋਰ ਭਿਆਨਕ ਭਾਵਨਾਵਾਂ ਸਨ। ਹਿਸਾਬ ਕਿਵੇਂ ਚੰਗਾ ਲੱਗਦਾ ? ਮੈਂ ਹੱਥ ਜੋੜ ਕੇ ਕਿਹਾ —'ਅੱਜ ਲਈ ਖਿਮਾ ਚਾਹੁੰਦਾ ਹਾਂ। ਅੱਜ ਨਹੀਂ ਚਲ ਸਕਾਂਗਾ।' ਪਰ ਉਨ੍ਹਾਂ ਨੇ ਜ਼ਿੱਦ ਫੜ ਲਈ — 'ਨਹੀਂ, ਨਹੀਂ ਚਲਣਾ ਹੀ ਪਵੇਗਾ।' ਮੈਂ ਹੱਥ ਜੋੜੇ, ਪਰ ਉਹ ਮੇਰੀ ਬਾਂਹ ਜ਼ੋਰ ਨਾਲ ਫੜ ਕੇ ਖਿੱਚਦੇ ਹੋਏ

ਆਪਣੇ ਨਾਰਮਲ ਸਕੂਲ ਵਾਲੇ ਮਕਾਨ ਵਿਚ ਲੈ ਗਏ। ਮੈਂ ਵਰਾਂਡੇ ਵਿਚ ਕੁਰਸੀ ਡਾਹ ਕੇ ਬੈਠਾ ਸੀ ਕਿ ਦਵਾਰੀ ਬਾਬੂ ਨੇ ਅੰਦਰੋ ਅਠਾਈ ਰੁਪਏ ਕੁਝ ਆਨੇ (ਠੀਕ ਯਾਦ ਨਹੀਂ ਹੈ) ਲਿਆ ਕੇ ਮੇਰੇ ਹੱਥਾਂ ਵਿਚ ਫੜਾਉਂਦਿਆਂ ਕਿਹਾ —"ਮੇਰੇ ਵਲ ਤੁਹਾਡੇ ਅਠਤਾਲੀ ਰੁਪਏ ਬਾਕੀ ਸਨ। ਤੁਸੀਂ ਇਕ ਬੰਦੂਕ ਲਈ ਸੀ, ਉਸ ਦੀ ਕੀਮਤ ਵੀਹ ਰੁਪਏ ਕੱਟ ਕੇ ਬਾਕੀ ਅਠਾਈ ਰੁਪਏ ਕੁਝ ਆਨੇ ਰੱਖ ਲਵੋ।' ਚਾਰ ਸਾਲ ਪਹਿਲਾਂ ਉਨ੍ਹਾਂ ਨੇ ਮੇਰੇ ਤੋਂ 'ਭਾਰਤ ਦਾ ਇਤਿਹਾਸ' ਦੀਆਂ ਕੁਝ ਕਾਪੀਆਂ ਲਈਆਂ ਸਨ। ਉਹਨਾਂ ਦੇ ਅਠਤਾਲੀ ਰੁਪਏ ਮੈਨੂੰ ਮਿਲਣੇ ਸਨ। ਇਹ ਗੱਲ ਮੈਨੂੰ ਯਾਦ ਨਹੀਂ ਸੀ। ਕੁਝ ਰੁਪਏ ਹੱਥ ਵਿਚ ਆ ਜਾਣ ਨਾਲ ਬੜੇ ਆਰਾਮ ਨਾਲ ਦਿਨ ਬੀਤਣ ਲੱਗ ਪਏ। ਉਸ ਸਮੇਂ ਦੀ ਹਾਲਤ ਦੇ ਪ੍ਰਤੀ ਸਚੇਤ ਰਹਿ ਕੇ ਖ਼ਰਚ ਕੀਤਾ ਹੁੰਦਾ ਤਾਂ ਕੁਝ ਦਿਨ ਹੋਰ ਨਿਕਲ ਜਾਂਦੇ। ਪਰ ਮੈਂ ਹਮੇਸ਼ਾ ਤੋਂ ਨਤੀਜੇ ਦੀ ਪਰਵਾਹ ਨਾ ਕਰਨ ਵਾਲਾ ਰਿਹਾ ਹਾਂ। ਰੁਪਏ-ਪੈਸੇ ਦੇ ਸੰਬੰਧ ਵਿਚ ਸਾਵਧਾਨੀ ਵਰਤਣੀ ਮੇਰੀ ਹੱਥ-ਰੇਖਾ ਵਿਚ ਨਹੀਂ। ਬੜਾ ਖ਼ਰਚਾ ਹੋਣ ਲੱਗ ਪਿਆ। ਹੁਣ ਕਈ ਅਮੀਰਾਂ ਦੇ ਨਾਲ'ਦੋਸਤੀ ਹੋ ਚੁੱਕੀ ਸੀ। ਉਧਾਰ ਮੰਗਦਾ ਤਾਂ ਪੈਸੇ ਮਿਲ ਸਕਦੇ ਸਨ, ਪਰ ਇੱਛਾ ਨਾ ਹੋਈ। ਪੈਸੇ ਦੀ ਕਮੀ ਦੀ ਗੱਲ ਦੋਸਤ ਨਾਰਾਇਣ ਬਾਬੂ ਨੂੰ ਵੀ ਨਾ ਦੱਸੀ। ਸੋਚਿਆ, ਉਹ ਸੁਣਨਗੇ ਤਾਂ ਆਪਣੇ-ਆਪ ਜ਼ਰੂਰ ਹੀ ਪੈਸੇ ਫੜਾ ਦੇਣਗੇ। ਪਰ ਚੁਕਾਉਣ ਦਾ ਕੋਈ ਉਪਾਅ ਤਾਂ ਹੈ ਨਹੀਂ। ਉਂਜ ਉਨ੍ਹਾਂ ਕੋਲ ਵੀ ਜ਼ਿਆਦਾ ਪੈਸੇ ਨਹੀਂ ਸਨ। ਪਰ ਉਹ ਹਮੇਸ਼ਾ ਤੋਂ ਉੱਚ-ਅਭਿਲਾਸ਼ੀ ਤੇ ਖੁੱਲ੍ਹੇ ਦਿਲ ਵਾਲੇ ਸਨ। ਚਾਲ-ਚਲਨ ਵਿਚ ਵਡੱਪਣ ਸੀ। ਨਵਾਬਾਂ ਵਰਗੇ ਖ਼ਰਚੀਲੇ ਸਨ। ਸਦਾ ਮੌਜ-ਮਸਤੀ ਵਿਚ ਡੁੱਬੇ ਰਹਿੰਦੇ। ਉਨ੍ਹਾ ਦੇ ਕੋਲ ਇਕ ਸੁੰਦਰ ਟੱਟੂ ਸੀ। ਮੇਰੇ ਕੋਲ ਵੀ ਇਕ ਕਾਠੀਆਵਾੜੀ ਘੋੜਾ ਸੀ। ਜਦੋਂ ਆਰਥਿਕ ਸਥਿਤੀ ਠੀਕ ਹੋ ਗਈ ਤਾਂ ਮੈਂ ਉਸ ਨੂੰ ਬਾਲੇਸ਼ਵਰ ਤੋਂ ਕਟਕ ਮੰਗਵਾ ਲਿਆ ਸੀ। ਦੋਨੋਂ ਘੋੜੇ ਉੱਤੇ ਸਵਾਰ ਹੋ ਕੇ ਸਵੇਰੇ-ਸ਼ਾਮ ਘੁੰਮਣ ਜਾਇਆ ਕਰਦੇ ਸੀ। ਫਲਸਰੂਪ ਉਹ ਮੇਰੇ ਇਕੋ ਇਕ ਜਿਗਰੀ ਦੋਸਤ ਸਨ। ਜਾਨ ਬੀਮਜ਼ ਸਾਹਬ ਸਾਡੇ ਦੋਨਾਂ ਦੋਸਤਾਂ ਤੇ ਕਵੀਵਰ ਰਾਧਾਨਾਥ ਸਾਰਿਆਂ ਦੀ ਉੱਨਤੀ ਦੇ ਮੂਲ ਕਾਰਣ ਸਨ। ਇਕ ਮਾਤਰ ਭਰੋਸਾ, ਕਲੈਕਟਰ ਸਾਹਬ ਤੋਂ ਮਿਲਿਆ। ਮਿਲਦੇ ਹੀ ਸਾਹਬ ਨੇ ਮੈਨੂੰ ਕਿਹਾ —"ਇਹੀਂ ਗੱਲ ਤਾਂ ਮੈਂ ਵੀ ਸੋਚ ਰਿਹਾ ਹਾਂ ਕਿ ਤੁਸੀਂ ਕਦੋਂ ਤੱਕ ਬੋਰਡ ਦੀ ਚਿੱਠੀ ਦੇ ਇੰਤਜ਼ਾਰ ਵਿਚ ਬੇਕਾਰ ਬੈਠੇ ਰਹੋਗੇ ?" ਮੈਂ ਕਿਹਾ —"ਹਾਂ ਹਜ਼ੂਰ, ਮੇਰੇ ਲਈ ਬੇਕਾਰ ਬੈਠੇ ਰਹਿਣਾ ਬਹੁਤ ਦੁੱਖਦਾਈ ਹੋ ਗਿਆ ਹੈ" ਸਾਹਬ ਨੇ ਕਿਹਾ —"ਸਹੀ ਗੱਲ ਹੈ, ਨਿਕੰਮਾ ਬਣ ਕੇ ਬੈਠਣਾ ਬਿਮਾਰੀ ਤੋਂ ਵਧ ਦੁਖਦਾਇਕ ਹੁੰਦਾ ਹੈ।" ਕਹਿ ਕੇ, ਉਹ ਚੁੱਪ ਹੋ ਗਏ ਤੇ ਦੇਰ ਤਕ ਸੋਚਦੇ ਰਹੇ ਤੇ ਅਖ਼ੀਰ ਵਿਚ ਆਖਣ ਲੱਗੇ —"ਠੀਕ ਹੈ, ਅਸੀਂ ਚਾਹੁੰਦੇ ਹਾਂ ਕਿ ਫ਼ਿਲਹਾਲ ਤੁਸੀਂ ਡੋਮਪੜਾ ਦੇ ਦੀਵਾਨ ਬਣ ਕੇ ਜਾਓ। ਤੁਹਾਡੀ ਕੀ ਰਾਇ ਹੈ ?" (ਮੈਂ ਮਨ ਹੀ ਮਨ ਹੱਸਿਆ। ਮੇਰੀ ਕੀ ਰਾਇ ਹੋ ਸਕਦੀ ਸੀ ? ਪ੍ਰਾਰਥਨਾ ਤੋਂ ਪਹਿਲਾਂ ਹੀ ਵਰ ਦੀ ਪ੍ਰਾਪਤੀ। ਪਾਗਲ, ਭਾਤ ਖਾਏਗਾ ? ਪੁੱਛਣ ਉੱਤੇ ਝੱਟ ਪੱਟ ਕਹਾਂਗਾ — ਹੱਥ ਕਿੱਥੇ ਧੋਵਾਂ ?) ਤੁਰਤ ਕਿਹਾ —"ਹਾਂ ਹਜ਼ੂਰ, ਕਿਧਰੇ ਵੀ ਭੇਜੋ, ਮੈਂ ਜਾਣ ਲਈ ਤਿਆਰ ਹਾਂ।" ਸਾਹਬ ਨੇ ਕਿਹਾ —"ਤਾਂ ਚਲੋ, ਉਥੇ ਪਹੁੰਚ ਕੇ ਤਿੰਨ ਮਹੀਨੇ ਤਕ ਚੁੱਪਚਾਪ

ਰਹੋ। ਕੁਝ ਕਰਨਾ-ਕਰਾਉਣਾ ਨਹੀਂ। ਤੁਸੀਂ ਉਥੇ ਕੁਝ ਕਰ ਵੀ ਨਹੀਂ ਸਕੋਗੇ। ਪੰਜ ਸਾਲ ਤੋਂ ਰਾਜਾ-ਜਨਤਾ ਵਿਚ ਝਗੜਾ ਚਲ ਰਿਹਾ ਹੈ। ਕਈ ਤਰ੍ਹਾਂ ਦੇ ਝਮੇਲਿਆਂ ਦੀ ਖ਼ਬਰ ਆ ਰਹੀ ਹੈ। ਤੁਸੀਂ ਸਿਰਫ਼ ਇਹ ਵੇਖਣਾ ਹੈ ਕਿ ਝਗੜਾ ਵਧੇ ਨਾ। ਬਸ ਤੁਹਾਡਾ ਇਹੋ ਕੰਮ ਹੈ। ਸਰਕਾਰ ਵਲੋਂ ਮੁਹਰਬੰਦ ਚਿੱਠੀ ਆਈ ਹੈ, ਜਿਵੇਂ ਵੀ ਹੋਵੇ ਇਸ ਸਾਲ ਉਸ ਝਗੜੇ ਦਾ ਕੋਈ ਫ਼ੈਸਲਾ ਹੋ ਜਾਣਾ ਚਾਹੀਦਾ ਹੈ। ਇਕ ਗੱਲ ਹੋਰ — ਉਹ ਰਾਜਾ ਪਾਗਲ ਹੈ। ਹੋ ਸਕਦਾ ਹੈ, ਤਨਖ਼ਾਹ ਦੇਣ ਵਿਚ ਵੀ ਝੰਜਟ ਕਰੇ। ਕੱਲ੍ਹ ਚਿੱਠੀ ਲਿਖ ਕੇ ਤਿੰਨ ਮਹੀਨੇ ਦੀ ਤਨਖ਼ਾਹ ਮੈਂ ਪੇਸ਼ਗੀ ਲੈ ਆਵਾਂਗਾ। ਉਹੀਂ ਰੁਪਏ ਲੈ ਕੇ ਤੁਸੀਂ ਡੋਮਪੜਾ ਲਈ ਰਵਾਨਾ ਹੋ ਜਾਓ। ਜਗਮੋਹਨ ਬਾਬੂ ਨੂੰ ਕਹਿ ਦੇਵਾਂਗਾ ਕਿ ਜਿੰਨੀ ਜਲਦੀ ਹੋ ਸਕੇ ਪੈਸੇ ਲਿਆ ਕੇ ਤੁਹਾਨੂੰ ਦੇ ਦੇਵੇ।" ਉਸ ਵੇਲੇ ਬਾਬੂ ਜਗਮੋਹਨ ਰਾਏ ਕਟਕ ਜ਼ਿਲ੍ਹੇ ਦੇ ਪ੍ਰਮੁੱਖ ਡਿਪਟੀ ਕਲੈਕਟਰ ਸਨ। ਡੋਮਪੜਾ ਨਾਲ ਸੰਬੰਧਿਤ ਪ੍ਰਸੰਗਾਂ ਦਾ ਵਰਣਨ ਕਰਨ ਵਿਚ ਆਸਾਨੀ ਰਹੇ, ਇਸ ਲਈ ਇਥੇ ਉਸ ਝਗੜੇ ਦਾ ਸੰਖੇਪ ਵਿਵਰਣ ਦੇ ਦੇਣਾ ਉਚਿਤ ਰਹੇਗਾ।

ਡੋਮਪੜਾ ਦੇ ਪਹਿਲੇ ਰਾਜਾ ਪੁਰਸ਼ੋਤਮ ਮਾਨ ਸਿੰਘ ਭ੍ਰਮਰਵਰ ਰਾਏ ਨਿਰਸੰਤਾਨ ਸਨ। ਉਨ੍ਹਾਂ ਦੇ ਦਿਹਾਂਤ ਤੋਂ ਬਾਅਦ ਸਰਕਾਰ ਨੇ ਉਨ੍ਹਾਂ ਦੇ ਪਰਿਵਾਰ ਦੇ, ਭਰਾ ਦੇ ਪੁੱਤਰ ਰਾਜਾ ਰਘੂਨਾਥ ਮਾਨ ਸਿੰਘ ਭ੍ਰਮਰਵਰ ਰਾਏ ਨੂੰ ਸਹੀ ਉਤਰਾਧਿਕਾਰੀ ਨਿਸ਼ਚਿਤ ਕੀਤਾ। ਉਸ ਵੇਲੇ ਉਹ ਨਾਬਾਲਿਗ਼ ਸੀ। ਉਨ੍ਹਾਂ ਦਾ ਇਕ ਛੋਟਾ ਭਰਾ ਵੀ ਸੀ। ਸਰਕਾਰ ਉਨ੍ਹਾਂ ਦੋਨਾਂ ਨਾਬਾਲਿਗ਼ਾਂ ਨੂੰ ਪੜ੍ਹਾਣ-ਲਿਖਾਣ ਲਈ ਕਲਕੱਤਾ ਲੈ ਗਈ। ਉਸ ਵੇਲੇ ਨਾਬਾਲਿਗ਼ ਰਾਜ-ਪੁੱਤਰਾਂ ਦੀ ਪੜ੍ਹਾਈ ਲਈ ਕਲਕੱਤੇ ਵਿਚ ਇਕ ਸਕੂਲ ਸੀ। ਮਸ਼ਹੂਰ ਰਾਜਿੰਦਰਪਾਲ ਮਿੱਤਰ ਉਸਦੇ ਨਿਗਰਾਨ ਸਨ।

ਬਾਲਿਗ਼ ਹੋਣ ਤੇ ਰਾਜਾ ਸਾਹਬ ਨੂੰ ਰਾਜਗੱਦੀ ਪ੍ਰਾਪਤ ਹੋਈ। ਉਨ੍ਹਾਂ ਨੇ ਰਾਜ-ਕਾਜ ਸੰਭਾਲਿਆ। ਕੋਰਟ ਆਫ਼ ਵਾਰਡਜ਼ ਵੇਲੇ ਮੈਨੇਜਰ ਨੇ ਬਹੁਤ ਹੀ ਘੱਟ ਮਾਲਗੁਜ਼ਾਰੀ ਲੈ ਕੇ ਜ਼ਮੀਨ ਦਾ ਬੰਦੋਬਸਤ ਕਰ ਦਿੱਤਾ ਸੀ। ਇਸ ਨਾਲ ਕਈ ਸਾਲਾਂ ਤੋਂ ਆਬਾਦ ਜ਼ਮੀਨਾਂ ਨੂੰ ਜਨਤਾ ਬਗ਼ੈਰ ਮਾਲਗੁਜ਼ਾਰੀ ਦਿੱਤੇ ਵਰਤ ਰਹੀ ਸੀ। ਰਾਜਾ ਸਾਹਬ ਦੀ ਇੱਛਾ ਸੀ, ਸਾਰੇ ਇਲਾਕੇ ਵਿਚ ਮਾਪ-ਜੋਖ ਦੁਆਰਾ ਹੱਦਾਂ ਤੈਅ ਕਰ ਕੇ ਉਸ ਤੋਂ ਬਾਅਦ ਕਰ ਲਾਇਆ ਜਾਏ। ਪਰ ਜਨਤਾ ਚਾਹੁੰਦੀ ਸੀ ਕਿ ਪਿਛਲੀ ਦਰ ਤੋਂ ਇੱਕ ਕੌਡੀ ਵੀ ਜ਼ਿਆਦਾ ਨਹੀਂ ਦੇਵੇਗੀ। ਇਸੇ ਕਾਰਣ ਰਾਜੇ ਤੇ ਜਨਤਾ ਵਿਚ ਵਿਵਾਦ ਛਿੜ ਪਿਆ ਸੀ। ਜਨਤਾ ਇਕ ਹੋ ਕੇ ਅੰਦੋਲਨ ਕਰਨ ਲੱਗ ਪਈ ਰਾਜੇ ਦੇ ਸਾਬਕਾ-ਦੀਵਾਨ ਨਿਧੀ ਪਟਨਾਇਕ ਉਸ ਵਿਚ ਸਰਦਾਰ ਬਣੇ। ਪਟਨਾਇਕ ਜੀ ਸਿੱਧੇ-ਸਾਦੇ ਆਦਮੀ ਸਨ ਤੇ ਵਿਦਿਆ-ਬੁੱਧੀ ਵਿਚ ਰਾਮਚੰਦਰ ਦੂਤ ਦੇ ਵੰਸ਼ਜ ਸਨ। ਬਗ਼ਾਵਤੀ ਦਰਬਾਰ ਤੋਂ ਖੁੱਲ੍ਹਮ-ਖੁੱਲ੍ਹਾ ਹੁਕਮ ਜਾਰੀ ਹੋਇਆ ਕਿ ਕੋਈ ਵੀ ਰਾਜੇ ਨੂੰ ਮਾਲਗੁਜ਼ਾਰੀ ਨਹੀਂ ਦੇਵੇਗਾ। ਰਾਜੇ ਦੇ ਮਹਿਲ ਨੂੰ ਕੋਈ ਨਹੀਂ ਜਾਏਗਾ। ਨਾਈਂ ਧੋਬੀ ਬੰਦ (ਹੁੱਕਾ-ਪਾਣੀ ਬੰਦ)। ਸ਼ਾਂਤ-ਸਾਊ ਜਨਤਾ ਦੀ ਬਗ਼ਾਵਤ ਵਿਚ ਸ਼ਾਮਿਲ ਨਾ ਹੋਣ ਦੇ ਕਾਰਣ ਸਰਦਾਰਾਂ ਨੇ ਉਹਨਾਂ ਦਾ ਸਭ ਕੁੱਝ ਲੁਟਵਾਇਆ। ਉਨ੍ਹਾਂ ਨੂੰ ਬੇਰਹਿਮੀ ਨਾਲ ਮਰਵਾਇਆ। ਨੌਕਰ-ਚਾਕਰ ਮਹਿਲ ਛੱਡ ਕੇ ਚਲੇ ਗਏ। ਮਹਿਲ ਦੇ ਅੰਦਰ ਰਹਿਣ ਵਾਲਿਆਂ ਦੇ ਕੱਪੜੇ ਕਟਕ

ਤੋਂ ਧੁਲ ਕੇ ਆਉਣ ਲੱਗ ਪਏ। ਗੜ੍ਹ ਤੋਂ ਕਟਕ ਦੀ ਦੂਰੀ ਵੀਹ ਮੀਲ ਹੈ। ਦੋਨੋਂ ਪਾਸਿਆਂ ਤੋਂ ਫ਼ੌਜਦਾਰੀ ਦੇ ਮੁੱਕਦਮੇ ਕਟਕ ਦੇ ਮੈਜਿਸਟ੍ਰੇਟ ਦੀ ਅਦਾਲਤ ਵਿਚ ਪੇਸ਼ ਹੋਣ ਲੱਗ ਪਏ। ਮੈਜਿਸਟ੍ਰੇਟ ਸਾਹਬ ਨੇ ਰਾਜਾ ਸਾਹਬ ਨੂੰ ਹੁਕਮ ਦਿੱਤਾ —"ਤੁਸੀਂ ਕਿਸੇ ਵੀ ਤਰ੍ਹਾਂ ਜਨਤਾ ਨੂੰ ਮਨਾ ਲਓ। ਬਾਅਦ ਵਿਚ ਹੌਲੀ-ਹੌਲੀ ਵੇਖਿਆ ਜਾਏਗਾ।" ਰਾਜਾ ਸਾਹਬ ਮੰਨੇ ਨਾ ਤਾਂ ਮੈਜਿਸਟ੍ਰੇਟ ਸਾਹਬ ਕਾਫ਼ੀ ਨਾਰਾਜ਼ ਹੋਏ। ਰਾਜਾ ਸਾਹਬ ਤੇ ਕਲੈਕਟਰ ਵਿਚਕਾਰ ਇਸੇ ਕਾਰਣ ਨਾਰਾਜ਼ਗੀ ਪੈਦਾ ਹੋ ਗਈ ਤਾਂ ਜਨਤਾ ਦਾ ਵੀ ਸਾਹਸ ਵਧ ਗਿਆ। ਇਸ ਦੌਰਾਨ ਦੀਵਾਨ ਨਿਧੀ ਪਟਨਾਇਕ ਵਾਰ-ਵਾਰ ਕਲੈਕਟਰ ਸਾਹਬ ਨੂੰ ਮਿਲ ਚੁੱਕੇ ਸਨ ਤੇ ਉਨ੍ਹਾਂ ਨੂੰ ਸਮਝਾਉਂਦੇ ਆ ਰਹੇ ਸਨ ਕਿ ਰਾਜਾ ਪਾਗਲ ਤੇ ਅਤਿਆਚਾਰੀ ਹੈ। ਰਾਜਾ ਸਾਹਬ ਦੀ ਸਥਿਤੀ ਹੌਲੀ-ਹੌਲੀ ਚਿੰਤਾਜਨਕ ਹੁੰਦੀ ਜਾ ਰਹੀ ਸੀ। ਮਾਲਗੁਜ਼ਾਰੀ ਦੀ ਇਕ ਪਾਈ ਵਸੂਲ ਨਹੀਂ ਹੁੰਦੀ ਸੀ। ਹੁਣ ਉਨ੍ਹਾਂ ਵਿਚ ਇਹ ਡਰ ਵੀ ਪੈਦਾ ਹੋਣ ਲੱਗਾ ਸੀ ਕਿ ਕਿਧਰੇ ਕਿਸੇ ਬਹਾਨੇ ਕਲੈਕਟਰ ਸਾਹਬ ਉਨ੍ਹਾਂ ਨੂੰ ਜੇਲ੍ਹ ਨਾ ਭਿਜਵਾ ਦੇਣ। ਕਲਕੱਤਾ ਤੇ ਕਟਕ ਇਨ੍ਹਾਂ ਦੋ ਥਾਵਾ ਵਿਚ ਉਹ ਲੁਕ-ਛੁਪ ਕੇ ਰਹਿਣ ਲੱਗ ਪਏ ਸਨ। ਆਪਣੇ ਖ਼ਰਚ ਤੇ ਮੁਕੱਦਮੇ ਦੇ ਖ਼ਰਚ ਲਈ ਕਰਜ਼ ਵੀ ਵਧਦਾ ਜਾ ਰਿਹਾ ਸੀ। ਉੱਧਰ ਮਹਿਲ ਦੀ ਹਾਲਤ ਵੀ ਦਿਨ ਪ੍ਰਤੀ ਦਿਨ ਨਿੱਘਰਦੀ ਜਾ ਰਹੀ ਸੀ। ਮਹਿਲ ਦੇ ਅੰਦਰ ਬੰਦ, ਬਾਹਰਲੀ ਦੁਨੀਆ ਤੋਂ ਸੰਪਰਕਹੀਣ ਹੋ ਕੇ, ਅੰਨ-ਵਸਤਰ ਨਾ ਹੋਣ ਦਾ ਕਸ਼ਟ ਅਸਹਿ ਹੋ ਗਿਆ, ਤਾਂ ਰਾਜਮਾਤਾ ਤੇ ਰਾਜ ਭਰਾ ਨੇ ਖ਼ੁਰਾਕ-ਪੁਸ਼ਾਕ ਲਈ ਮੈਜਿਸਟ੍ਰੇਟ ਦੇ ਕੋਲ ਸ਼ਿਕਾਇਤ ਕੀਤੀ। ਕਲੈਕਟਰ ਸਾਹਬ ਨੇ ਕਿਹਾ - ਸੱਚ ਹੈ ਰਾਜਾ ਸਿਰਫ ਪਾਗਲ ਹੀ ਨਹੀਂ, ਕਠੋਰ ਵੀ ਹੈ। ਨੌਕਰਾਂ-ਚਾਕਰਾਂ ਦੇ ਵਿਸ਼ਵਾਸਘਾਤ, ਮਾਤਾ ਤੇ ਭਰਾ ਦੀ ਸ਼ਿਕਾਇਤ ਦੇ ਕਾਰਣ ਦਿਨ-ਬਦਿਨ ਕਰਜ਼ ਵਧਦਾ ਗਿਆ। ਤਦ ਰਾਜਾ ਸਾਹਬ ਨਿਰਾਸ਼ ਹੋ ਗਏ। ਸਾਰੇ ਸੰਸਾਰ ਪ੍ਰਤੀ ਅਵਿਸ਼ਵਾਸ ਹੋ ਸਕਦਾ ਹੈ, ਕੋਈ ਭਾਤ ਵਿਚ ਹੀ ਵਿਸ਼ ਦੇ ਦੇਵੇ। ਇਸ ਡਰ ਤੋਂ ਉਹ ਅੰਨ ਤਿਆਗ ਕੇ, ਸਿਰਫ਼ ਭੁੰਨੇ ਹੋਏ ਦਾਣੇ ਖਾ ਕੇ ਤੇ ਦੁੱਧ ਪੀ ਕੇ ਜੀਵਨ ਦੀ ਰੱਖਿਆ ਕਰ ਰਹੇ ਸਨ।

ਕਟਕ ਵਿਚ ਜਦੋਂ ਮੈਨੂੰ ਪਹਿਲੀ ਵਾਰ ਮਿਲੇ ਤਾਂ ਵੇਖਿਆ ਕਿ ਉਹ ਹੱਡੀਆਂ ਦਾ ਢਾਂਚਾ ਜਿਹਾ ਹੀ ਰਹਿ ਗਏ ਸਨ। ਹਰ ਵੇਲੇ ਦੁਰਭਾਵਨਾਵਾਂ ਦੇ ਕਾਰਣ ਮਨ ਤੇ ਸਰੀਰ ਸੜ-ਭੁਜ ਚੁਕਾ ਸੀ। ਕਟਕ ਵਿਚ ਚਾਂਦਨੀ ਚੌਕ ਵਾਲੇ ਉਨ੍ਹਾਂ ਦੇ ਦੋ-ਮੰਜ਼ਿਲੇ ਮਕਾਨ ਦੀ ਬੈਠਕ ਵਿਚ ਅਸੀਂ ਦੋਨੋਂ ਦੋ ਕੁਰਸੀਆਂ ਉੱਤੇ ਬੈਠੇ ਹੋਏ ਸੀ। ਦੋਨਾਂ ਦੇ ਵਿਚਕਾਰ ਸਿਰਫ਼ ਇਕ ਮੇਜ਼ ਕੁ ਦਾ ਫ਼ਰਕ ਸੀ। ਰਾਜਾ ਸਾਹਬ ਮੈਨੂੰ ਤਿੱਖੀ ਨਜ਼ਰ ਨਾਲ ਦੇਖ ਰਹੇ ਸਨ। ਮੇਰੇ ਪ੍ਰਤੀ ਉਨ੍ਹਾਂ ਦੇ ਭਾਵੀ ਵਰਤਾਅ ਤੋਂ ਸਮਝਿਆ, ਉਸ ਵੇਲੇ ਉਹ ਸੋਚ ਰਹੇ ਸਨ ਕਿ ਇਹ ਆਫ਼ਤ ਕਿਥੋਂ ਆ ਟਪਕੀ ? ਇਹ ਜ਼ਰੂਰ ਕਲੈਕਟਰ ਸਾਹਬ ਦਾ ਕੋਈ ਜਾਸੂਸ ਹੈ। ਜ਼ਰੂਰ ਮੈਨੂੰ ਗ੍ਰਿਫ਼ਤਾਰ ਕਰਵਾਉਣ ਆਇਆ ਹੈ। ਉਦੋਂ ਰਾਜਾ ਸਾਹਬ ਦੀ ਨਿੱਘਰਦੀ ਹਾਲਤ ਵੇਖ ਕੇ ਮੇਰੇ ਮਨ ਨੂੰ ਬਹੁਤ ਦੁਖ ਹੋਇਆ। ਸੋਚਣ ਲੱਗਾ, ਇਸ ਮੁਸੀਬਤ ਦੇ ਮਾਰੇ ਰਾਜੇ ਦਾ ਕੋਈ ਉਪਕਾਰ ਕਰ ਸਕਾਂ, ਤਾਂ ਆਪਣਾ ਆਗਮਨ ਸਫ਼ਲ ਹੋਇਆ ਮੰਨਾਂਗਾ।

ਰਾਜਾ ਸਾਹਬ ਨੇ ਮੇਰੀ ਤਿੰਨ ਮਹੀਨਿਆਂ ਦੀ ਤਨਖ਼ਾਹ ਪੇਸ਼ਗੀ ਦੇ ਰੂਪ ਵਿਚ ਦੇ ਦਿੱਤੀ ਸੀ। ਮੈਂ ਜਗਮੋਹਨ ਬਾਬੂ ਤੋਂ ਰੁਪਏ ਲੈ ਲਏ। ਰਾਜਾ ਸਾਹਬ ਦੇ ਛੋਟੇ ਭਰਾ ਮੈਨੂੰ ਗੜ੍ਹ (ਰਾਜਧਾਨੀ) ਪਹੁੰਚਾਣ ਲਈ ਤਿਆਰ ਹੋ ਗਏ। ਜੁਲਾਈ ਜਾਂ ਅਗਸਤ ਦਾ ਮਹੀਨਾ ਸੀ ਸ਼ਾਇਦ ! ਕਾਠਜੋੜੀ ਵਿਚ ਹੜ੍ਹ ਦਾ ਪਾਣੀ ਦੋਨੋਂ ਕਿਨਾਰਿਆਂ ਤੋਂ ਉੱਛਲ ਰਿਹਾ ਸੀ। ਅਸੀਂ ਦੋਨੋਂ ਦੋ ਪਾਲਕੀਆਂ ਵਿਚ ਗੜ੍ਹ ਲਈ ਰਵਾਨਾ ਹੋ ਗਏ। ਸ਼ਾਮ ਨੂੰ ਪਹੁੰਚੇ। ਰਾਜ ਮਹਿਲ ਕਿੱਥੇ ? ਚਾਰੇ ਪਾਸਿਉਂ ਜੰਗਲੀ ਪੇੜ-ਪੌਦਿਆਂ ਨਾਲ ਘਿਰਿਆ ਹੋਇਆ। ਕਈ ਟੁੱਟੇ-ਫੁੱਟੇ ਮਕਾਨ ਤੇ ਇਧਰ-ਉਧਰ ਢਹਿ-ਢੇਰੀ ਹੋਏ ਕਈ ਕੱਚੇ ਘਰਾਂ ਦੇ ਮਲਬੇ।

ਰਾਜ ਮਹਿਲ ਤੋਂ ਮੇਰੇ ਲਈ ਰਾਸ਼ਨ ਸਵੇਰੇ-ਸਵੇਰੇ ਆ ਜਾਂਦਾ ਸੀ। ਮੇਰੇ ਡੇਰੇ ਦੇ ਸਾਹਮਣੇ ਇਕ ਕਾਫੀ ਵੱਡਾ ਅੰਬ ਦਾ ਦਰਖ਼ਤ ਸੀ। ਉਸ ਦੇ ਥੱਲੇ ਚਟਾਈ ਵਿਛਾ ਕੇ ਚੁੱਪਚਾਪ ਬੈਠਾ ਰਹਿੰਦਾ। ਨਿਧੀ ਪਟਨਾਇਕ ਆਦਿ ਪੁਰਾਣੇ ਕਰਮਚਾਰੀਆਂ ਤੇ ਪਿੰਡ ਦੇ ਮੁਖੀ (ਜੋ ਹੁਣ ਬਗ਼ਾਵਤ ਦੇ ਸਰਦਾਰ ਸਨ) ਨੂੰ ਬੁਲਾ ਕੇ ਇਲਾਕੇ ਦੀ ਸਥਿਤੀ ਦੇ ਬਾਰੇ ਜਾਣਕਾਰੀ ਲੈਂਦਾ ਸੀ। ਮੇਰੇ ਗੜ੍ਹ ਪਹੁੰਚਣ ਤੋਂ ਬਾਅਦ ਹੁਣ ਤਕ ਕੋਈ ਖ਼ਾਸ ਝਮੇਲਾ ਨਹੀਂ ਹੋਇਆ ਸੀ। ਮੈਂ ਸਰਕਾਰ ਵਲੋਂ ਆਇਆ ਸੀ, ਇਸ ਲਈ ਸਰਦਾਰਾਂ ਵਿਚ ਵੀ ਕਾਫੀ ਹੱਦ ਤਕ ਸ਼ਾਂਤੀ ਆ ਗਈ ਸੀ।

ਪੰਜ ਸਾਲਾਂ ਤੋਂ ਮਾਲਗੁਜ਼ਾਰੀ ਵਸੂਲੀ ਨਹੀਂ ਗਈ ਸੀ। ਉਸ ਦੇ ਲਈ ਸਰਦਾਰਾਂ ਨੂੰ ਬੁਲਾਇਆ, ਤਾਂ ਉਹ ਸਿਰਫ਼ ਇਕ ਸਾਲ ਦੀ ਮਾਲਗੁਜ਼ਾਰੀ ਦੇਣ ਲਈ ਰਾਜ਼ੀ ਹੋ ਗਏ ਤੇ ਮੈਨੂੰ ਸਮਝਾਉਣ ਲੱਗੇ —"ਤੁਸੀਂ ਹੀ ਸੋਚੋ ਦੀਵਾਨ ਬਾਬੂ ਕਿ ਤੁਹਾਡੇ ਕੋਲ ਇਕ ਦੁਧਾਰੂ ਗਾਂ ਹੈ। ਪੰਜ ਦਿਨ ਉਸ ਦੀ ਧਾਰ ਨਹੀਂ ਕੱਢੋਗੇ ਤੇ ਇਕ ਦਿਨ ਕੱਢਣ ਲੱਗ ਜਾਉ ਤਾ ਕੀ ਪੰਜ ਦਿਨ ਦਾ ਦੁੱਧ ਮਿਲੇਗਾ ਤੁਹਾਨੂੰ ?" ਅਲਗ-ਅਲਗ ਪੁੱਛ ਕੇ ਦੇਖਿਆ, ਸਾਰੇ ਸਰਦਾਰਾਂ ਦੇ ਜਵਾਬ ਲਗਭਗ ਇਕੋ ਜਿਹੇ ਹੀ ਸਨ।

ਹੁਣ ਮੇਰਾ ਕਾਰਜ-ਖੇਤਰ ਸੰਕਟਮਈ ਸੀ। ਕੁਝ ਵੀ ਕਰਨ ਦੀ ਹਿੰਮਤ ਨਹੀਂ ਹੋ ਰਹੀ ਸੀ। ਰਾਜਾ ਤੇ ਜਨਤਾ ਦੋਨਾਂ ਦਾ ਮੇਰੇ ਪ੍ਰਤੀ ਅਵਿਸ਼ਵਾਸ ਸੀ। ਉਧਰੋਂ ਕੋਈ ਕੰਮ ਨਾ ਕਰ ਕੇ, ਸਿਰਫ ਇਲਾਕੇ ਨੂੰ ਸੰਭਾਲ ਕੇ ਰੱਖਣ ਦਾ ਆਦੇਸ਼ ਸੀ ਕਲੈਕਟਰ ਸਾਹਬ ਦਾ। ਮੈਂ ਵਿੱਚ-ਵਿੱਚ ਕਟਕ ਜਾ ਕੇ ਰਾਜਾ ਸਾਹਬ ਨਾਲ ਮੁਲਾਕਾਤ ਕਰ ਆਉਂਦਾ। ਕਈ ਵਿਸ਼ਿਆ ਉੱਤੇ ਸੁਝਾਅ ਦੇਂਦਾ, ਇਜਾਜ਼ਤ ਚਾਹੁੰਦਾ। ਉਹਨਾਂ ਵਲੋਂ ਸਿਰਫ਼ ਨਾ ਜਾਂ ਹਾਂ ਵਿਚ ਜਵਾਬ ਮਿਲਦਾ। ਪਰ ਉਹ ਵੀ ਸਹਿਜਤਾ ਨਾਲ ਨਹੀਂ। ਰਾਜਾ ਸਾਹਬ ਕਾਫ਼ੀ ਸੋਚ-ਵਿਚਾਰ ਦੇ ਬਾਅਦ ਇਕ ਜਵਾਬ ਦੇਂਦੇ। ਹਰ ਵਿਸ਼ੇ ਤੇ ਮੇਰੇ ਪ੍ਰਤੀ ਉਨ੍ਹਾਂ ਦਾ ਅਵਿਸ਼ਵਾਸ ਸੀ।

ਦਸੰਬਰ ਦੇ ਅਖ਼ੀਰ ਵਿਚ ਸਾਹਬ ਕਟਕ ਤੋਂ ਡੋਮਪੜਾ ਦੇ ਦੌਰੇ ਤੇ ਨਿਕਲੇ। ਪਹਿਲਾ ਪੜਾਅ ਪਿਆ ਕਟਕ-ਬਾਆਂਗਾ ਸਰਹੱਦ ਦੇ ਬਾਆਂਗਾ ਪਿੰਡ ਵਿਚ। ਸਾਹਬ ਦੇ ਨਾਲ ਸਨ ਵੀਹ ਕਾਂਸਟੇਬਲ, ਜ਼ਿਲ੍ਹਾ ਸੁਪਰਿੰਟੈਂਡੈਂਟ ਸਾਹਬ, ਇਕ ਐਡੀਸ਼ਨਲ ਮੈਜਿਸਟ੍ਰੇਟ, ਪੇਸ਼ਕਾਰ, ਮੁਨਸ਼ੀ, ਕਰਮਚਾਰੀ ਤੇ ਚਪੜਾਸੀ ਆਦਿ ਕਰੀਬ ਸੌ ਤੋਂ ਜ਼ਿਆਦਾ ਆਦਮੀ। ਪਹਿਲਾਂ ਤੋਂ ਇਤਲਾਹ ਮਿਲ ਜਾਣ ਕਰਕੇ ਮੈਂ ਸਾਰੀ ਵਿਵਸਥਾ ਕੀਤੀ ਹੋਈ

ਸੀ। ਡੋਮਪੜਾ ਵਿਚ ਕੋਈ ਚੀਜ਼ ਮਿਲਦੀ ਨਹੀਂ ਸੀ। ਸਰਕਾਰੀ ਲੋਕਾਂ ਲਈ ਕਿਸੇ ਵੀ ਚੀਜ਼ ਵਿਚ ਕਮੀ ਨਾ ਹੋਵੇ, ਉਸ ਦੀ ਨਿਗਰਾਨੀ ਕਰਨਾ ਹੀ ਉਦੋਂ ਮੇਰਾ ਕਰਤੱਵ ਬਣ ਗਿਆ ਸੀ।

ਰਾਜਾ ਸਾਹਬ ਵੀ ਬਾਆਂਰਾ ਪਿੰਡ ਵਿਚ ਮੌਜੂਦ ਸਨ। ਪਰ ਉਹ ਨਾ ਕੁਝ ਸਮਝਦੇ ਸਨ, ਨਾ ਹੀ ਸੁਣਦੇ ਸਨ। ਜਿਵੇਂ ਇਹ ਕੰਮ ਉਨ੍ਹਾਂ ਦਾ ਨਹੀਂ, ਮੇਰਾ ਸੀ। ਉਨ੍ਹਾਂ ਨੇ ਕੁਝ ਕਰਨਾ-ਕਰਾਉਣਾ ਨਹੀਂ ਸੀ। ਸਾਹਬ ਦੇ ਕੁੱਤੇ ਤੋਂ ਲੈ ਕੇ ਸਿਰਸ਼ਤਾਦਾਰ ਤਕ ਲਈ ਰਸੋਈ ਦਾ ਇੰਤਜ਼ਾਮ ਕਰਨਾ ਹੋਏਗਾ। ਉਸ ਤੋਂ ਇਲਾਵਾ ਮੂਲ ਰੂਪ ਵਿਚ ਮੁਕੱਦਮੇ ਬਾਰੇ ਵੀ ਸੋਚਣਾ ਹੋਏਗਾ। ਦਿਨ-ਰਾਤ ਕੰਮ ਹੀ ਕੰਮ, ਸਹਾਇਤਾ ਦੇਣ ਵਾਲਾ ਕੋਈ ਨਹੀਂ ਸੀ। ਹਾਕਿਮਾਂ ਦੇ ਰੰਗ-ਢੰਗ ਦੇਖ ਮੇਰਾ ਦਿਲ ਕੰਬਣ ਲੱਗ ਪੈਂਦਾ ਸੀ। ਸਰਕਾਰ ਵਲੋਂ ਸਖ਼ਤ ਤਾਕੀਦ ਸੀ ਕਿ ਕਿਸੇ ਤਰ੍ਹਾਂ ਡੋਮਪੜਾ ਦਾ ਫੈਸਲਾ ਕਰਨਾ ਹੀ ਹੋਏਗਾ। ਹੁਣ ਸਮੱਸਿਆ ਸਾਹਮਣੇ ਆਈ। ਹੋ ਸਕਦਾ ਹੈ ਰਾਜੇ ਦੀ ਅਯੋਗਤਾ ਦੇ ਕਾਰਣ ਸਰਕਾਰ ਉਸ ਨੂੰ ਆਪਣੇ ਖ਼ਾਸ ਅਖ਼ਤਿਆਰ ਵਿਚ ਲੈ ਲਵੇ, ਕਿਉਂਕਿ ਰਾਜਾ ਸਾਹਬ ਮੈਜਿਸਟ੍ਰੇਟ ਦੀ ਨਾ ਸੁਣਨ ਤਾਂ ਉਨ੍ਹਾਂ ਦੇ ਵਿਰੁੱਧ ਰਿਪੋਟ ਹੋਣੀ ਇੱਕ ਤਰ੍ਹਾਂ ਨਾਲ ਨਿਸ਼ਚਿਤ ਸੀ। ਆਤਮਪੱਖ ਦਾ ਸਮਰਥਨ ਕਰਨ ਵਾਲਾ ਕੋਈ ਨਹੀਂ ਸੀ। ਨਾਲ ਹੀ ਮੇਰੇ ਪ੍ਰਤੀ ਉਨ੍ਹਾਂ ਦੇ ਮਨ ਵਿਚ ਗਹਿਰਾ ਸੰਦੇਹ ਸੀ। ਰਾਜਾ ਸਾਹਬ ਛੁਪ ਕੇ ਇਕ ਬੰਦੇ ਦੀ ਝੌਂਪੜੀ ਵਿਚ ਚੁੱਪਚਾਪ ਬੈਠੇ ਸਨ। ਮੈਂ ਉਨ੍ਹਾਂ ਨੂੰ ਕਈ ਤਰ੍ਹਾਂ ਦੇ ਉਦਾਹਰਣਾਂ ਨਾਲ ਸਮਝਾਉਣ ਦੀ ਕੋਸ਼ਿਸ਼ ਕੀਤੀ, ਨਿਮਰਤਾ ਨਾਲ ਹੱਥ ਜੋੜ ਕੇ ਪ੍ਰਾਰਥਨਾ ਕੀਤੀ, ਡਰਾਇਆ, ਅੰਤ ਵਿਚ ਮਜਬੂਰ ਹੋ ਕੇ ਬੇਇੱਜ਼ਤੀ ਵੀ ਕੀਤੀ। ਫਿਰ ਵੀ ਉਹੀ ਗੱਲ; "ਮਾਲਗੁਜ਼ਾਰੀ ਵਧਾ ਕੇ ਬੰਦੋਬਸਤ ਜ਼ਰੂਰ ਹੋਏਗਾ।" ਮੈਂ ਉਨ੍ਹਾਂ ਨੂੰ ਸਪਸ਼ਟ ਤੌਰ 'ਤੇ ਕਹਿ ਦਿਤਾ, "ਤੁਸੀਂ ਰਾਇ ਨਹੀਂ ਬਦਲਦੇ ਤਾਂ ਸਰਕਾਰ ਇਲਾਕੇ ਨੂੰ ਖ਼ਾਸ ਮਹਾਲ ਐਲਾਨ ਕਰ ਦੇਵੇਗੀ।" ਰਾਜਾ ਸਾਹਬ ਨੇ ਅਡੋਲ ਤੇ ਦ੍ਰਿੜ੍ਹ ਸੁਰ ਵਿਚ ਜਵਾਬ ਦਿੱਤਾ —'ਹੋ ਜਾਣ ਦਿਓ।' ਰਾਜਾ ਸਾਹਬ ਦੀਆਂ ਗੱਲਾਂ ਬਹੁਤ ਹੀ ਘੱਟ ਤੇ ਸੰਖੇਪ ਹੁੰਦੀਆਂ ਸਨ। ਰਾਜਾ ਸ਼ਾਹਬ ਇਹ ਤਿੰਨ ਸ਼ਬਦ ਆਖ ਕੇ ਦ੍ਰਿੜ੍ਹ ਦ੍ਰਿਸ਼ਟੀ ਨਾਲ ਮੇਰੀ ਵਲ ਵੇਖਣ ਲੱਗ ਪਏ। ਮੈਂ ਸਮਝ ਗਿਆ, ਉਨ੍ਹਾਂ ਦਾ ਮਤਲਬ ਸੀ, ਜੇ ਮੇਰੀ ਗੱਲ ਹੀ ਨਾ ਰਹੀ, ਤਾਂ ਜਨਤਾ ਦੇ ਕਾਰਣ ਮੇਰੀ ਹਾਰ ਹੋਈ ਸਮਝੋ। ਤਦ ਰਾਜੇ ਦੀ ਲੋੜ ਹੀ ਕੀ ਹੈ ? ਅਸੀਂ ਦੋਵੇਂ ਇਕ-ਦੂਜੇ ਨੂੰ ਦੇਖਦੇ ਹੋਏ ਬੈਠੇ ਰਹੇ। ਪਲ ਭਰ ਲਈ ਮੈਂ ਮਨ ਹੀ ਮਨ ਉਨ੍ਹਾਂ ਦੀ ਪ੍ਰਸ਼ੰਸਾ ਕੀਤੀ। ਖੱਤਰੀ ਇਸ ਨੂੰ ਕਹਿੰਦੇ ਹਨ। ਪਰ ਦੂਸਰੇ ਹੀ ਪਲ ਮਨ ਵਿਚ ਉਨ੍ਹਾਂ ਪ੍ਰਤੀ ਉਪਰਾਮਤਾ ਜਾਗੀ। ਸੋਚਿਆ, ਉਨ੍ਹਾਂ ਦਾ ਇਹ ਸਾਹਸ ਵਿਅਰਥ ਹੀ ਹੈ। ਇਸ ਤੋਂ ਬਾਅਦ ਉਨ੍ਹਾਂ ਨੂੰ ਸਾਹਬ ਨਾਲ ਮਿਲਣ ਦੀ ਬੇਨਤੀ ਕੀਤੀ। ਰਾਜਾ ਸਾਹਬ ਨੇ ਥੋੜ੍ਹੀ ਉੱਚੀ ਆਵਾਜ਼ ਵਿਚ 'ਨਾਂਹ' 'ਚ ਜਵਾਬ ਦਿੱਤਾ। 'ਮੈਂ' 'ਨਾਂਹ' ਸ਼ਬਦ ਦਾ ਸਹੀ ਅਰਥ ਸਮਝ ਗਿਆ — ਮੁਕੱਦਮਾ ਚਲ ਰਿਹਾ ਹੈ, ਨਿਆਂ ਲਈ, ਮੈਂ ਕਿਉਂ ਜਾਵਾਂ ਖ਼ੁਸ਼ਾਮਦ ਕਰਨ ?

ਪੋਹ ਦਾ ਮਹੀਨਾ ਸੀ। ਸਾਹਬ ਲੋਕਾਂ ਦੇ ਬਾਆਂਰਾ ਪਿੰਡ ਵਿਚ ਪਹੁੰਚਦੇ ਹੀ ਬੇਮੌਸਮ ਦੀ ਵਰਖਾ ਤੇ ਨਾਲ ਤੂਫ਼ਾਨੀ ਹਵਾ ਇਕਦਮ ਚਲਣ ਲੱਗ ਪਈ ਸੀ। ਸਾਰੇ ਆਪਣੀ-

ਆਪਣੀ ਜਗ੍ਹਾ ਚੁੱਪਚਾਪ ਬੈਠੇ ਰਹੇ। ਮੈਂ ਇਕੱਲਾ ਪਾਣੀ-ਚਿੱਕੜ ਵਿਚ ਇਧਰ-ਉਧਰ ਦੌੜ-ਭੱਜ ਕਰ ਰਿਹਾ ਸੀ। ਸ਼ਾਮ ਵੇਲੇ ਕਲੈਕਟਰ ਸਾਹਬ ਨੂੰ ਮਿਲਣ ਗਿਆ। ਦੂਸਰੀਆਂ ਗੱਲਾਂ ਤੋਂ ਬਾਅਦ ਡੋਮਪੜਾ ਦੀ ਬਗ਼ਾਵਤ ਬਾਰੇ ਗੱਲ ਛਿੜੀ। ਉਸ ਵੇਲੇ ਸਾਹਬ ਨੂੰ ਮੈਂ ਜੋ ਸੂਚਨਾ ਦਿੱਤੀ ਉਹ ਸੰਖੇਪ ਵਿਚ ਇਸ ਤਰ੍ਹਾਂ ਹੈ —"ਮੈਂ ਕਰੀਬ ਚਾਰ ਮਹੀਨਿਆਂ ਤੋਂ ਡੋਮਪੜਾ ਗੜ੍ਹ ਵਿਚ ਰਹਿ ਕੇ ਅੰਦਰੂਨੀ ਮਾਮਲਿਆਂ ਦੀ ਬਾਰੀਕੀ ਨਾਲ ਛਾਣਬੀਣ ਕੀਤੀ ਹੈ। ਵੀਹ ਸਾਲ ਪਹਿਲਾਂ ਇੱਥੇ ਬੰਦੋਬਸਤ ਦਾ ਕੰਮ ਸ਼ੁਰੂ ਹੋਇਆ ਸੀ।

ਇਸ ਵਿਚਕਾਰ ਕਈ ਖ਼ਾਲੀ ਪਈਆਂ ਜ਼ਮੀਨਾਂ ਆਬਾਦ ਹੋ ਗਈਆਂ ਹਨ। ਪਹਿਲਾਂ ਕਾਫੀ ਘੱਟ ਮਾਲਗੁਜ਼ਾਰੀ ਲਗਾ ਕੇ ਬੰਦੋਬਸਤ ਹੋਇਆ ਸੀ। ਰਾਜਾ ਸਾਹਬ ਚਾਹੁੰਦੇ ਸਨ ਕਿ ਨਵੇਂ ਸਿਰੇ ਤੋਂ ਬੰਦੋਬਸਤ ਹੋਵੇ, ਜ਼ਮੀਨ ਦੀ ਮਾਪ-ਜੋਖ ਲਈ ਲਾਗੂ ਕਾਨੂੰਨ ਮੁਤਾਬਿਕ ਚੌਗਿਰਦੇ ਦੀ ਜਾਂਚ ਅਰਥਾਤ ਜਿਵੇਂ ਤਿਗਰੀਆ, ਖ਼ਾਸ ਮਹਾਲ ਬਾਂਕੀ, ਖੋਰਧਾ, ਮੋਗਲਬੰਦੀ, ਨਰਾਜ ਆਦਿ ਇਲਾਕਿਆਂ ਵਿਚ ਹੋਈ ਹੈ, ਉਸੇ ਤਰ੍ਹਾਂ ਹੋਵੇ ਤੇ ਉਸੇ ਦੇ ਮੁਤਾਬਿਕ ਲਗਾਨ ਨਿਯਤ ਹੋਵੇ। ਪਰ ਰਾਜਾ ਸਾਹਬ ਦਾ ਇਕੱਠਿਆਂ ਪੂਰਾ ਲਗਾਨ ਲਾਉਣ ਦਾ ਵਿਚਾਰ ਨਹੀਂ ਹੈ। ਸਿਰਫ਼ ਪ੍ਰਤੀ ਮਾਣ (ਵਿਘਾ-ਏਕੜ ਵਰਗਾ ਮਾਪ) ਦੇ ਪੈਸੇ ਜ਼ਿਆਦਾ ਲਾਉਣ ਬਾਰੇ ਸੋਚਿਆ ਹੈ। ਹਜ਼ੂਰ ਦੇ ਹੁਕਮ ਮੁਤਾਬਿਕ ਉਨ੍ਹਾਂ ਨੇ ਬੰਦੋਬਸਤ ਕਰਵਾਇਆ ਸੀ, ਪਰ ਮੁਖੀਆਂ ਨੇ ਜ਼ਮੀਨ ਨਾਪਣ ਹੀ ਨਹੀਂ ਦਿਤੀ। ਹੁਣ ਜਿਹੜਾ ਝਗੜਾ ਚਲ ਰਿਹਾ ਹੈ ਉਹ ਰਾਜਾ-ਜਨਤਾ ਦੇ ਵਿਚਕਾਰ ਦਾ ਵਿਵਾਦ ਨਹੀਂ ਹੈ, ਸਿਰਫ ਮੁਖੀਆਂ ਤੇ ਪੁਰਾਣੇ ਕਰਮਚਾਰੀਆਂ ਦੀ ਚਾਲ ਹੈ। ਹਾਲ ਵਿਚ ਆਬਾਦ ਹੋਈਆਂ ਜ਼ਮੀਨਾਂ ਨੂੰ ਜਨਤਾ ਬਿਨ੍ਹਾਂ ਲਗਾਨ ਦਿਤੇ ਇਸਤੇਮਾਲ ਨਹੀਂ ਕਰ ਰਹੀ। ਉਨ੍ਹਾਂ ਤੋਂ ਲਗਾਨ ਵਸੂਲ ਕਰ ਕੇ ਮੁਖੀਏ ਤੇ ਪੁਰਾਣੇ ਕਰਮਚਾਰੀ ਆਪ ਹੜੱਪ ਰਹੇ ਹਨ।

ਇਸ ਝਗੜੇ ਕਾਰਣ ਇਸ ਵਾਰ ਰਾਜਾ ਤੇ ਜਨਤਾ ਦੋਨੋਂ ਪੱਖਾਂ ਲਈ ਬੇਹੱਦ ਕਸ਼ਟ ਦਾ ਵੇਲਾ ਆਇਆ ਹੋਇਆ ਹੈ। ਮੈਂ ਦੇਖਿਆ ਕਿ ਪੜ੍ਹੇ-ਲਿਖੇ ਰਾਜਾ ਸਾਹਬ ਦੇ ਪ੍ਰਤੀ ਕਿਸੇ ਤਰ੍ਹਾਂ ਦਾ ਵੈਰ-ਵਿਰੋਧ ਦਾ ਭਾਵ ਨਹੀਂ ਰੱਖਦੇ। ਪੰਜ ਸਾਲਾਂ ਤੋਂ ਜਨਤਾ ਲਗਾਨ ਨਹੀਂ ਦੇ ਰਹੀ। ਪਰ ਰਾਜਾ ਸਾਹਬ ਕਰਜ਼ ਚੁੱਕ ਕੇ ਮਾਲਗੁਜ਼ਾਰੀ ਦਾਖ਼ਿਲ ਕਰ ਰਹੇ ਹਨ। ਰਾਜਾ ਸਾਹਬ ਦੀ ਆਰਥਿਕ ਸਥਿਤੀ ਹੁਣ ਅਜਿਹੀ ਹੈ ਕਿ ਸਿਰਫ ਰਾਜਾ ਨੂੰ ਹੀ ਨਹੀਂ ਰਾਜਮਾਤਾ, ਰਾਜਭਗਾ, ਤੇ ਮਹਿਲ ਦੇ ਦਾਸ-ਦਾਸੀਆਂ ਨੂੰ ਵੀ ਅੰਨ-ਵਸਤਰ ਲਈ ਕਸ਼ਟ ਭੋਗਣਾ ਪੈ ਰਿਹਾ ਹੈ। ਹੁਣ ਜੇ ਹਜ਼ੂਰ ਪ੍ਰਤੀ ਮਾਣ ਦੋ ਪੈਸੇ ਜ਼ਿਆਦਾ ਲਗਾਨ ਨਾਲ ਬੰਦੋਬਸਤ ਕਰਨ ਦਾ ਹੁਕਮ ਦੇ ਦੇਣ ਤਾਂ ਸਾਰਾ ਝਗੜਾ ਨਿੱਬੜ ਜਾਏਗਾ। ਜਨਤਾ ਵੀ ਬੰਦੋਬਸਤ ਲਈ ਰਜ਼ਾਮੰਦੀ ਦੇ ਦੇਵੇਗੀ।"

ਸਾਹਬ ਨੇ ਮੇਰੀਆਂ ਸਾਰੀਆਂ ਗੱਲਾਂ ਸ਼ਾਂਤ ਮਨ ਨਾਲ ਸੁਣੀਆਂ। ਅਖ਼ੀਰ ਵਿਚ ਉਨ੍ਹਾਂ ਨੇ ਕਿਹਾ —"ਬਾਬੂ ਬੰਦੋਬਸਤ ਦੇ ਬਾਰੇ ਵਿਚ ਜੋ ਕੁਝ ਤੁਸੀਂ ਕਿਹਾ, ਉਹ ਸਭ ਠੀਕ ਹੈ। ਕਿਸੇ ਵੀ ਤਰ੍ਹਾਂ ਬੰਦੋਬਸਤ ਦਾ ਕੰਮ ਇਸੇ ਸਾਲ ਕਰ ਦੇਵਾਂਗੇ ਪਰ ਲਗਾਨ ਜ਼ਿਆਦਾ ਨਹੀਂ ਲਗਾਵਾਂਗੇ। ਅਸੀਂ ਜਨਤਾ ਨੂੰ ਕਹਿ ਚੁੱਕੇ ਹਾਂ ਕਿ ਲਗਾਨ ਨਹੀਂ ਵਧਾਵਾਂਗੇ।"

ਜਾਨ ਬੀਮਜ਼ ਇਕ ਅਸਾਧਾਰਣ ਵਿਦਵਾਨ, ਜਨਤਾ ਦੇ ਹਿਤੂ, ਉਤਕਲ ਦੀ ਉੱਨਤੀ

ਕਰਨ ਵਾਲੇ ਵਿਅਕਤੀ ਤੇ ਗ਼ਰੀਬਾਂ ਦੇ ਮਾਈ-ਬਾਪ ਸਨ। ਪਰ ਉਨ੍ਹਾਂ ਵਿਚ ਇਕ ਦੋਸ਼ ਸੀ — ਚੰਗਾ ਹੋਵੇ ਜਾਂ ਬੁਰਾ ਇਕ ਵਾਰ ਜਿਹੜਾ ਹੁਕਮ ਦੇ ਦਿੱਤਾ, ਉਸ ਨੂੰ ਕਿਸੇ ਤਰ੍ਹਾਂ ਬਦਲਦੇ ਨਹੀਂ ਸਨ। ਇਸ ਲਈ ਮੈਂ ਉਨ੍ਹਾਂ ਨੂੰ ਜ਼ਿਆਦਾ ਕੁਝ ਵੀ ਨਾ ਕਿਹਾ ਤੇ ਵਿਦਾ ਲੈ ਕੇ ਵਾਪਸ ਆ ਗਿਆ। ਰਾਤ ਨੂੰ ਰਾਜਾ ਸਾਹਬ ਨੂੰ ਮਿਲ ਕੇ ਉਨ੍ਹਾਂ ਨੂੰ ਸਾਹਬ ਦੇ ਮਨੋਭਾਵਾਂ ਬਾਰੇ ਦੱਸਿਆ। ਰਾਜਾ ਸਾਹਬ ਨੇ ਜਵਾਬ ਵਿਚ ਆਖਿਆ — "ਦੀਵਾਨ ਬਾਬੂ, ਮੈਂ ਤੁਹਾਨੂੰ ਜੋ ਆਖਿਆ ਹੈ, ਉਹੀ ਹੋਵੇਗਾ। ਤੁਸੀਂ ਦੋ ਪੈਸੇ ਜ਼ਿਆਦਾ ਲਗਵਾ ਕੇ ਲਗਾਨ ਨਿਯਤ ਕਰਵਾ ਦਿਓ। ਪਿੰਡਾਂ ਵਿਚ ਪੰਜ ਸਾਲ ਦਾ ਲਗਾਨ ਬਕਾਇਆ ਪਿਆ ਹੈ। ਤੁਸੀਂ ਉਸ ਨੂੰ ਵਸੂਲ ਵਰ ਲਵੋ, ਅਸੀਂ ਉਸ ਵਿਚੋਂ ਇਕ ਕਾਣੀ ਕੌਡੀ ਤਕ ਵੀ ਨਹੀਂ ਲਵਾਂਗੇ।"

'ਉਸ ਵੇਲੇ ਰਾਜਾ ਸਾਹਬ ਦੀ ਮਾੜੀ ਹਾਲਤ ਦੇਖ ਕੇ ਮਨ ਬਹੁਤ ਦੁਖੀ ਹੋਇਆ। ਉਹ ਇਕ ਛੋਟੇ-ਜਿਹੇ ਟੁੱਟੇ-ਫੁੱਟੇ ਮਕਾਨ ਦੇ ਇਕ ਕੋਨੇ ਵਿਚ ਚੁੱਪਚਾਪ ਬੈਠੇ ਹੋਏ ਸਨ। ਮਿੱਟੀ ਦੇ ਦੀਵੇ ਦੀ ਲੋਅ ਟਿਮਟਿਮਾ ਰਹੀ ਸੀ। ਰਾਜਾ ਸਾਹਬ ਦੇ ਨਾਲ ਸਿਰਫ ਦੋ ਹੀ ਨੌਕਰ ਸਨ। ਹਾਏ, ਇਹ ਇਲਾਕਾ ਕੀ 'ਖ਼ਾਸ' ਹੋ ਜਾਏਗਾ ? ਕੀ ਰਾਜਾ ਸਾਹਬ ਮੁਸੀਬਤ 'ਚੋਂ ਨਿਕਲਣਗੇ ਨਹੀਂ ?

ਬਾਆਂਰਾ ਪਿੰਡ ਦੀ ਦੱਖਣੀ ਦਿਸ਼ਾ ਵਿਚ ਪਿੰਡ ਨਾਲ ਲੱਗਦੀ ਕਟਕ ਤੋਂ ਬਾਂਕੀ ਜਾਣ ਵਾਲੀ ਸੜਕ ਸੀ। ਸੜਕ ਦੇ ਦੱਖਣ ਵੱਲ ਮਹਾਦੇਵ ਜੀ ਦਾ ਮੰਦਰ ਸੀ। ਖਪਰੈਲ ਵਾਲੇ ਇਕ ਘਰ ਨੂੰ ਹੀ ਮੰਦਰ ਬਣਾਇਆ ਗਿਆ ਸੀ। ਸੁਣਿਆ ਸੀ, ਮੰਦਰ ਦੇ ਅੰਦਰ ਸੱਪ ਹੈ। ਕਟਕ ਆਉਂਦੇ-ਜਾਂਦੇ ਮੈਨੂੰ ਕਈ ਵਾਰ ਉਸ ਪਿੰਡ ਵਿਚ ਠਹਿਰਨਾ ਪਿਆ ਸੀ। ਮੈਂ ਸੱਪ ਦੇ ਡਰ ਤੋਂ ਰਾਤ ਵੇਲੇ ਮੰਦਰ ਵਲ ਕਦੇ ਨਹੀਂ ਜਾਂਦਾ ਸੀ। ਉਥੇ ਰਾਤ ਨੂੰ ਕੋਈ ਵੀ ਨਹੀਂ ਰਹਿੰਦਾ ਸੀ। ਹੋਰ ਕਿਤੇ ਥਾਂ ਨਾ ਹੋਣ ਦੇ ਕਾਰਣ ਅੱਜ ਉਹੀ ਮੰਦਰ ਮੇਰੇ ਰਹਿਣ ਦਾ ਟਿਕਾਣਾ ਬਣਿਆ ਹੋਇਆ ਸੀ। ਦਿਨ ਭਰ ਦੇ ਸਾਰੇ ਕੰਮ ਖ਼ਤਮ ਕਰ ਕੇ ਮੰਦਰ ਦੇ ਸਾਹਮਣੇ ਵਾਲੇ ਖੁੱਲ੍ਹੇ ਘਰ ਵਿਚ ਸ਼ਿਵ-ਵਾਹਣ ਪੱਥਰ ਦੀ ਢੋਹ ਲਾ ਕੇ ਸੌਂ ਗਿਆ। ਪਰ ਉਸ ਦਿਨ ਮਨ ਵਿਚ ਸੱਪ ਦਾ ਡਰ ਹੀ ਨਾ ਰਿਹਾ। ਰਾਤ ਭਰ ਬਾਹਰ ਵਰਖਾ 'ਤੇ ਤੂਫਾਨ ਚੱਲਦਾ ਰਿਹਾ। ਏਧਰ ਮਨ ਵਿਚ ਵੀ ਨਿਰੰਤਰ ਤੂਫ਼ਾਨ ਚਲ ਰਿਹਾ ਸੀ। ਉਸ ਨਾਲ ਕੀ ਨੀਂਦ ਆਉਂਦੀ ! ਬਿਸਤਰ ਤੇ ਪਏ-ਪਏ ਉਪਾਅ ਸੋਚ ਰਿਹਾ ਸੀ ਕਿ ਅਚਾਨਕ ਉਪਾਅ ਦੀ ਇਕ ਹਲਕੀ ਜਿਹੀ ਕਿਰਨ ਮਨ ਵਿਚ ਰੌਸ਼ਨ ਹੋ ਉੱਠੀ।

'ਸਾਰੇ ਇਲਾਕੇ ਦੇ ਮੁਖੀਆਂ ਦੇ ਨਾਂ ਸਰਕਾਰ ਵਲੋਂ ਸੰਮਨ ਜਾਰੀ ਹੋ ਗਿਆ ਸੀ। ਅੱਜ ਸ਼ਾਮ ਦੇ ਚਾਰ ਵਜੇ ਸਾਰੀ ਜਨਤਾ ਤੇ ਮੁਖੀਏ ਕਚਹਿਰੀ ਵਿਚ ਹਾਜ਼ਿਰ ਹੋਣਗੇ। ਅੱਜ ਪੰਜ ਸਾਲਾਂ ਦੇ ਝਗੜੇ ਦਾ ਅੰਤ ਹੋਏਗਾ ਤੇ ਰਾਜਾ ਸਾਹਬ ਦੇ ਭਾਗਾਂ ਦੀ ਪਰੀਖਿਆ ਹੋਏਗੀ।

ਬਾਆਂਰਾ ਪਿੰਡ ਦੇ ਨੇੜੇ ਭਗੀਪੁਰ ਤੇ ਸ਼ਅਲਬਾਂਕ ਆਦਿ ਪਿੰਡਾਂ ਦੀ ਜਨਤਾ ਰਾਜੇ ਦੇ ਪੱਖ ਵਿਚ ਸੀ। ਸਵੇਰ ਹੁੰਦੇ ਹੀ ਉਨ੍ਹਾਂ ਪਿੰਡਾਂ ਤੋਂ ਸਿਪਾਹੀ ਭੇਜ ਕੇ ਮੁਖੀਏ ਤੇ ਚੁਣੇ ਹੋਏ ਪ੍ਰਮੁੱਖ ਲੋਕਾਂ ਨੂੰ ਬੁਲਾ ਭੇਜਿਆ। ਦਿਲਾਸਾ ਦੇ ਕੇ ਉਨ੍ਹਾਂ ਨੂੰ ਬੜਾ ਸਮਝਾ

ਕੇ ਕਿਹਾ —"ਤੁਸੀਂ ਲੋਕ ਹਮੇਸ਼ਾ ਰਾਜ-ਭਗਤ ਰਹੇ ਹੋ। ਰਾਜਾ ਸਾਹਬ ਤੁਹਾਡੇ ਲੋਕਾਂ ਦੀ ਬੜੀ ਪ੍ਰਸੰਸਾ ਕਰਦੇ ਹਨ। ਜੇ ਅੱਜ ਤੁਸੀਂ ਰਾਜਾ ਸਾਹਬ ਲਈ ਕਚਹਿਰੀ ਵਿਚ ਸਿਰਫ਼ ਇਕੋ ਹੀ ਗੱਲ ਕਹੋਗੇ, ਤਾਂ ਰਾਜਾ ਸਾਹਬ ਤੁਹਾਨੂੰ ਹਮੇਸ਼ਾ ਲਈ ਯਾਦ ਰੱਖਣਗੇ, ਜਾਗੀਰੀ ਜ਼ਮੀਨ ਵਿਚੋਂ ਹਰ ਇਕ ਨੂੰ ਦਸ-ਦਸ ਮਾਣ ਜ਼ਮੀਨ ਦੇਣਗੇ ਤੇ ਉਸ ਦੇ ਲਈ ਤੁਹਾਨੂੰ ਇਕ ਪਾਈ ਵੀ ਨਹੀਂ ਦੇਣੀ ਪਏਗੀ।"

ਸਾਰਿਆਂ ਨੇ ਰੌਲਾ ਪਾਉਂਦਿਆਂ ਕਿਹਾ, 'ਕਹੋ, ਕਹੋ ਦੀਵਾਨ ਬਾਬੂ ਜੋ ਤੁਸੀਂ ਕਹੋਗੇ, ਅਸੀਂ ਉਹ ਕਰਾਂਗੇ।'

ਮੈਂ ਕਿਹਾ "ਕਚਹਿਰੀ ਵਿਚ ਤੁਸੀਂ ਲੋਕ ਸਾਹਬ ਨੂੰ ਸਿਰਫ ਇਹੀਂ ਕਹਿਣਾ ਕਿ ਹਜ਼ੂਰ 'ਤੁਸੀਂ ਜਿਨ੍ਹਾਂ ਨੂੰ ਦੀਵਾਨ ਬਣਾ ਕੇ ਭੇਜਿਆ ਹੈ, ਅਸੀਂ ਉਨ੍ਹਾਂ ਨੂੰ ਵਿਚੋਲਾ ਮੰਨਦੇ ਹਾਂ। ਤੁਸੀਂ ਹੁਕਮ ਕਰ ਦਿਓ, ਉਹ ਸਾਰੇ ਝਗੜਿਆਂ ਦਾ ਫੈਸਲਾ ਕਰ ਦੇਣਗੇ।" ਬੱਚਿਆਂ ਨੂੰ ਪਾਠ ਰਟਾਉਣ ਵਾਂਗ ਸਾਰੀ ਸਵੇਰ ਉਹੀ ਦੋ-ਇਕ ਗੱਲਾ ਸਿਖਾਈਆ। ਉਨ੍ਹਾਂ ਨੇ ਵੀ ਜਵਾਬ ਵਿਚ ਉਸੇ ਗੱਲ ਨੂੰ ਵਾਰ-ਵਾਰ ਦੁਹਰਾਇਆ। ਉਹ ਸਾਹਬ ਨੂੰ ਕਿਸ ਤਰ੍ਹਾਂ ਨਾਲ ਸਲਾਮ ਕਰਨਗੇ, ਕਿਸ ਤਰ੍ਹਾਂ ਕਤਾਰ ਬੰਨ੍ਹੀ ਖੜੇ ਰਹਿਣਗੇ, ਇਹ ਸਭ ਮੈਂ ਉਨ੍ਹਾਂ ਨੂੰ ਪਰੇਡ ਵਾਂਗ ਸਿਖਾਇਆ। ਮੇਰਾ ਮਤਲਬ ਸੀ, ਇਹ ਲੋਕ ਸਾਹਮਣੇ ਕਤਾਰ ਬੰਨ੍ਹ ਕੇ ਖੜੇ ਹੋ ਜਾਣ ਤਾਂ ਹੋਰ ਲੋਕਾਂ ਨੂੰ ਅੱਗੇ ਵਧ ਕੇ ਬੋਲਣ ਦਾ ਮੌਕਾ ਹੀ ਨਹੀਂ ਮਿਲੇਗਾ। ਸਾਰਾ ਦਿਨ ਵਰਖਾ ਤੇ ਤੂਫ਼ਾਨ ਰੁਕਿਆ ਨਾ। ਘਣਘੋਰ ਬੱਦਲ ਛਾਏ ਰਹੇ। ਦੁਪਹਿਰ ਨੂੰ ਵੀ ਸ਼ਾਮ ਵਰਗਾ ਹਨੇਰਾ ਸੀ।

ਸ਼ਾਮ ਚਾਰ ਵਜੇ ਤਕ ਵਰਖਾ ਥੋੜ੍ਹੀ ਘਟ ਗਈ। ਫਿਰ ਵੀ ਹਲਕੀ-ਹਲਕੀ ਕਿਣ-ਮਿਣ ਦੇ ਨਾਲ ਤੇਜ਼ ਹਵਾ ਚਲ ਰਹੀ ਸੀ। ਸਾਹਬ ਦੇ ਡੇਰੇ ਦੇ ਨੇੜੇ ਆਪਣੇ ਡੇਰੇ ਉੱਤੇ, ਰਾਜਾ ਸਾਹਬ, ਕਚਹਿਰੀ ਦੇ ਤਿੰਨ ਕਰਮਚਾਰੀ ਤੇ ਚਪੜਾਸੀ ਹਾਜ਼ਿਰ ਸਨ। ਮੈਂ ਸਾਹਬ ਦੇ ਡੇਰੇ ਅੰਦਰ ਜਾ ਕੇ ਉਨ੍ਹਾਂ ਨੂੰ ਦੱਸਿਆ ਕਿ ਜਨਤਾ ਮੈਨੂੰ ਵਿਚੋਲਾ ਮੰਨ ਰਹੀ ਹੈ। ਹਜ਼ੂਰ ਜੇ ਮਨਜ਼ੂਰ ਕਰੋ ਤਾਂ ਰਾਜਾ ਤੇ ਜਨਤਾ ਵਿਚ ਜੋ ਝਗੜਾ ਚਲ ਰਿਹਾ ਹੈ, ਉਸ ਦਾ ਫੈਸਲਾ ਕਰ ਦੇਵਾਂਗਾ।" ਸਾਹਬ ਮੇਰੀ ਗੱਲ ਸੁਣ ਕੇ ਖ਼ੁਸ਼ ਹੋ ਗਏ। "ਬਹੁਤ ਚੰਗਾ ਬਾਬੂ, ਬਹੁਤ ਚੰਗਾ। ਤੁਸੀਂ ਇਹ ਕੰਮ ਕਰ ਦੇਵੋ ਤਾ ਸਾਨੂੰ ਬੜੀ ਖ਼ੁਸ਼ੀ ਹੋਵੇਗੀ, ਦੋ ਸਾਲਾਂ ਤੋਂ ਇਹ ਗੱਲ ਸੁਣਦੇ-ਸੁਣਦੇ ਅਸੀਂ ਅੱਕ ਚੁੱਕੇ ਹਾਂ।"

ਵਕ਼ਤ ਚਾਰ ਵਜੇ ਤੋਂ ਉਪਰ ਹੋ ਚੁੱਕਾ ਸੀ। ਸਾਹਬ ਦੇ ਮਕਾਨ ਦੇ ਸਾਹਮਣੇ ਤੋਂ ਚੱਪੜਾਸੀ ਨੇ ਆਵਾਜ਼ ਲਗਾ ਮਾਰੀ — 'ਡੋਮਪੜਾ ਦੇ ਮੁਖੀਏ ਤੇ ਜਨਤਾ ਹਾਜ਼ਿਰ ਹੋ।' ਅਮਰਾਈ ਤੋਂ, ਪਿੰਡ ਦੀਆਂ ਗਲੀਆਂ ਤੋਂ, ਵਰਾਂਡਿਆਂ ਵਿਚ ਬੈਠੇ ਹੋਏ ਲੋਕ, ਘਰਾਂ ਤੋਂ ਟੋਲੀਆਂ ਬੰਨ੍ਹ-ਬੰਨ੍ਹ ਕੇ ਲੋਕ ਨਿਕਲ ਆਏ। ਕੁਝ ਪਹੁੰਚੇ ਨਹੀਂ ਸਨ — ਉਹ ਡਿੱਗਦੇ-ਢਹਿੰਦੇ ਦੌੜੇ ਆਏ। ਸਾਹਬ ਦੇ ਡੇਰੇ ਦੇ ਸਾਹਮਣੇ ਕ਼ਤਾਰ ਬੰਨ ਕੇ ਖੜੇ ਹੋ ਗਏ। ਕਰੀਬ ਦੋ ਹਜ਼ਾਰ ਦੇ ਆਸ-ਪਾਸ ਹੋਣਗੇ। ਮੈ ਉਸ ਵੇਲੇ ਬੇਚੈਨ ਨਜ਼ਰ ਨਾਲ ਢੂੰਡ ਰਿਹਾ ਸੀ, ਮੇਰੇ ਆਦਮੀ ਕਿੱਧਰ ਚਲੇ ਗਏ ? ਸਾਰੀ ਸਵੇਰ ਉਹਨਾਂ ਨੂੰ ਖ਼ੂਬ ਸਿਖਾਇਆ-ਸਮਝਾਇਆ ਸੀ। ਉਹ ਕਿੱਥੇ ਹਨ ? ਮੇਰੇ ਲਈ ਹੁਣ ਸਾਰੀਆਂ ਦਿਸ਼ਾਵਾਂ ਹਨੇਰਮਈ ਹੋਣ ਲੱਗ ਪਈਆਂ ਸਨ। ਉਸੇ ਤਰ੍ਹਾਂ ਮਨ ਉੱਤੇ ਘੋਰ ਹਨੇਰਾ ਛਾ ਗਿਆ। ਕੋਈ ਉਪਾਅ

ਨਹੀਂ ਸੀ। ਸਾਹਬ ਨੇ ਮੈਨੂੰ ਪੁੱਛਿਆ ਤਾਂ ਕੀ ਜਵਾਬ ਦੇਵਾਂਗਾ ? ਡੋਮਪੜਾ ਦੇ ਰਾਜ-ਬੰਸ ਨੂੰ ਬਚਾਉਣ ਦਾ ਹੋਰ ਕੋਈ ਢੰਗ ਨਹੀਂ ਸੀ। ਰਾਜਾ ਸਾਹਬ ਨਾਲ ਸੰਬੰਧ ਦੇ ਬਾਵਜੂਦ ਮੈਂ ਉਹਨਾਂ ਦਾ ਦੀਵਾਨ ਨਹੀਂ ਸੀ। ਉਹ ਮੈਨੂੰ ਸਾਹਬ ਦਾ ਜਾਸੂਸ ਸਮਝਦੇ ਸਨ ਤੇ ਅਵਿਸ਼ਵਾਸ ਦੀ ਨਜ਼ਰ ਨਾਲ ਵੇਖਦੇ ਸਨ। ਫਿਰ ਵੀ ਉਨ੍ਹਾਂ ਦੀ ਤੇ ਉਨ੍ਹਾਂ ਦੇ ਰਾਜਘਰਾਣੇ ਦੀ ਦੁਰਦਸ਼ਾ ਵੇਖ ਕੇ ਮੈਂ ਮਨ ਹੀ ਮਨ ਬਹੁਤ ਦੁੱਖ ਮਹਿਸੂਸ ਕਰ ਰਿਹਾ ਸੀ। ਰਾਜਘਰਾਣੇ ਨੂੰ ਬਚਾਉਣ ਲਈ ਮੈਂ ਆਪਣੇ ਆਪ ਨੂੰ ਤਨੋਂ-ਮਨੋਂ ਸਮਰਪਿਤ ਕਰ ਦਿੱਤਾ ਸੀ। ਰਾਜਾ ਸਾਹਬ ਪ੍ਰਤਿਗਿਆ ਕਰ ਕੇ ਮੈਨੂੰ ਕਈ ਵਾਰ ਕਹਿ ਚੁੱਕੇ ਹਨ ਕਿ ਲਗਾਨ ਵਧਾ ਕੇ ਬੰਦੋਬਸਤ ਕਰਵਾ ਦੇਵਾਂ, ਤਾਂ ਪਿੰਡਾਂ ਦੀ ਲਗਾਨ-ਵਸੂਲੀ ਉਹ ਮੇਰੇ ਲਈ ਛੱਡ ਦੇਣਗੇ। ਪਰ ਮੈਂ ਅਵੱਗਿਆ ਨਾਲ ਉਨ੍ਹਾਂ ਦੀ ਗੱਲ ਹੀ ਨਹੀਂ ਸੁਣਦਾ। ਰਾਜਾ ਸਾਹਬ ਦਾ ਉਪਕਾਰ ਕਰਨਾ ਹੀ ਮੇਰਾ ਇੱਕੋ-ਇੱਕ ਲਕਸ਼ ਸੀ।

ਸਾਹਬ ਸਿਰ ਤੋਂ ਪੈਰਾਂ ਤਕ ਵਿਲਾਇਤੀ ਕੰਬਲ ਓੜ੍ਹ ਕੇ ਬਾਹਰ ਆਏ ਤੇ ਰਾਵਟੀ ਦੇ ਵਰਾਂਡੇ ਵਿਚ ਖਲੋ ਗਏ। ਸਾਹਬ ਦੀਆਂ ਅੱਖਾਂ ਹੀ ਬਾਹਰ ਨਜ਼ਰ ਆ ਰਹੀਆਂ ਸਨ। ਮੈਂ ਤੇ ਪੇਸ਼ਕਾਰ ਸਾਹਬ ਹਟ ਕੇ ਦੋਨਾਂ ਪਾਸੇ ਖੜ੍ਹੇ ਹੋ ਗਏ ਸੀ। ਸਾਹਬ ਨੇ ਕਿਹਾ —"ਵੈੱਲ, ਤੁਸੀਂ ਲੋਕ ਕਹਿੰਦੇ ਹੋ ਕਿ ਰਾਜਾ ਤੇ ਤੁਹਾਡੇ ਵਿਚਕਾਰ ਜੋ ਝਗੜਾ ਚਲ ਰਿਹਾ ਹੈ ਉਸ ਦਾ ਫ਼ੈਸਲਾ ਵਿਚੋਲਾ ਬਣ ਕੇ ਦੀਵਾਨ ਫਕੀਰ ਮੋਹਨ ਬਾਬੂ ਕਰ ਦੇਣਗੇ।' ਚਾਰ-ਪੰਜ ਸਰਦਾਰਨੁਮਾ ਲੋਕਾਂ ਨੇ ਇਕੱਠਿਆਂ ਚੀਖ਼ਦੇ ਹੋਏ ਕਿਹਾ —'ਫ਼ਕੀਰ ਮੋਹਨ ਬਾਬੂ ਕਰ ਦੇਣਗੇ ਤਾਂ ਤੁਸੀਂ ਕਿਉਂ ਇਸ ਵਰਖਾ-ਤੂਫ਼ਾਨ ਵਿਚ ਕਟਕ ਤੋਂ ਭੱਜ ਕੇ ਆਏ ਹੋ ?' ਸਾਹਬ ਨੂੰ ਸਮਝ ਨਾ ਆਇਆ, ਤਾਂ ਮੇਰੇ ਵਲ ਵੇਖ ਕੇ ਪੁੱਛਿਆ —"ਕੀ ਕਹਿ ਰਹੇ ਹਨ ਇਹ ਲੋਕ ?" ਮੈਂ ਝੱਟ ਜਵਾਬ ਦਿੱਤਾ, 'ਦੀਵਾਨ ਬਾਬੂ ਸਾਡਾ ਝਗੜਾ ਨਿਪਟਾ ਦੇਣਗੇ। ਤੁਸੀਂ ਇਸ ਵਰਖਾ-ਤੂਫ਼ਾਨ ਵਿਚ ਕਟਕ ਤੋਂ ਆ ਕੇ ਕਿਉਂ ਤਕਲੀਫ਼ ਕਰ ਰਹੇ ਹੋ।"

ਸਾਹਬ ਨੇ ਕਿਹਾ — 'ਬਹੁਤ ਅੱਛਾ, ਬਹੁਤ ਅੱਛਾ। ਦੀਵਾਨ ਬਾਬੂ ਹਰ ਗੱਲ ਦਾ ਫ਼ੈਸਲਾ ਕਰ ਦੇਣਗੇ। ਉਹ ਇਕ ਕਾਬਿਲ ਆਦਮੀ ਹਨ। ਸਾਡਾ ਉਨ੍ਹਾਂ ਉੱਤੇ ਵਿਸ਼ਵਾਸ ਹੈ। ਸਲਾਮ—ਸਲਾਮ ਵਿਦਾ —।' ਇੰਨਾ ਕਹਿ ਕੇ ਉਹ ਝੱਟ ਪੱਟ ਡੇਰੇ ਦੇ ਅੰਦਰ ਆ ਗਏ ਤੇ ਪਰਦਾ ਥੱਲੇ ਕਰ ਦਿੱਤਾ ਗਿਆ। ਮੁਖੀਏ ਇਕ-ਦੂਸਰੇ ਨੂੰ ਵੇਖਦੇ ਰਹਿ ਗਏ। ਕੀ ਹੋ ਗਿਆ ? ਸਾਹਬ ਨੇ ਪਤਾ ਨਹੀਂ ਕੀ ਸਮਝਿਆ ? ਸਰਕਾਰੀ ਕਰਮਚਾਰੀ ਮੇਰੇ ਮਿੱਤਰ ਸਨ, ਚਪੜਾਸੀ ਸਾਰੇ ਗੱਲ ਮੰਨਣ ਵਾਲੇ ਸਨ। ਉਨ੍ਹਾਂ ਨੇ ਜਨਤਾ ਨੂੰ ਰਾਵਟੀ ਦੇ ਕੋਲੋਂ ਭਜਾ ਦਿੱਤਾ।

ਉਸ ਦਿਨ ਦੀ ਘਟਨਾ ਯਾਦ ਆਉਂਦੀ ਹੈ ਤਾਂ ਮਨ ਵਿਚ ਬੜਾ ਕਸ਼ਟ ਹੁੰਦਾ ਹੈ। ਸਾਹਬ ਦਾ ਮੇਰੇ ਉੱਤੇ ਪੂਰਾ ਵਿਸ਼ਵਾਸ ਸੀ। ਮੈਂ ਜਨਤਾ ਦੀ ਗੱਲ ਦੂਸਰੀ ਤਰ੍ਹਾਂ ਨਾਲ ਉਨ੍ਹਾਂ ਨੂੰ ਸਮਝਾ ਕੇ ਵਿਸ਼ਵਾਸਘਾਤ ਕੀਤਾ ਸੀ। ਸਿਰਫ਼ ਇਕ ਵਾਰ ਨਹੀਂ ਕਈ ਵਾਰ ਝੂਠ ਬੋਲਿਆ ਹੈ, ਕਠੋਰ ਵਰਤਾਅ ਕੀਤਾ ਹੈ। ਰਾਜਾ ਤੇ ਰਾਜ-ਪਰਿਵਾਰ ਦਾ ਉਪਕਾਰ ਕਰਨ ਦੇ ਉਦੇਸ਼ ਕਾਰਣ, ਉਸ ਵੇਲੇ ਮੇਰੇ ਵਿਚ ਪਾਪ ਤੇ ਪੁੰਨ ਦਾ ਗਿਆਨ ਨਹੀਂ ਰਹਿ ਗਿਆ ਸੀ।

# ਡੋਮਪੜਾ ਵਿਚ ਦੀਵਾਨੀ (2)

ਦੂਜੇ ਦਿਨ ਬਾਆਂਗਾ ਪਿੰਡ ਤੋਂ ਪੰਜ ਕੋਹ ਦੂਰ ਪਾਥਪੁਰ ਵਿਚ ਸਾਹਬਾਂ ਦਾ ਪੜ੍ਹਾਅ ਪਿਆ। ਅੱਜ ਸਾਰੇ ਮੁਕੱਦਮਿਆਂ ਦੀ ਪੈਰਵੀ ਬੰਦ, ਤੂਫ਼ਾਨ ਤੇ ਵਰਖਾ ਪਿਛਲੇ ਦਿਨ ਦੀ ਤਰ੍ਹਾਂ ਲਗਾਤਾਰ ਹੋ ਰਹੀ ਸੀ। ਸਰਕਾਰੀ ਆਦਮੀਆਂ ਦੀ ਰਸਦ ਲਈ ਇਕ ਮਣ ਘਿਉ, ਚਾਰ-ਪੰਜ ਮਣ ਦਹੀਂ ਲਿਆ ਕੇ ਦਾਖ਼ਿਲ ਕਰਨ ਲਈ ਰਾਵਤਾਂ ਦੇ ਨਾਂ ਪਰਵਾਨੇ ਜਾਰੀ ਕੀਤੇ ਗਏ ਸਨ। ਰਾਜ-ਪਰਿਵਾਰਾਂ ਵਿਚ ਜਾਂ ਰਾਜ ਮਹਿਲ ਵਿਚ ਕੋਈ ਵਿਆਹ ਜਾਂ ਸਰਕਾਰੀ ਜ਼ਰੂਰਤ ਪੈਣ ਉੱਤੇ ਇਹੀ ਰਾਵਤ ਬੇਗਾਰ ਵਿਚ ਦੁੱਧ-ਦਹੀਂ ਪਹੁੰਚਾਇਆ ਕਰਦੇ। ਇਹੋ ਨਿਯਮ ਸਾਰੀਆਂ ਰਿਆਸਤਾਂ ਵਿਚ ਹਮੇਸ਼ਾ ਤੋਂ ਚਲਦਾ ਆ ਰਿਹਾ ਸੀ। ਗਵਾਲਿਆਂ ਦੀਆਂ ਗਾਵਾਂ-ਮੱਝਾਂ ਰਾਜੇ ਦੇ ਜੰਗਲ ਵਿਚ ਚਰਦੀਆਂ ਹਨ, ਇਸ ਲਈ ਉਨ੍ਹਾਂ ਨੂੰ ਇਹ ਬੇਗਾਰ ਦਾ ਕੰਮ ਕਰਨਾ ਪੈਂਦਾ ਸੀ। ਡੋਮਪੜਾ ਵਿਚ ਅੰਦੋਲਨ ਦੇ ਕਾਰਣ ਜਨਤਾ ਨੇ ਇਹ ਬੇਗਾਰ ਬੰਦ ਕਰ ਦਿੱਤੀ ਸੀ। ਸਵੇਰੇ, ਦਿਨ ਇਕ ਘੜੀ ਬੀਤ ਜਾਣ ਵੇਲੇ ਮੈ ਬਾਹਰ ਵਰਾਂਡੇ ਵਿਚ ਬੈਠਾ ਸੀ। ਕਰਮਚਾਰੀ ਤੇ ਪਾਇਕ (ਸਿਪਾਹੀ) ਮੈਨੂੰ ਘੇਰ ਕੇ ਖੜੇ ਸਨ। ਹਲਕੀ-ਹਲਕੀ ਕਿਣਮਿਣ ਹੋ ਰਹੀ ਸੀ। ਡੋਮਪੜਾ ਇਲਾਕੇ ਦਾ ਸ਼ਿਠ ਬੇਹੇਰਾ ਇਕ ਭਾਂਡੇ ਵਿਚ ਕਰੀਬ ਦੋ ਸੇਰ ਦੁੱਧ ਤੇ ਉਸ ਤੋਂ ਇਕ ਛੋਟੇ ਭਾਡੇ ਵਿਚ ਅੱਧਾ ਸੇਰ ਘਿਉ ਲੈ ਕੇ ਪਹੁੰਚਿਆ। ਉਸ ਨੂੰ ਦੇਖਦੇ ਹੀ ਮੇਰਾ ਪਾਰਾ ਚੜ੍ਹ ਗਿਆ! ਮੇਰੇ ਸਾਹਮਣੇ ਗਲੀ ਵਿਚ ਸਾਲੂ ਦੀ ਇਕ ਮੋਟੀ ਸਾਰੀ ਬੱਲੀ ਪਈ ਸੀ, ਵਰਖਾ ਦੇ ਕਾਰਣ ਗਲੀ ਵਿਚ ਚਿੱਕੜ ਭਰਿਆ ਹੋਇਆ ਸੀ। ਮੈ ਦੋ ਸਿਪਾਹੀਆਂ ਨੂੰ ਹੁਕਮ ਦਿੱਤਾ... 'ਇਸ ਸ਼ਿਠ ਨੂੰ ਚਿੱਕੜ ਵਿਚ ਲਿਟਾ ਕੇ ਇਸ ਬੱਲੀ ਨਾਲ ਕੱਸ ਕੇ ਬੰਨ੍ਹ ਦਿਓ। ਇਕ ਸਿਪਾਹੀ ਉਸ ਦੀ ਪਿੱਠ ਉੱਤੇ ਦੁੱਧ-ਦਹੀਂ ਪਾਉਂਦਾ ਰਹੇ ਤੇ ਦੂਜਾ ਬੈਂਤ ਨਾਲ ਮਾਰੇ।' ਇਕਦਮ ਹੁਕਮ ਦੀ ਤਾਮੀਲ ਹੋਣ ਲੱਗ ਪਈ। ਸ਼ਿਠ ਉੱਤੇ ਦੋ ਤਿੰਨ ਬੈਂਤਾਂ ਹੀ ਪਈਆਂ ਸਨ ਕਿ ਅੱਠ-ਦਸ ਰਾਵਤ ਭੱਜਦੇ ਹੋਏ ਆਏ ਤੇ ਪੈਰਾਂ ਉੱਤੇ ਡਿਗ ਪਏ। ਗਿੜਗਿੜਾਉਣ ਲੱਗ ਪਏ—'ਧਰਮਾਵਤਾਰ। ਸ਼ਿਠ ਨੂੰ ਖੋਲ੍ਹ ਦਿਓ। ਹੁਣੇ ਦੁੱਧ-ਦਹੀਂ ਹਾਜ਼ਿਰ ਕਰ ਦੇਂਦੇ ਹਾਂ।' ਸਚਮੁੱਚ ਅੱਧੇ ਘੰਟੇ ਵਿਚ ਭਾਂਡੇ ਭਰ-ਭਰ ਦੁੱਧ-ਘਿਉ ਪਹੁੰਚਣ ਲੱਗ ਪਿਆ ਤੇ ਬਗ਼ੈਰ ਕਹੇ ਕਾਫ਼ੀ ਸਾਰੀ ਮੱਛੀ ਵੀ ਪਹੁੰਚ ਗਈ। ਕਰਤਵ ਦੀ ਗੱਲ ਉਨ੍ਹਾਂ ਨੂੰ ਸਹੀ-ਸਹੀ ਮਾਲੂਮ ਸੀ। ਪਰ ਉਨ੍ਹਾਂ ਨੇ ਸੋਚਿਆ ਸੀ ਕਿ ਬਗ਼ਾਵਤ ਦਾ ਲਾਭ ਉਠਾ ਕੇ, ਜੇ ਨਾ ਹੀ ਦੇਣਾ ਪਵੇ ਤਾਂ ਉਨ੍ਹਾਂ ਲਈ ਫ਼ਾਇਦਾ ਹੀ ਹੈ।

ਸ਼ਾਸਨ ਕਰਨ ਦੇ ਉਪਾਅ ਚਾਰ ਹਨ-ਸਾਮ, ਦਾਮ, ਦੰਡ ਤੇ ਭੇਦ। ਉਚਿਤ ਉਪਾਅ ਕਰ ਕੇ ਵੀ ਪਹਿਲੇ ਦੋਨਾਂ ਵਿਚ ਮੈਂ ਅਸਫਲ ਰਿਹਾ ਸੀ। ਇਸ ਲਈ ਹੁਣ ਮੈਂ ਆਖ਼ਰੀ ਦੋਨਾਂ ਦਾ ਸਹਾਰਾ ਲ਼ਿਆ ਸੀ। ਸਾਰੇ ਰਾਜਾਂ ਵਿਚ ਮੰਤਰੀਗਣ ਕਾਰਜ-ਖੇਤਰਾਂ ਵਿਚ ਇਨ੍ਹਾਂ ਚਾਰਾਂ ਉਪਾਵਾਂ ਦਾ ਪ੍ਰਯੋਗ ਕਰਦੇ ਹਨ। ਤੁੱਛ ਡੋਮਪੜਾ ਰਾਜ ਦੇ ਤੁੱਛ ਰਾਜ ਮੰਤਰੀ ਕੀ ਹੁਣ ਮਹਾਜਨਾਂ ਦੀ ਉਸੇ ਰਵਾਇਤ ਨੂੰ ਅਪਨਾਉਣਗੇ ਨਹੀਂ ? ਦੋ-ਚਾਰ ਸਰਦਾਰਾਂ ਨੂੰ ਉਦੋਂ ਤਕ ਲਾਲਚ ਦੇ ਕੇ ਤੇ ਡਰਾ-ਧਮਕਾ ਕੇ ਰਾਜ ਪੱਖ ਵਲ ਖਿੱਚ ਲਿਆ ਸੀ।

ਸ਼ਾਮ ਵੇਲੇ ਖ਼ਬਰ ਮਿਲੀ ਕਿ ਸ਼ਿਮਿਲੀਪੁਰ ਪਿੰਡ ਵਿਚ ਬਗ਼ਾਵਤ ਕਰਨ ਵਾਲੇ ਸਰਦਾਰਾਂ ਦੀ ਇਕ ਵਿਰਾਟ ਸਭਾ ਹੋਈ ਸੀ। ਉਸੇ ਸਭਾ ਵਿਚ ਉਨ੍ਹਾਂ ਨੇ ਫੈਸਲਾ ਲਿਆ ਸੀ ਕਿ ਉਹ ਦੂਜੇ ਦਿਨ ਕਚਹਿਰੀ ਵਿਚ ਹਾਜ਼ਿਰ ਹੋ ਕੇ ਸਾਹਬ ਨੂੰ ਸਮਝਾਉਣਗੇ ਕਿ ਦੀਵਾਨ ਰਾਜਾ ਦਾ ਪੱਖਪਾਤੀ ਹੈ। ਉਹ ਕਦੀ ਵੀ ਜਨਤਾ ਦੇ ਪ੍ਰਤੀ ਨਿਆਂ ਨਹੀਂ ਕਰੇਗਾ। ਸਾਹਬ ਆਪ ਉਨ੍ਹਾਂ ਦੀ ਫ਼ਰਿਆਦ ਸੁਣਨ।

ਦੂਜੇ ਦਿਨ ਸਵੇਰੇ ਮੈਂ ਰਾਵਟੀ ਵਿਚ ਜਾ ਕੇ ਸਾਹਬ ਨੂੰ ਮਿਲਿਆ। ਦੇਖਿਆ, ਸਾਹਬ ਰੁੱਝੇ ਹੋਏ ਹਨ। ਪਿਛਲੀ ਰਾਤ ਵਰਖਾ ਕਾਰਣ ਪਾਣੀ ਅੰਦਰ ਆ ਵੜਿਆ ਸੀ ਤੇ ਸਾਰੀਆਂ ਚੀਜ਼ਾਂ ਭਿੱਜ ਗਈਆਂ ਸਨ। ਸਾਹਬ ਆਪ ਉਨ੍ਹਾਂ ਚੀਜ਼ਾਂ ਨੂੰ ਇਧਰ-ਉਧਰ ਕਰ ਕੇ ਕੋਨਿਆਂ ਵਿਚ ਸਜਾ ਰਹੇ ਸਨ। ਮੈਨੂੰ ਵੇਖ ਕੇ ਪਿਛਲੀ ਰਾਤ ਦੀ ਪਰੇਸ਼ਾਨੀ ਦਾ ਬਖਾਨ ਕਰਨ ਲੱਗ ਪਏ। ਉਸ ਤੋਂ ਬਾਅਦ ਸਥਿਰ ਹੋ ਕੇ ਬੈਠ ਗਏ ਤੇ ਪੁੱਛਿਆ —' ਕਿਉਂ, ਕੀ ਖ਼ਬਰ ਹੈ ?'

ਮੈਂ ਆਖਿਆ, "ਹਜ਼ੂਰ, ਪਰਸੋਂ ਸ਼ਾਮ ਨੂੰ ਤੁਹਾਡੇ ਸਾਹਮਣੇ ਲਗਭਗ ਦੋ ਹਜ਼ਾਰ ਲੋਕਾਂ ਨੇ ਮੈਨੂੰ ਆਪਣਾ ਵਿਚੋਲਾ ਮੰਨਿਆ ਸੀ। ਇਹ ਤਾਂ ਤੁਸੀਂ ਜਾਣਦੇ ਹੀ ਹੋ।"

ਸਾਹਬ —"ਹਾਂ, ਹਾਂ — ਜਨਤਾ ਨੇ ਤਾਂ ਮੈਨੂੰ ਇਹੀ ਕਿਹਾ ਸੀ। ਫਿਰ ਕੀ ਹੋਇਆ ?" ਮੈਂ ਕਿਹਾ — "ਕੱਲ੍ਹ ਸ਼ਾਮ ਨੂੰ ਮੁਖੀਆ ਨੇ ਫਿਰ ਜਨਤਾ ਨੂੰ ਬੁਲਾ ਕੇ ਸਲਾਹ ਦਿੱਤੀ ਹੈ ਕਿ ਉਨ੍ਹਾਂ ਨੇ ਜੋ ਕੁਝ ਕਿਹਾ ਸੀ, ਉਸ ਨੂੰ ਨਾ ਮੰਨਣ ਤੇ ਫਿਰ ਤੋਂ ਬਗ਼ਾਵਤ ਸ਼ੁਰੂ ਕਰ ਦੇਣ।"

ਸਾਹਬ — "ਜਨਤਾ ਕਿਉਂ ਉਨ੍ਹਾਂ ਮਾੜੇ ਆਦਮੀਆਂ ਦੀਆਂ ਗੱਲਾਂ ਵਿਚ ਆ ਰਹੀ ਹੈ ?"

ਮੈਂ ਕਿਹਾ —"ਹਜ਼ੂਰ, ਗ਼ਰੀਬ ਜਨਤਾ ਅਸਲ ਵਿਚ ਭੋਲੀ ਭਾਲੀ ਹੈ। ਸਾਰੇ ਝਗੜੇ ਦੀ ਜੜ੍ਹ ਹਨ ਇਹ ਮੁਖੀਏ। ਜਿਸ ਕਿਸੇ ਨੇ ਇਨ੍ਹਾਂ ਦੀ ਗੱਲ ਨਾ ਮੰਨੀ, ਉਸ ਦਾ ਸਭ ਕੁਝ ਲੁੱਟ ਰਹੇ ਹਨ। ਘਰ-ਬਾਰ ਤੋੜ-ਫੋੜ ਰਹੇ ਹਨ। ਸਾਰੇ ਪਰਿਵਾਰ ਵਾਲਿਆਂ ਨੂੰ ਬੇਰਹਿਮੀ ਨਾਲ ਮਾਰ ਰਹੇ ਹਨ। ਸੰਪਤੀ ਦੇ ਨਾਸ਼ ਤੇ ਮਾਰ ਦੇ ਡਰ ਕਾਰਣ ਉਹ ਉਨ੍ਹਾਂ ਦੀ ਗੱਲ ਮੰਨਦੇ ਜਾ ਰਹੇ ਹਨ।"

ਸਾਹਬ —'ਅਜਿਹਾ ਅਤਿਆਚਾਰ ਕਿਸ ਕਿਸ ਉੱਤੇ ਹੋਇਆ ਹੈ ?"

ਮੈਂ ਕਿਹਾ — 'ਇਸ ਤੋਂ ਪਹਿਲਾਂ ਤਾਂ ਕਈ ਵਾਰ ਹੋਇਆ ਹੈ। ਲੱਗਭਗ ਚਾਰ ਦਿਨ ਪਹਿਲਾਂ ਇਕ ਧੋਬੀ ਨੇ ਰਾਜੇ ਦੇ ਪਰਿਵਾਰ ਦੇ ਲੋਕਾਂ ਦੇ ਕੱਪੜੇ ਧੋਣ ਲਈ ਲਏ ਸਨ, ਇਸ ਲਈ ਉਸ ਨੂੰ ਲੁੱਟ ਕੇ ਇਨ੍ਹਾਂ ਲੋਕਾਂ ਨੇ ਉਸ ਨੂੰ ਬੇਰਹਿਮੀ ਨਾਲ ਮਾਰਿਆ ਹੈ।

ਸਾਹਬ —"ਠੀਕ ਹੈ, ਤਾਂ ਏਸੇ ਇੱਕ ਘਟਨਾ ਦਾ ਸਬੂਤ ਦੇਣ।"

ਮੈਂ ਆਖਿਆ —"ਸਾਹਬ, ਮੁਖੀਆਂ ਦੇ ਡਰ ਨਾਲ ਕੋਈ ਗਵਾਹੀ ਦੇਣ ਨਹੀਂ ਆਵੇਗਾ।"

ਸਾਹਬ —"ਠੀਕ ਹੈ, ਠੀਕ ਹੈ। ਤੁਸੀਂ ਜਾਓ, ਕੋਸ਼ਿਸ਼ ਕਰੋ।"

ਮੈਂ ਸਾਹਬ ਤੋਂ ਵਿਦਾਅ ਲੈ ਕੇ ਆ ਗਿਆ। ਸਿਰ ਝੁਕਾ ਕੇ ਹੌਲੀ-ਹੌਲੀ ਆਪਣੇ

ਡੇਰੇ ਵਲ ਚਲਣ ਲੱਗ ਪਿਆ। ਮਨ ਵਿਚ ਘੋਰ ਚਿੰਤਾ ਉਮਡ ਰਹੀ ਸੀ। ਕੀ ਕਰਾਂ ? ਰਾਜੇ ਤੋਂ ਕੁਝ ਵੀ ਸਹਾਇਤਾ ਮਿਲਣ ਦੀ ਆਸ ਨਹੀਂ ਸੀ। ਗੱਲ ਸੱਚ ਸੀ, ਪਰ ਮੇਰੇ ਕਹਿਣ ਨਾਲ ਕਿਉਂ ਕੋਈ ਗਵਾਹੀ ਦੇਣ ਆਏਗਾ ? ਇਹੀਂ ਸੋਚਦਾ ਹੋਇਆ ਆ ਰਿਹਾ ਸੀ ਕਿ ਮੇਰੇ ਕੰਨਾਂ ਵਿਚ ਇਹ ਸ਼ਬਦ ਪਏ —"ਓ ਦੀਵਾਨ ਜੀ, ਸਾਹਬ ਦੀ ਰਾਵਟੀ ਤੋਂ ਇਸ ਤਰ੍ਹਾਂ ਸਿਰ ਝੁਕਾ ਕੇ ਹੌਲੀ-ਹੌਲੀ ਕਿਵੇਂ ਚਲੇ ਆ ਰਹੇ ਹੋ ?"

ਸਿਰ ਚੁੱਕ ਕੇ ਦੇਖਿਆ, ਨਿਧੀ ਪਟਨਾਇਕ ਇਕ ਭੀੜੇ ਜਿਹੇ ਵਰਾਂਡੇ ਵਿਚ ਬੈਠੇ ਸਨ। ਮੈਂ ਅਚਾਨਕ ਕਹਿ ਦਿੱਤਾ, "ਕੀ ਦੱਸਾਂ ਪਟਨਾਇਕ ਜੀ, ਸਭ ਕੁਝ ਖ਼ਤਮ ਹੋ ਗਿਆ। ਅੱਜ ਤੋਂ ਕਾਇਸਥ-ਕੁੱਲ ਦਾ ਮੂੰਹ ਕਾਲਾ ਹੋ ਗਿਆ।' ਪਟਨਾਇਕ ਜੀ ਵਰਾਂਡੇ 'ਚੋਂ ਛਾਲ ਮਾਰਦੇ ਹੋਏ ਆਏ ਤੇ ਜ਼ੋਰ ਨਾਲ ਮੇਰੀ ਬਾਂਹ ਫੜ ਕੇ, ਗਲਵਕੜੀ ਵਿਚ ਲੈਂਦੇ ਹੋਏ ਪੁੱਛਣ ਲੱਗ ਪਏ — "ਗੱਲ ਕੀ ਹੈ, ਕੀ ਹੋ ਗਿਆ, ਦੀਵਾਨ ਜੀ।" ਮੈਂ ਕਿਹਾ —"ਛੱਡੋ ਵੀ — ਛੱਡੋ — ਜਾਣ ਦਿਓ ਮੈਨੂੰ। ਤੁਹਾਨੂੰ ਇਸ ਇਲਾਕੇ ਵਿਚ ਕੌਣ ਨਹੀਂ ਜਾਣਦਾ ? ਸਾਰੇ ਕਟਕ ਜ਼ਿਲ੍ਹੇ ਵਿਚ ਤੁਹਾਡਾ ਨਾਂ ਹੈ। ਉਸੇ ਬੰਸ ਦੇ ਇਕ ਦੇ ਹੱਥ ਵਿਚ ਹਥਕੜੀ ਲੱਗੇ, ਉਹ ਡੂਮ ਦੇ ਹੱਥ ਦਾ ਖਾ ਆਵੇ ਤਾਂ ਕੀ ਜਾਤ-ਪਾਤ ਬਣੀ ਰਹੇਗੀ, ਕੋਈ ਛੂਹੇਗਾ ਕੀ ? ਗਿਆ, ਸਭ ਗਿਆ। ਤੁਹਾਡੇ ਨਾਲ ਬਹੁਤ ਮੇਲ-ਮਿਲਾਪ ਹੈ ਇਹ ਸਹੀ ਹੈ, ਪਰ ਸਰਕਾਰੀ ਗੱਲ, ਸਰਕਾਰੀ ਮਾਮਲੇ ਵਿਚ ਮੈਂ ਕੀ ਕਹਾਂ ? ਛੱਡੋ ਵੀ, ਜਾਣ ਦਿਓ ਮੈਨੂੰ।'

ਮੈਂ ਦੇਖਿਆ, ਉਹ ਡਰ ਨਾਲ ਭੈਅ-ਭੀਤ ਜਿਹੇ ਵਿਖਾਈ ਦੇਣ ਲੱਗ ਪਏ। ਨਿਧੀ ਪਟਨਾਇਕ ਨੇ ਮੈਨੂੰ ਜ਼ੋਰ ਨਾਲ ਫੜ ਲਿਆ — 'ਨਹੀਂ, ਨਹੀਂ ਜੀ ਮੈਂ ਤੁਹਾਨੂੰ ਛੱਡਾਂਗਾ ਨਹੀਂ। ਕੀ ਗੱਲ ਹੈ, ਤੁਹਾਨੂੰ ਦੱਸਣਾ ਹੀ ਪਏਗਾ।'

ਮੈਂ ਕਿਹਾ — 'ਮੈਂ ਕੀ ਕਹਾਂ ? ਪਟਨਾਇਕ ਜੀ। ਤੁਹਾਡੇ ਨਾਲ ਮੇਲ ਮਿਲਾਪ ਹੈ। ਤੁਸੀਂ ਬਾਅਦ ਵਿਚ ਕਹੋਗੇ ਕਿ ਇਸ ਤਰ੍ਹਾਂ ਘੋਰ ਬਿਪਤਾ ਵੇਲੇ ਮੈਂ ਕੁਝ ਵੀ ਨਾ ਕਿਹਾ। ਫਿਰ ਮੈਂ ਚੁੱਪ ਰਹਿ ਗਿਆ ਤੇ ਸਾਵਧਾਨ ਹੋ ਕੇ ਚੁਫੇਰੇ ਦੇਖਣ ਲੱਗ ਪਿਆ। ਉਨ੍ਹਾਂ ਨੂੰ ਹੌਲੀ-ਹੌਲੀ ਇਕ ਇਕਾਂਤ ਕੋਨੇ ਵਿਚ ਖਿੱਚ ਕੇ ਉਨ੍ਹਾਂ ਦੇ ਕੰਨਾਂ ਵਿਚ ਫੁਸਫੁਸਾ ਕੇ ਕਿਹਾ — "ਚਾਰ ਦਿਨ ਪਹਿਲਾਂ ਮੁਖੀਆਂ ਨੇ ਨਿਸਤੀਪੁਰ ਵਾਲੇ ਫਲਾਣੇ ਸੇਠੀ ਦਾ ਘਰ ਲੁੱਟ ਕੇ ਉਸ ਨੂੰ ਮਾਰਿਆ ਹੈ, ਇਹ ਤਾਂ ਤੁਹਾਨੂੰ ਪਤਾ ਹੈ। ਡੋਮਪੜਾ ਦੇ ਬੱਚੇ ਤੋਂ ਲੈ ਕੇ ਬੁੱਢੇ ਤਕ ਕਿਸ ਨੂੰ ਇਸ ਗੱਲ ਦਾ ਪਤਾ ਨਹੀਂ ? ਕੁਝ ਬੁਰੇ ਲੋਕਾਂ ਨੇ ਸਾਹਬ ਤਕ ਇਹ ਖ਼ਬਰ ਪਹੁੰਚਾਈ ਹੈ। ਜੱਗੂ ਨੇ ਕਈ ਲੋਕਾਂ ਨੂੰ ਨਾਲ ਲੈ ਕੇ ਇਹੋ ਕਾਂਡ ਕੀਤਾ ਹੈ। ਹਾਂ ਪਟਨਾਇਕ ਜੀ, ਕੀ ਇਹ ਗੱਲ ਸੱਚ ਹੈ ? ਮੈਂ ਤਾਂ ਜੱਗੂ ਦਾ ਨਾਂ ਤੱਕ ਨਹੀਂ ਸੁਣਿਆ ਸੀ। ਸ਼ਿਮਿਲੀਪੁਰ ਦਾ ਜਗੂਨੀ ਸੁਬੁੱਧੀ ਤੇ ਉਸਦੇ ਨਾਲ ਕੁਝ ਹੋਰ ਲੋਕ। ਮੈਂ ਸੁਣ ਕੇ ਆਇਆ ਹਾਂ। ਸਾਹਬ ਹੁਕਮ ਦੇ ਰਹੇ ਸਨ — ਪੁਲਿਸ ਹੱਥਕੜੀ ਲਾ ਕੇ, ਪੈਰ ਵਿਚ ਬੇੜੀਆਂ ਪਾ ਕੇ, ਗਲੀ ਵਿਚੋਂ ਦੀ ਘਸੀਟ ਕੇ ਲੈ ਜਾਏਗੀ। ਹਾਏ, ਕੀ ਹੋ ਗਿਆ। ਤੁਸੀਂ ਜਾਓ। ਇਸ ਦੇ ਲਈ ਛੇਤੀ ਕੋਈ ਉਪਾਅ ਕਰੋ। ਦੇਰ ਕਰਨ ਨਾਲ ਕੰਮ ਨਹੀਂ ਬਣੇਗਾ।"

ਨਿਧੀ ਪਟਨਾਇਕ ਨੇ ਮੈਨੂੰ ਹੋਰ ਵੀ ਜ਼ੋਰ ਨਾਲ ਘੁੱਟ ਕੇ ਫੜ ਲਿਆ। ਕਿਹਾ

—"ਬਾਬੂ ਜੱਗੂ ਨੂੰ ਬਚਾਉਣ ਦਾ ਕੀ ਉਪਾਅ ਹੈ, ਤੁਸੀਂ ਹੀ ਦੱਸੋ ਤੇ ਤੁਸੀਂ ਹੀ ਉਸ ਦੇ ਲਈ ਕੋਈ ਉਪਾਅ ਕਰੋ ।"

ਮੈਂ ਉਪਾਅ ਸੋਚਣ ਦਾ ਬਹਾਨਾ ਕਰ ਕੇ ਥੋੜ੍ਹੀ ਦੇਰ ਲਈ ਅੱਖਾਂ ਮੀਚ ਲਈਆਂ । ਕਿਹਾ —"ਸੁਣੋ, ਪਟਨਾਇਕ ਜੀ, ਸਾਹਬ ਦਾ ਮੇਰੇ ਉੱਤੇ ਕਾਫ਼ੀ ਵਿਸ਼ਵਾਸ ਹੈ । ਤੁਸੀਂ ਜੋ ਕਹੋਗੇ, ਸਾਹਬ ਸੱਚ ਮੰਨ ਲੈਣਗੇ । ਪਰ ਇੱਕ ਵੀ ਝੂਠ ਮਿਲਣ ਨਾਲ ਜਾਂ ਜਾਨ ਬੁੱਝ ਕੇ ਕੁਝ ਛੁਪਾਉਣ ਨਾਲ ਗੱਲ ਨਹੀਂ ਬਣੇਗੀ । ਇਹ ਵੀ ਕੀ ਨਿਆਂ ਹੈ, ਇਕ ਜੁਰਮ ਕਰੇ ਤੇ ਦੂਜਾ ਸਜ਼ਾ ਭੁਗਤੇ । ਇਹ ਤਾਂ ਉਚਿਤ ਨਹੀਂ । ਤੁਸੀਂ ਕਿਉਂ ਝੂਠ ਕਹਿ ਕੇ ਆਪਣਾ ਮਾਨ-ਸਨਮਾਨ ਵਿਗਾੜੋਗੇ ? ਤੁਸੀਂ ਸਿਰਫ਼ ਸਾਹਬ ਨੂੰ ਇਹੀਂ ਕਹਿਣਾ ਕਿ ਜੱਗੂ ਨੇ ਨਿਸਤੀਪੁਰ ਵਾਲੇ ਧੋਬੀ ਨੂੰ ਲੁੱਟਿਆ ਨਹੀਂ ਹੈ, ਨਾ ਉਹ ਉਨ੍ਹਾਂ ਲੋਕਾਂ ਨਾਲ ਮਿਲਿਆ ਹੋਇਆ ਹੈ । ਤਦ ਉਹ ਰਿਹਾਅ ਹੋ ਜਾਏਗਾ । ਕਿਸੇ ਹੋਰ ਨੂੰ ਨਾ ਮਿਲ ਕੇ ਤੁਸੀਂ ਸਿੱਧੇ ਸਾਹਬ ਕੋਲ ਚਲੇ ਜਾਓ । ਵੇਖੋ ਸਾਵਧਾਨ ! ਦੇਰ ਨਾ ਕਰੋ ।"

ਨਿਧੀ ਪਟਨਾਇਕ ਨੇ ਮੇਰਾ ਹੱਥ ਫੜ ਲਿਆ । ਮੈਨੂੰ ਖਿੱਚ ਕੇ, ਨਾਲ ਲੈ ਕੇ ਸਾਹਬ ਦੀ ਰਾਵਟੀ ਵਲ ਚਲਣ ਲੱਗ ਪਏ । ਉਹ ਕਹਿੰਦੇ ਜਾ ਰਹੇ ਸਨ — "ਆਓ, ਤੁਸੀਂ ਨਾਲ ਨਹੀਂ ਚਲੋਗੇ ਤਾਂ ਕੁਝ ਵੀ ਨਹੀਂ ਬਣ ਸਕੇਗਾ । ਮੇਰੇ ਲਈ ਤੁਸੀਂ ਵੀ ਇਕ-ਦੋ ਗੱਲਾਂ ਕਹਿ ਦੇਵੋਗੇ ।"

ਮੈਂ ਜਵਾਬ ਦਿੱਤਾ, "ਮੈਂ ਕੀ ਕਰ ਸਕਦਾ ਹਾਂ ? ਪਰ ਤੁਸੀਂ ਬੁਲਾ ਰਹੇ ਹੋ ਤਾਂ ਚਲਾਂਗਾ ਕਿਉਂ ਨਹੀਂ ? ਦੋ ਗੱਲਾਂ ਹੀ ਕਿਉਂ, ਤੁਹਾਡੇ ਲਈ ਬਹੁਤ ਕੁਝ ਕਹਾਂਗਾ । ਸੁਣੋਗੇ, ਚੱਲੋ ।"

ਨਿਧੀ ਪਟਨਾਇਕ ਨੂੰ ਰਾਵਟੀ ਦੇ ਅੱਗੇ ਖੜਾ ਕਰ ਕੇ ਮੈਂ ਅੰਦਰ ਜਾ ਕੇ ਸਾਹਬ ਨੂੰ ਕਿਹਾ — "ਹਜ਼ੂਰ ਨਿਸਤੀਪੁਰ ਦੇ ਧੋਬੀ ਦਾ ਘਰ ਲੁੱਟਣ ਵਾਲੇ ਦੀਆਂ ਸਾਰੀਆਂ ਗੱਲਾਂ ਦਾ ਨਿਧੀ ਪਟਨਾਇਕ ਨੂੰ ਪਤਾ ਹੈ । ਹਜ਼ੂਰ, ਤੁਸੀਂ ਉਨ੍ਹਾਂ ਤੋਂ ਪੁੱਛੋ ਤਾਂ ਉਹ ਸਭ ਦੱਸਣਗੇ ਤੇ ਮੇਰੀ ਪ੍ਰਾਰਥਨਾ ਹੈ ਕਿ ਤੁਸੀਂ ਹੁਣੇ ਹੀ ਉਸਦਾ ਬਿਆਨ ਲੈ ਲਵੋ, ਨਹੀਂ ਤਾਂ ਬਾਅਦ ਵਿਚ ਉਹ ਮੁਖੀਆਂ ਨਾਲ ਮਿਲ ਗਿਆ ਤਾਂ ਸੱਚ ਨਹੀਂ ਦੱਸੇਗਾ ।"

ਸਾਹਬ ਨੇ ਕਚਹਿਰੀ ਦੇ ਦਫ਼ਤਰ ਵਿਚ ਬੈਠ ਕੇ ਨਿਧੀ ਪਟਨਾਇਕ ਨੂੰ ਬੁਲਵਾਇਆ । ਪਟਨਾਇਕ ਨੇ ਪਹੁੰਚਦੇ ਹੀ ਬਿਨਾਂ ਪੁੱਛੇ ਕਹਿਣਾ ਆਰੰਭ ਕਰ ਦਿੱਤਾ —"ਸਾਹਬ, ਧੋਬੀ ਦਾ ਘਰ ਲੁੱਟੇ ਜਾਣ ਵੇਲੇ ਜੱਗੂ ਉੱਥੇ ਨਹੀਂ ਸੀ, ਮੈਨੂੰ ਪਤਾ ਹੈ ।"

ਸਾਹਬ ਨੇ ਗਵਾਹੀ ਫ਼ਾਰਮ ਪੂਰਾ ਕਰ ਕੇ ਲਿਖ ਲਿਆ ਤਾਂ ਮੈਂ ਪ੍ਰਸ਼ਨ ਪੁੱਛਿਆ —"ਚੰਗਾ ਪਟਨਾਇਕ ਜੀ, ਕਿਸ ਧੋਬੀ ਦਾ ਘਰ ਲੁੱਟਿਆ ਗਿਆ ਹੈ ? ਕਿਸ ਪਿੰਡ ਵਿਚ ਉਸਦਾ ਘਰ ਹੈ ? ਕੀ ਨਾਂ ਹੈ ਉਸਦਾ ?"

ਉੱਤਰ —"ਉਸਦਾ ਘਰ ਹੈ ਨਿਸਤੀਪੁਰ ਵਿਚ (ਨਾਂ ਦੱਸਿਆ ਸੀ, ਪਰ ਹੁਣ ਮੈਨੂੰ ਯਾਦ ਨਹੀਂ ਆ ਰਿਹਾ) ।"

ਪ੍ਰਸ਼ਨ —"ਉਸ ਵੇਲੇ ਹੋਰ ਕਿਹੜੇ-ਕਿਹੜੇ ਮੁਖੀਏ ਸਨ ਉਥੇ ?"

ਉੱਤਰ —"ਜਗੁਨਿ ਸੁਬੁੱਧੀ ਤੇ ਫਲਾਣੇ-ਫਲਾਣੇ ਛੇ ਆਦਮੀ (ਉਨ੍ਹਾਂ ਨੇ ਸਾਰਿਆਂ ਦੇ ਨਾਂ ਦੱਸੇ)"

ਪ੍ਰਸ਼ਨ —"ਜਗ ਬੰਧੂ ਪਟਨਾਇਕ ਤੁਹਾਡੇ ਕੀ ਲੱਗਦੇ ਹਨ ?"

ਉੱਤਰ —"ਮੇਰਾ ਭਤੀਜਾ ।"

ਪ੍ਰਸ਼ਨ —"ਇਕ ਹੀ ਘਰ ਵਿਚ, ਇਕੱਲਾ ਹੈ ਕੀ ?"

ਉੱਤਰ —"ਹਾਂ ।"

ਸਾਹਬ ਨੇ ਮੁਜਰਿਮਾਂ ਦੀ ਗ੍ਰਿਫ਼ਤਾਰੀ ਲਈ ਪੁਲਿਸ ਦੇ ਨਾਂ ਪਰਵਾਨਾ ਲਿਖ ਕੇ ਸਾਨੂੰ ਵਿਦਾ ਕੀਤਾ ।

ਨਿਧੀ ਪਟਨਾਇਕ ਨੇ ਵਾਪਸ ਆਉਂਦਿਆਂ ਮੈਨੂੰ ਪੁੱਛਿਆ —"ਬਾਬੂ ਜੱਗੂ ਦਾ ਕੀ ਹੋਵੇਗਾ ?" ਮੈਂ ਕਿਹਾ —"ਤੁਸੀਂ ਤਾਂ ਸਭ ਕੁਝ ਠੀਕ-ਠਾਕ ਕਹਿ ਦਿੱਤਾ ਹੈ । ਹੁਣ ਤੁਸੀਂ ਚੈਨ ਨਾਲ ਘਰ ਬੈਠੋ ।"

ਉਸ ਦਿਨ ਸਵੇਰ ਤੋਂ ਲੈ ਕੇ ਦਸ ਵਜੇ ਤਕ ਮੈ ਜੋ ਕੁਝ ਕਿਹਾ ਸੀ, ਜਿਸ ਤਰ੍ਹਾਂ ਵਰਤਾਅ ਕੀਤਾ ਸੀ, ਸਭ ਝੂਠ ਸੀ, ਕਠੋਰਤਾ ਸੀ । ਹੁਣ ਉਹੀ ਸਭ ਬੇਸ਼ਰਮਾਂ ਵਾਂਗ ਲਿਖ ਕੇ ਸਭਿਅ ਪਾਠਕਾਂ ਸਾਮ੍ਹਣੇ ਪੇਸ਼ ਕਰ ਰਿਹਾ ਹਾਂ । ਪਾਠਕੋ, ਜੇ ਤੁਸੀਂ ਮੈਨੂੰ ਮਿੱਥਿਆਵਾਦੀ, ਪਤਿਤ ਕਹਿ ਕੇ ਮੇਰੇ ਕੰਲਕਿਤ ਨਾਂ ਉੱਤੇ ਦੋਸ਼ ਲਗਾਓ, ਮੇਰੀ ਨਿੰਦਾ ਕਰੋ ਤਾਂ ਆਤਮ ਪੱਖ ਦਾ ਸਮਰਥਨ ਕਰ ਕੇ ਉਸ ਵਾਕ ਦਾ ਪ੍ਰਤੀਵਾਦ ਕਰਨ ਲਈ ਮੇਰੇ ਕੋਲ ਤਰਕਪੂਰਣ ਸ਼ਬਦ ਨਹੀਂ ਹੈ । ਪਰ ਜੰਜਾਲਮਈ ਜਗਤ ਵਿਚ ਸਮੇਂ ਸਮੇਂ ਤੇ, ਕਾਰਜ-ਕਾਰਣ ਸੰਬੰਧ, ਪਰੰਪਰਾ ਸੂਤਰ ਨਾਲ ਅਜਿਹੀ ਘਟਨਾ ਹੋ ਜਾਂਦੀ ਹੈ ਕਿ ਮੇਰੇ ਵਰਗੇ ਕਮਜ਼ੋਰ ਆਦਮੀ ਲਈ ਸਚਾਈ ਦੇ ਮਾਰਗ ਉੱਤੇ ਸਥਿਰ ਰਹਿਣਾ ਮੁਸ਼ਕਿਲ ਬਣ ਜਾਂਦਾ ਹੈ । ਮੈਂ ਆਪਣੇ ਆਤਮ ਸੰਤੋਸ਼ ਲਈ ਇਹ ਯਾਦ ਕਰ ਰਿਹਾ ਹਾਂ ਕਿ ਅਸਲ ਵਿਚ ਸੱਚਾਈ ਦੀ ਪ੍ਰਤਿਸ਼ਠਾ ਲਈ ਤੇ ਨਿਆਂ — ਵਿਚਾਰ ਦੀ ਪਾਲਣਾ ਲਈ ਮੈਂ ਅਨਿਆਂ ਦੇ ਮਾਰਗ ਦਾ ਸਹਾਰਾ ਲਿਆ ਸੀ । ਜ਼ਾਲਿਮ ਦੇ ਪ੍ਰਤੀ ਨਿਆਂ — ਵਿਚਾਰ, ਅਤਿਆਚਾਰੀ ਦੇ ਪ੍ਰਤੀ ਦੰਭ-ਵਿਧਾਨ ਤੇ ਭੱਵਿਖ ਵਿਚ ਗ਼ਰੀਬ, ਭੋਲੀ ਭਾਲੀ ਨਿਰਉਪਾਅ ਜਨਤਾ ਪ੍ਰਤੀ ਅਕਾਰਣ ਅਤਿਆਚਾਰ ਨੂੰ ਰੋਕਣਾ ਵਿਸ਼ੇਸ਼ ਕਰਕੇ ਬਿਪਤਾਗ੍ਰਸਤ ਰਾਜ-ਪਰਿਵਾਰ ਦੀ ਸਹਾਇਤਾ ਕਰਨਾ ਉਸ ਵੇਲੇ ਮੇਰਾ ਇਕੋ ਇਕ ਕਰਤੱਵ ਬਣ ਗਿਆ ਸੀ, ਜਿਸ ਤਰ੍ਹਾਂ ਗੁਲਾਬ ਦੇ ਕੁਝ ਮਰਨ ਵਾਲੇ ਬੂਟਿਆਂ ਥੱਲੇ ਬਹੁਤ ਹੀ ਬਦਬੂਦਾਰ ਸੜੀ ਮੱਛੀ ਆਦਿ ਪਾ ਕੇ ਉਹਨਾਂ ਨੂੰ ਹਰੇ-ਭਰੇ ਬਣਾਉਣ ਤੇ ਸੁੰਦਰ ਸੁਗੰਧਿਤ ਫੁੱਲ ਖਿੜਾਉਣ ਦਾ ਯਤਨ ਕੀਤਾ ਜਾਂਦਾ ਹੈ ।

ਦਿਨ ਦੇ ਕਰੀਬ ਬਾਰ੍ਹਾਂ ਵਜੇ ਮਹਾਨਦੀ ਦੇ ਕੰਢੇ ਸ਼ਿਮਿਲੀਪੁਰ ਤੇ ਕਰਥਰ ਪਿੰਡਾਂ ਦੇ ਅੱਠ-ਦਸ ਮੁਖੀਏ ਅੱਗੇ ਹੋ ਕੇ, ਨਾਲ ਲਗਭਗ ਇਕ ਹਜ਼ਾਰ ਲੋਕਾਂ ਨੂੰ ਲੈ ਕੇ ਆਨੰਦ-ਉਤਸ਼ਾਹ ਨਾਲ ਪਾਥਪੁਰ ਵਲ ਚਲਦੇ ਆ ਰਹੇ ਸਨ । ਮੁਖੀਆਂ ਨੇ ਜਨਤਾ ਨੂੰ ਬਹੁਤ ਦਿਲਾਸਾ ਦਿਵਾਇਆ ਸੀ ਕਿ ਉਸੇ ਦਿਨ ਮਾਮਲੇ ਦੀ ਡਿਗਰੀ ਹੋ ਜਾਏਗੀ । ਮਾਲਗੁਜ਼ਾਰੀ ਵਿਚ ਇਕ ਪਾਈ ਵੀ ਨਹੀਂ ਭਰਨੀ ਪਵੇਗੀ ਤੇ ਜ਼ਮੀਨ ਦੀ ਮਾਪ-ਜੋਖ ਵੀ ਨਹੀਂ ਹੋਏਗੀ । ਮੁਖੀਆਂ ਦਾ ਦਲ ਰਣ ਨਦੀ ਦੇ ਦੱਖਣੀ ਤਟ ਤੋਂ ਨਦੀ ਦੇ

ਵਿਚਕਾਰ ਰੇਤਲੇ ਕੰਢੇ ਉੱਤੇ ਉੱਤਰਿਆ ਹੀ ਸੀ ਕਿ ਉੱਤਰੀ ਤਟ ਤੋਂ ਅੱਠ-ਦਸ ਸਿਪਾਹੀ ਕਈ ਪੇਂਡੂ ਚੌਕੀਦਾਰਾਂ ਦੇ ਨਾਲ ਉੱਤਰ ਆਏ। ਨਦੀ ਦੇ ਵਿਚੋ-ਵਿਚ ਦੋਨੋਂ ਦਲ ਆ ਮਿਲੇ। ਇਕ ਪੁਲਿਸ-ਸਿਪਾਹੀ ਨੇ ਪੁਕਾਰਿਆ — "ਜਗੁਨਿ ਸੁਬੁੱਧੀ ਕੌਣ ਹੈ ?" ਨਾਂ ਦੱਸਦੇ ਹੀ ਹੱਥਕੜੀ ਲੱਗ ਗਈ। "ਜਗਬੰਧੂ ਪਟਨਾਇਕ ਕੌਣ।" 'ਜਾ ਪਾ ਹੱਥਕੜੀ।' ਤੇ ਫਲਾਣਾ — ਪਰ — ਫਲਾਣਾ ਪਰਧਾਨ —। ਇਸੇ ਤਰ੍ਹਾਂ ਇਕ-ਇਕ ਕਰ ਕੇ ਹੱਥਕੜੀ ਲੱਗ ਗਈ ਤਾਂ ਪਿੱਛੇ ਜੋ ਹਜ਼ਾਰ ਆਦਮੀ ਚਲਦੇ ਆ ਰਹੇ ਸਨ ਉਹ ਵਾਪਸ ਮੁੜ ਕੇ ਭੱਜਣ ਲੱਗ ਪਏ। ਮਹਾਨਦੀ ਕੰਢੇ ਤੋਂ ਉਤਰ ਕੇ ਮੈਦਾਨਾਂ-ਖੇਤਾਂ ਵਿਚ ਡਿਗਦੇ-ਢਹਿੰਦੇ ਤੇਜ਼ ਭੱਜਣ ਲੱਗ ਪਏ। ਥੋੜ੍ਹੀ ਦੇਰ ਬਾਅਦ, ਜਿਨ੍ਹਾਂ ਦੇ ਨਾਂ ਪਰਵਾਨਾ ਸੀ, ਉਨ੍ਹਾਂ ਨੂੰ ਤੇ ਸਿਪਾਹੀਆਂ-ਚੌਕੀਦਾਰਾਂ ਨੂੰ ਛੱਡ ਕੇ ਉਥੇ ਹੋਰ ਕੋਈ ਨਜ਼ਰ ਨਹੀਂ ਆ ਰਿਹਾ ਸੀ।

ਸ਼ਾਮ ਵੇਲੇ ਸਾਹਬ ਦੇ ਦਰਬਾਰ ਵਿਚ ਨਿਸਤੀਪੁਰ ਦੇ ਧੋਬੀ ਦੇ ਮਾਮਲੇ ਦੀ ਸੁਣਵਾਈ ਹੋਈ। ਮੁਖੀਆਂ ਦੀ ਗ੍ਰਿਫ਼ਤਾਰੀ ਤੋਂ ਬਾਅਦ ਜਨਤਾ ਵਿਚੋਂ ਦੋ ਵਿਅਕਤੀ ਚਸ਼ਮਦੀਦ ਗਵਾਹ ਬਣ ਕੇ ਬਿਆਨ ਦੇਣ ਲਈ ਤਿਆਰ ਹੋ ਗਏ। ਮਾਮਲਾ ਪ੍ਰਮਾਣਿਤ ਹੋ ਗਿਆ ਤੇ ਮੁਜਰਿਮਾਂ ਨੂੰ ਛੇ-ਛੇ ਮਹੀਨੇ ਕੈਦ ਦੀ ਸਜ਼ਾ ਹੋ ਗਈ। ਮੈਂ ਡੋਮਪੜਾ ਛੱਡ ਕੇ ਆਉਣ ਤੋਂ ਪਹਿਲਾਂ ਨਿਧੀ ਪਟਨਾਇਕ ਦੇ ਨਾਲ ਜੋ ਝੂਠਾ ਵਰਤਾਅ ਕੀਤਾ ਸੀ, ਉਸ ਦੇ ਲਈ ਥੋੜ੍ਹਾ ਪਛਤਾਵਾ ਕਰ ਆਇਆ ਸੀ। ਮਾਲਗੁਜ਼ਾਰੀ ਨਾ ਦੇਣ ਕਾਰਣ ਪਟਨਾਇਕ ਨੂੰ ਉਸਦੀ ਜ਼ਮੀਨ ਤੋਂ ਬੇਦਖ਼ਲ ਕਰ ਦਿੱਤਾ ਗਿਆ ਸੀ। ਉਸ ਵੇਲੇ ਉਨ੍ਹਾਂ ਦੀ ਜਿਹੜੀ ਸਥਿਤੀ ਸੀ, ਉਸ ਲਈ ਮਾਲਗੁਜ਼ਾਰੀ ਅਦ ਕਰ ਕੇ ਜ਼ਮੀਨ ਨੂੰ ਬਚਾ ਲੈਣਾ ਕਿਸੇ ਤਰ੍ਹਾਂ ਵੀ ਸੰਭਵ ਨਹੀਂ ਸੀ। ਮੈਂ ਆਪ ਉਹ ਬਾਕੀ ਰਕਮ, ਕੁੱਲ ਛਿਆਨਵੇਂ ਰੁਪਏ ਅਦਾ ਕਰ ਕੇ ਉਨ੍ਹਾਂ ਦੇ ਨਾਂ ਤੇ ਜ਼ਮੀਨ ਦਾ ਬੰਦੋਬਸਤ ਕਰ ਆਇਆ ਸੀ।

ਕਟਕ ਵਿਚ ਮੈਜਿਸਟ੍ਰੇਟ ਸਾਹਬ ਦੇ ਇਜਲਾਸ ਵਿਚ ਡੋਮਪੜਾ-ਨਿਵਾਸੀ ਤਿੰਨ ਆਦਮੀਆਂ ਨੇ ਮੇਰੇ ਖ਼ਿਲਾਫ਼ ਮੁਕੱਦਮਾ ਕੀਤਾ ਸੀ। ਮੁਖੀਆਂ ਦੇ ਮੁਕੱਦਮੇ ਦਾ ਫ਼ੈਸਲਾ ਹੋ ਜਾਣ ਬਾਅਦ ਉਸ ਉੱਤੇ ਵਿਚਾਰ ਹੋਇਆ। ਮਾਮਲੇ ਦਾ ਵਿਵਰਣ ਸੀ ਕਿ ਮੁੱਦਈ ਤਿੰਨ ਆਦਮੀ ਰਾਜ-ਮਹਿਲ ਦੇ ਪਿਛਵਾੜੇ ਵਾਲੇ ਪੁਰਾਣੇ ਸਰਕਾਰੀ ਬਾਗ਼ 'ਚੋਂ ਕਮਾਦ ਪੀੜਨ ਦੇ ਵੇਲਣੇ ਲਈ ਇਮਲੀ ਦਾ ਇਕ ਰੁੱਖ ਵੱਢ ਰਹੇ ਸਨ। ਮੈਨੂੰ ਖ਼ਬਰ ਮਿਲੀ ਤਾਂ ਮੈਂ ਉਨ੍ਹਾਂ ਤਿੰਨਾਂ ਨੂੰ ਫੜ ਕੇ ਇਕ ਕਮਰੇ ਵਿਚ ਬੰਦ ਕਰ ਦਿੱਤਾ। ਪੁਲਿਸ ਦੀ ਇੱਛਾ ਚਲਾਨ ਕਰ ਦੇਣ ਦੀ ਸੀ, ਜਿਸ ਲਈ ਰਾਜੇ ਦੀ ਇਜਾਜ਼ਤ ਦੀ ਜ਼ਰੂਰਤ ਸੀ। ਉਸ ਵੇਲੇ ਰਾਜਾ ਸਾਹਬ ਦਾ ਮੇਰੇ ਪ੍ਰਤੀ ਘੋਰ ਅਵਿਸ਼ਵਾਸ ਤੇ ਸੰਦੇਹ ਸੀ। ਉਨ੍ਹਾਂ ਦੇ ਵਿਚਾਰ 'ਚ ਮੈਂ ਮੈਜਿਸਟ੍ਰੇਟ ਸਾਹਬ ਦਾ ਜਾਸੂਸ ਸੀ। ਸ਼ਾਇਦ ਉਨ੍ਹਾਂ ਨੂੰ ਫਸਾਉਣ ਲਈ ਮੈਂ ਉਸ ਮਨਘੜਤ ਮੁਕੱਦਮੇ ਦੀ ਰਚਨਾ ਕੀਤੀ ਹੋਵੇ, ਉਨ੍ਹਾਂ ਨੇ ਅਜਿਹਾ ਸੋਚ ਲਿਆ ਸੀ। ਰਾਜਾ ਸਾਹਬ ਨਾਲ ਉਸ ਮਾਮਲੇ ਵਿਚ ਗੱਲ ਕਰਦੇ ਹੀ ਉਨ੍ਹਾਂ ਨੇ ਚੀਖ਼ ਕੇ ਕਿਹਾ —"ਨਹੀਂ, ਨਹੀਂ ਸਾਨੂੰ ਕੁਝ ਪਤਾ ਨਹੀਂ।" ਇੰਨਾ ਕਹਿ ਕੇ ਉਹ ਦੂਸਰੇ ਕਮਰੇ ਵਿਚ ਚਲੇ ਗਏ ਤੇ ਅੰਦਰੋਂ ਦਰਵਾਜ਼ਾ ਬੰਦ ਕਰ ਲਿਆ। ਇਸ ਲਈ ਮੈਨੂੰ ਉਨ੍ਹਾਂ ਦਰਖ਼ਤ ਵੱਢਣ ਵਾਲਿਆਂ ਨੂੰ ਛੱਡ ਦੇਣਾ ਪਿਆ।

ਕਟਕ ਵਿਚ ਮੈਜਿਸਟ੍ਰੇਟ ਦੇ ਦਰਬਾਰ ਵਿਚ ਮੇਰੇ ਖ਼ਿਲਾਫ਼ ਮੁਕੱਦਮਾ ਦਰਜ਼ ਹੋ ਜਾਣ ਤੋਂ ਬਾਅਦ ਮੈਂ ਸਾਰਾ ਵੇਰਵਾ ਉਨ੍ਹਾਂ ਨੂੰ ਦੇ ਦਿੱਤਾ ਸੀ। ਹੁਣ ਮੁਖੀਆਂ ਦੇ ਖ਼ਿਲਾਫ਼ ਮੁਕੱਦਮਿਆਂ ਦਾ ਫ਼ੈਸਲਾ ਹੋ ਜਾਣ ਤੋਂ ਬਾਅਦ ਮੇਰੇ ਵਿਰੁੱਧ ਅਨਿਆਂ ਲਈ ਰੁਕਾਵਟ ਦੇ ਜੁਰਮ ਵਿਚ ਹੋਏ ਫ਼ੌਜਦਾਰੀ ਮੁਕੱਦਮਿਆਂ ਦਾ ਐਲਾਨ ਹੋਇਆ। ਮੁਦੱਈਆਂ ਤੋਂ ਬਿਆਨ ਲਏ ਜਾਣ ਤੋਂ ਬਾਅਦ ਉਨ੍ਹਾਂ ਦੇ ਪੱਖਪਾਤੀ ਤਿੰਨ-ਚਾਰ ਗਵਾਹਾਂ ਤੋਂ ਗਵਾਹੀ ਲਈ ਗਈ। ਮੁਦੱਈਆਂ ਨੇ ਲੱਗਭਗ ਸੱਚ ਹੀ ਦੱਸਿਆ। ਪਰ ਗਵਾਹ ਝੂਠੇ ਸਨ। ਅਸਲ ਵਿਚ ਉਹ ਲੋਕ ਮੌਕੇ ਉੱਤੇ ਮੌਜੂਦ ਨਹੀਂ ਸਨ। ਗਵਾਹਾਂ ਦੇ ਬਿਆਨ ਦਾ ਸਾਰ ਸੀ ਦੀਵਾਨ ਬਾਬੂ ਫ਼ਕੀਰ ਮੋਹਨ ਸੈਨਾਪਤੀ ਨੇ ਤਿੰਨਾਂ ਮੁਦੱਈਆਂ ਨੂੰ ਗਿਰਧਾਰੀ ਠਾਕੁਰ ਦੇ ਮੰਦਰ ਦੇ ਵਿਹੜੇ ਅੰਦਰ ਇਕ ਪੱਕੀ ਕੋਠੜੀ ਵਿਚ ਕੈਦ ਕਰ ਕੇ ਰੱਖਿਆ ਸੀ। ਇਹ ਉਨ੍ਹਾਂ ਗਵਾਹਾਂ ਨੇ ਆਪ ਆਪਣੀਆਂ ਅੱਖਾਂ ਨਾਲ ਵੇਖਿਆ ਸੀ, ਅਜਿਹਾ ਉਨ੍ਹਾਂ ਨੇ ਦੱਸਿਆ। ਘਟਨਾ ਦੇ ਸਮੇਂ ਉਹ ਮੰਦਰ ਦੇ ਬਾਹਰ ਵਾਲੇ ਇਮਲੀ ਦੇ ਦਰਖ਼ਤ ਥੱਲੇ ਖੜ੍ਹੇ ਸਨ ਤੇ ਉਨ੍ਹਾਂ ਨੇ ਸਭ ਕੁਝ ਦੇਖਿਆ ਸੀ। ਜਾਂਚ ਲਈ ਉਸ ਦਿਨ ਦੂਜੀ ਤਾਰੀਕ ਦੇ ਦਿੱਤੀ ਗਈ।

ਦੂਜੇ ਦਿਨ ਸ਼ਾਮ ਨੂੰ ਪਾਥਪੁਰ ਤੋਂ ਸਾਹਬ ਦੀ ਰਾਵਟੀ (ਡੇਰਾ) ਉੱਠ ਗਈ ਤੇ ਤਾਲਬਸਤ ਪਿੰਡ ਲਈ ਰਵਾਨਾ ਹੋ ਗਈ। ਰਾਜ ਮਹਿਲ ਦੇ ਸਾਹਮਣੇ ਤੋਂ ਹੋ ਕੇ ਤਾਲਬਸਤ ਪਿੰਡ ਦੀ ਸੜਕ ਜਾਂਦੀ ਹੈ। ਕਰੀਬ ਸ਼ਾਮ ਵੇਲੇ ਤਿੰਨੋਂ ਹਾਕਿਮ ਘੋੜਿਆਂ 'ਤੇ ਸਵਾਰ ਹੋ ਕੇ ਰਾਜ ਮਹਿਲ ਦੇ ਸਾਹਮਣੇ ਪਹੁੰਚੇ। ਹਾਕਿਮਾਂ ਨੇ ਚੰਗੀ ਤਰ੍ਹਾਂ ਨਾਲ ਵੇਖਿਆ, ਫ਼ਾਇਲ ਵਿਚ ਲਿਖਿਤ ਵੇਰਵੇ ਅਨੁਸਾਰ ਜਿਸ ਘਰ ਵਿਚ ਮੁਦੱਈ ਲੋਕ ਬੰਦ ਕਰ ਦਿੱਤੇ ਗਏ ਸਨ ਤੇ ਜਿਸ ਜਗ੍ਹਾ ਖੜ੍ਹੇ ਹੋ ਕੇ ਗਵਾਹਾਂ ਨੇ ਸਾਰੀ ਘਟਨਾ ਦੇਖੀ ਸੀ, ਉਸ ਵਿਚਕਾਰ ਦੋ ਘਰਾਂ ਦੀਆਂ ਦੀਵਾਰਾਂ ਹਨ ਤੇ ਇਕ ਇੱਟਾਂ ਦੀ ਬਣੀ ਉੱਚੀ ਦੀਵਾਰ ਹੈ। ਉਸ ਤੋਂ ਇਲਾਵਾ ਇਕ ਹੋਰ ਦੀਵਾਰ ਦਾ ਅੰਤਰ ਹੈ। ਘਰ ਦਾ ਦਰਵਾਜ਼ਾ ਪੂਰਬ ਵਲ ਹੈ ਤੇ ਗਵਾਹ ਪੱਛਮ ਵਲ ਖੜ੍ਹੇ ਸਨ। ਇਸ ਲਈ ਗਵਾਹਾਂ ਲਈ ਅੰਦਰ ਵਾਪਰਨ ਵਾਲੀ ਕੋਈ ਵੀ ਘਟਨਾ ਦੇਖ ਸਕਣਾ ਬਿਲਕੁਲ ਅਸੰਭਵ ਸੀ। ਮਾਮਲਾ ਅਸਿਸਟੈਂਟ ਮੈਨੇਜਰ ਦੀ ਕੋਰਟ ਵਿਚ ਸੀ। ਹਾਕਿਮ ਨੇ ਮਾਮਲਾ ਡਿਸਮਿਸ ਕਰ ਦਿੱਤਾ।

ਡੋਮਪੜਾ ਇਲਾਕੇ ਵਿਚ ਤਾਲਬਸਤ ਸਭ ਤੋਂ ਵੱਡਾ ਤੇ ਵਧੀਆ ਪਿੰਡ ਹੈ। ਪਿੰਡ ਦੇ ਪੂਰਬ ਵਲ ਜੰਗਲ, ਉਸੇ ਜੰਗਲ ਵਿਚ ਇਕ ਅਮਰਾਈ ਵਿਚ ਹਾਕਿਮਾਂ ਦਾ ਡੇਰਾ ਪਿਆ। ਪਿੰਡ ਦੇ ਅੰਦਰ ਇਕ ਤੇਲੀ ਸ਼ਾਹੂਕਾਰ ਦੇ ਘਰ ਮੇਰਾ ਡੇਰਾ ਪਿਆ। ਕਰਮਚਾਰੀਆਂ ਤੇ ਦੂਸਰੇ ਸਰਕਾਰੀ ਲੋਕਾਂ ਲਈ ਅਲਗ-ਅਲਗ ਘਰ ਖ਼ਾਲੀ ਕਰਵਾਏ ਗਏ ਸਨ।

ਮੈਂ ਸਵੇਰੇ-ਸਵੇਰੇ ਸ਼ਾਹੂਕਾਰ ਦੇ ਘਰ ਦੀ ਗਲੀ ਵਾਲੇ ਪਾਸੇ ਦੇ ਉੱਚੇ ਵਰਾਂਡੇ ਵਿਚ ਕਚਹਿਰੀ ਲਗਾ ਕੇ ਬੈਠ ਗਿਆ ਸੀ। ਵਰਾਂਡੇ ਦੇ ਥੱਲੇ ਦਸ-ਬਾਰ੍ਹਾਂ ਜਵਾਨ ਪਠਾਣ ਸਿਪਾਹੀ ਹੁਕਮ ਦੀ ਪਾਲਣਾ ਕਰਨ ਲਈ ਹਾਜ਼ਿਰ ਸਨ। ਪਹਿਲੇ ਮੁਖੀਏ ਨੂੰ ਮਾਲਗੁਜ਼ਾਰੀ ਅਦਾ ਕਰਨ ਲਈ ਬੁਲਾਇਆ। ਉਸ ਤੋਂ ਬਾਅਦ ਸਾਧਾਰਣ ਜਨਤਾ ਨੂੰ ਦਰਬਾਰ ਵਿਚ ਬਾਗ਼ੀਆਂ ਦੁਆਰਾ ਕਰ ਅਦਾ ਕਰਨ ਦੀ ਗੱਲ ਨਹੀਂ ਸੀ। ਪੰਜਾਂ ਸਾਲਾਂ ਤੋਂ ਜਦੋਂ ਕਰ ਦੇਣ ਦੀ ਆਦਤ ਹੀ ਨਹੀਂ ਰਹੀ ਉਨ੍ਹਾਂ ਦੀ, ਤਾਂ ਕੀ ਹੁਣ ਆਸਾਨੀ

ਨਾਲ ਆ ਕੇ ਕਰ ਅਦਾ ਕਰ ਦੇਣਗੇ ? ਇੰਨੇ ਵੱਡੇ ਪਿੰਡ ਵਿਚ ਸਿਰਫ਼ ਇਕ ਹੀ ਖੂਹ ਸੀ। ਉਹ ਵੀ ਪਿੰਡ ਦੇ ਵਿਚਕਾਰ ਗਲੀ ਵਿਚ। ਉਹ ਖੂਹ ਸਰਕਾਰੀ ਸੀ। ਸਾਡੇ ਦਰਬਾਰ ਦੇ ਨਿਆਂ-ਵਿਚਾਰ ਵਿਚ ਇਹ ਨਿਸ਼ਚਿਤ ਹੋਇਆ ਕਿ ਜਨਤਾ ਜੇ ਮਾਲਗੁਜ਼ਾਰੀ ਨਹੀਂ ਦੇਵੇਗੀ, ਤਾਂ ਰਾਜਾ ਦੇ ਖੂਹ ਤੋਂ ਪਾਣੀ ਲੈਣ ਦਾ ਕੀ ਅਧਿਕਾਰ ਹੈ ਉਸ ਨੂੰ ? ਖੂਹ ਦੇ ਕੋਲ ਦੋ ਪਠਾਣ ਪਹਿਰੇਦਾਰ ਬੈਠ ਗਏ। ਪਿੰਡ ਵਿਚ ਕਰੀਬ ਤਿੰਨ ਸੌ ਘਰ — ਸਾਰਿਆਂ ਦੇ ਘਰਾਂ ਵਿਚ ਰਸੋਈ ਬੰਦ। ਹੋਰ ਸਰਕਾਰੀ ਲੋਕਾਂ ਅਤੇ ਕਰਮਚਾਰੀਆਂ ਦੀ ਰਸਦ ਲਈ ਕਟਕ ਤੋਂ ਸਾਗ-ਸਬਜ਼ੀ ਮੰਗਵਾਈ ਗਈ ਸੀ। ਖ਼ਤਮ ਹੋ ਜਾਣ ਦੀ ਗੱਲ 'ਰਸਦ-ਕਰਣ' (ਰਸਦ ਦੀ ਵਿਵਸਥਾ ਲਈ ਨਿਯੁਕਤ ਕਰਮਚਾਰੀ) ਨੇ ਦੱਸੀ ਸੀ। ਹੁਣ ਸਾਡੀ ਕਚਹਿਰੀ ਦੇ ਹੁਕਮ ਤੇ ਕੰਮ ਦੀ ਗਤੀ ਨਿਆਂ-ਮਾਰਗ ਛੱਡ ਕੇ ਕਾਫ਼ੀ ਦੂਰ ਚਲ ਰਹੀ ਸੀ। "ਓਏ ! ਰਸਦ ਘਰ ਵਿਚ ਸਾਗ-ਭਾਜੀ ਨਹੀਂ ਹੈ ਤਾਂ ਕੀ ਹੋਇਆ, ਲੋਕਾਂ ਦੇ ਬਾੜੀ-ਬਗ਼ੀਚੇ ਵਿਚ ਤਾਂ ਹੈ ? ਹੁਕਮ ਮਿਲਦਿਆਂ ਹੀ ਸਰਕਾਰੀ ਸਿਪਾਹੀ ਤੇ ਚਪੜਾਸੀ ਆਦਿ ਰਾਜੇ ਦੇ ਸਿਪਾਹੀਆਂ ਦੀ ਮਦਦ ਨਾਲ ਪਿੰਡ ਦੇ ਬਗ਼ੀਚਿਆਂ 'ਚੋਂ ਬੈਂਗਣ, ਕੇਲੇ ਆਦਿ ਜੋ ਕੁਝ ਸੀ, ਲੁੱਟ ਕੇ ਲੈ ਆਏ। ਅਸਲ ਵਿਚ ਸਿਰਫ਼ ਡੋਮਪੜਾ ਹੀ ਨਹੀਂ, ਮੈਨੂੰ ਪਤਾ ਹੈ, ਉੜੀਸਾ ਦੇ ਸਾਰੇ ਰਜਵਾੜਿਆਂ ਤੋਂ ਆਏ ਹੋਏ ਹਾਕਿਮਾਂ ਲਈ ਜਨਤਾ ਵਲੋਂ ਰਸਦ ਦੀ ਵਿਵਸਥਾ ਕਰਨ ਦਾ ਨਿਯਮ ਅਨਾਦਿ ਕਾਲ ਤੋਂ ਨਿਰੰਤਰ ਪ੍ਰਚਲਿਤ ਹੈ। ਹੁਣ ਬਗ਼ਾਵਤ ਦੇ ਕਾਰਣ ਜਨਤਾ ਨੇ ਰਸਦ ਦੀ ਵਿਵਸਥਾ ਨਹੀਂ ਕੀਤੀ ਸੀ।

ਤਾਲਬਸਤ ਦੇ ਸਾਰੇ ਬਾਗ਼ੀ ਸਰਦਾਰਾਂ ਦੇ ਨਾਵਾ ਦਾ ਮੈਨੂੰ ਪਤਾ ਨਹੀਂ ਸੀ। ਤਾਲਬਸਤ ਦੇ ਨੇੜੇ ਦੇ ਦੂਲਣਾਪੁਰ ਪਿੰਡ ਦਾ ਸਰਕਾਰੀ ਕੋਠਾਰੀ ਮੇਰੇ ਕੋਲ ਬੈਠ ਕੇ ਇਕ-ਇਕ ਦਾ ਨਾਂ ਲੈ ਰਿਹਾ ਸੀ। ਇਕ-ਇਕ ਸਰਦਾਰ ਨੂੰ ਬੁਲਾ ਕੇ ਲਿਆਉਣ ਲਈ ਚਾਰ-ਚਾਰ ਸਿਪਾਹੀ ਦੌੜ ਜਾਂਦੇ ਸਨ। ਅੱਜ ਕਚਹਿਰੀ ਵਿਚ ਨਿਆਂ ਦਾ ਵਿਭਚਾਰ ਵੇਖ ਕੇ ਜਵਾਨ, ਅਨਪੜ੍ਹ ਤੇ ਅੱਖੜ ਪਠਾਣ ਸਿਪਾਹੀ ਇਕਦਮ ਅਤਿਆਚਾਰੀ ਬਣ ਬੈਠੇ ਸਨ। ਉਸ ਲਈ ਉਹਨਾਂ ਉੱਤੇ ਕਾਫ਼ੀ ਦਿਨਾਂ ਤੋਂ ਜਨਤਾ ਵਲੋਂ ਦੋਸ਼ ਲੱਗਦੇ ਆਏ ਸਨ। ਹੁਣ ਉਨ੍ਹਾਂ ਲਈ ਬਦਲਾ ਲੈਣ ਦੀ ਵਾਰੀ ਆਈ ਸੀ। ਇਕ ਦੀ ਤਲਬ ਹੋਣ ਤੇ ਉਸਦੇ ਨਾਲ-ਨਾਲ ਉਸਦੇ ਪੁੱਤਰ, ਭਰਾ, ਮਾਮਾ, ਸਾਲਾ ਤਕ ਜਕੜੇ ਹੋਏ ਆ ਜਾਂਦੇ ਸਨ। ਸਾਰੇ ਘਰਾਂ ਦੇ ਦਰਵਾਜ਼ੇ ਬੰਦ। ਪਾਇਕਾਂ ਦੀ ਉੱਚੀ ਆਵਾਜ਼ ਦੇ ਜਵਾਬ ਵਿਚ ਇਕ ਹੌਲੀ ਜਹੀ ਆਵਾਜ਼ ਸੁਣਾਈ ਦੇਂਦੀ ਸੀ —"ਘਰ ਵਿਚ ਕੋਈ ਮਰਦ ਨਹੀਂ ਹੈ।" ਕਿਸੇ ਔਰਤ ਨੂੰ ਅਪਮਾਨਿਤ ਕਰਨ ਜਾਂ ਕਿਸੇ ਬਾਲਕ-ਬਾਲਿਕਾ ਨੂੰ ਛੂਹਣ ਤੱਕ ਦੀ ਵਾਰ ਵਾਰ ਮਨਾਹੀ ਕੀਤੀ ਗਈ ਸੀ। ਨਹੀਂ ਤਾਂ ਪਤਾ ਨਹੀਂ ਕਿੰਨਿਆਂ ਦੇ ਬੂਹੇ ਭੰਨ ਦਿੱਤੇ ਗਏ ਹੁੰਦੇ।

ਦਿਨ ਕਰੀਬ ਇਕ ਪਹਿਰ ਬੀਤ ਗਿਆ ਸੀ। ਉਦੋਂ ਮੇਰੀ ਕਚਹਿਰੀ ਦੇ ਸਾਹਮਣਿਉਂ ਇਕ ਪਤਵੰਤੇ ਬਜ਼ੁਰਗ ਬ੍ਰਾਹਮਣ ਨੂੰ ਤੇਜ਼ ਕਦਮਾਂ ਨਾਲ ਜਾਂਦੇ ਹੋਏ ਦੇਖਿਆ ਗਿਆ। ਸ੍ਰੀਮਾਨ ਦੀ ਉਮਰ ਸੱਠ ਪਾਰ ਕਰ ਚੁੱਕੀ ਸੀ। ਪਤਲਾ ਸਰੀਰ, ਦੰਦਾਂ ਤੋਂ ਰਹਿਤ, ਗੋਰਾ ਰੰਗ। ਉਨ੍ਹਾਂ ਨੇ ਇਕ ਪਾਟ ਜੋੜਾ ਪਾਇਆ ਹੋਇਆ ਸੀ। ਕੋਠਾਰੀ ਨੇ ਮੇਰੇ ਵਲ ਵੇਖ ਕੇ ਤੇ ਉਨ੍ਹਾਂ ਵਲ ਹੱਥ ਚੁੱਕ ਕੇ ਕਿਹਾ — 'ਓਏ, ਇਹ ਤਾਂ ਪੰਡਤ ਜੀ ਗੁਸਾਈਂ

ਮਹਾਰਾਜ ਆ ਰਹੇ ਹਨ। ਇਹ ਇਕ ਸਰਦਾਰ ਹਨ ਜੋ ਸਭਾ ਦੇ ਵਿਚਕਾਰ ਬੈਠਦੇ ਹਨ।"

ਪੰਡਤ ਜੀ ਦੀ ਬਾਂਹ ਫੜ ਕੇ ਗਲੀ ਵਿਚ ਤਿੰਨ ਵਾਰ ਦੁੜਾਉਣ ਦਾ ਹੁਕਮ ਹੋਇਆ। ਹੁਕਮ ਮਿਲਦਿਆਂ ਹੀ ਦੋ ਪਠਾਣ ਸਿਪਾਹੀ ਦੌੜੇ ਦੌੜੇ ਗਏ ਤੇ ਪੂਰੀ ਤਰ੍ਹਾਂ ਹੁਕਮ ਦੀ ਤਾਮੀਲ ਕਰ ਦਿੱਤੀ।

ਦੁਪਹਿਰ ਦੇ ਬਾਰ੍ਹਾਂ ਵੱਜੇ। ਫਿਰ ਦੋ ਵੱਜੇ। ਪੂਰੇ ਪਿੰਡ ਵਿਚ ਚੁੱਲ੍ਹਾ ਨਹੀਂ ਬਲਿਆ ਸੀ। ਕਸ਼ਟ ਹੋਇਆ। ਸਰਕਾਰੀ ਹੁਕਮ ਜਾਰੀ ਕਰ ਦਿੱਤਾ ਕਿ ਸਰਕਾਰੀ ਜਾਂ ਰਾਜੇ ਦਾ ਇੱਕ ਵੀ ਆਦਮੀ ਬਾਹਰ ਨਹੀਂ ਨਿਕਲੇਗਾ, ਔਰਤਾਂ ਆ ਕੇ ਪਾਣੀ ਲੈ ਜਾਣ। ਹੁਕਮ ਜਾਰੀ ਹੁੰਦੇ ਹੀ ਹਰ ਘਰ ਤੋਂ ਨੂੰਹਾਂ-ਧੀਆਂ, ਬੁੱਢੀਆਂ ਤਕ ਤਿੰਨ-ਚਾਰ ਗਾਗਰਾਂ, ਗੜਵੇ ਆਦਿ ਲੈ ਕੇ ਨਿਕਲ ਪਈਆਂ। ਖੂਹ ਉੱਤੇ ਕਾਫ਼ੀ ਭੀੜ ਹੋ ਗਈ। ਉਹ ਇਕ ਅਜੀਬ ਦ੍ਰਿਸ਼ ਬਣ ਗਿਆ।

ਸ਼ਾਮ ਚਾਰ ਵੱਜੇ ਮੈਜਿਸਟ੍ਰੇਟ ਸਾਹਬ ਦੀ ਕਚਹਿਰੀ ਲਈ ਸਮੇਂ ਦਾ ਐਲਾਨ ਕਰ ਦਿੱਤਾ ਗਿਆ। ਮਿਥੇ ਸਮੇਂ ਉਤੇ ਜਨਤਾ ਤੇ ਰਾਜਪੱਖ ਦੇ ਲੋਕ ਹਾਜ਼ਿਰ ਹੋ ਗਏ। ਲਗਭਗ ਇਕ ਹਜ਼ਾਰ ਆਦਮੀ ਪਹੁੰਚੇ ਸਨ। ਮੇਰੇ ਖ਼ਿਲਾਫ਼ ਦੂਜੀ ਸ਼ਿਕਾਇਤ ਕਰ ਦਿੱਤੀ ਗਈ ਸੀ। ਪਹਿਲਾ ਦੋਸ਼ ਸੀ — ਦੀਵਾਨ ਬਾਬੂ ਫ਼ਕੀਰ ਮੋਹਨ ਸੈਨਾਪਤੀ ਜ਼ਮੀਨ ਦੇ ਮਾਪ ਲਈ ਛੋਟੀ ਜਰੀਬ ਇਸਤੇਮਾਲ ਕਰ ਰਹੇ ਹਨ। ਮੇਰੇ ਕੋਲ ਕਈ ਜਰੀਬਾਂ ਸਨ। ਇਕ ਲੱਕੜੀ ਦੀ ਫੱਟੀ ਵੀ ਸੀ (ਨਾਪ 24 ਹੱਥ ਵਿਚ 40 ਫੁੱਟ ਪੰਜ ਇੰਚ ਦੋ ਸੂਤ) ਉਸ ਉੱਤੇ ਕਾਗ਼ਜ਼ ਚਿਪਕਾਇਆ ਗਿਆ ਸੀ ਤੇ ਖ਼ੁਦ ਕਲੈਕਟਰ ਸਾਹਬ ਦੇ ਦਸਤਖ਼ਤ ਸਨ। ਦੇਖਿਆ ਗਿਆ, ਸਾਰੀਆਂ ਜਰੀਬਾਂ ਉਸੇ ਦੇ ਨਾਪ ਨਾਲ ਬਣਵਾਈਆਂ ਗਈਆਂ ਸਨ। ਇਸ ਲਈ ਹੁਕਮ ਹੋਇਆ, ਜਨਤਾ ਦੀ ਅਰਜ਼ੀ ਡਿਸਮਿਸ!

ਦੂਜਾ ਦੋਸ਼ — ਤਾਲਬਸਤ ਦੇ ਇਕ ਹੋਰ ਵਿਅਕਤੀ ਨੇ ਸ਼ਿਕਾਇਤ ਕੀਤੀ ਸੀ, ਜਿਸ ਵਿਚ ਇਹ ਦੋਸ਼ ਲਾਇਆ ਗਿਆ ਸੀ ਕਿ ਦੀਵਾਨ ਦੇ ਹੁਕਮ ਨਾਲ ਸਰਕਾਰੀ ਆਦਮੀ ਉਸਦਾ ਪੁਆਲ ਲੁੱਟ ਕੇ ਲੈ ਗਏ।

ਹਾਕਿਮ ਨੇ ਮੇਰੇ ਵਲ ਵੇਖਿਆ। ਮੈਂ ਜਵਾਬ ਵਿਚ ਕਿਹਾ — "ਸਰਕਾਰੀ ਲੋਕਾਂ ਦੀ ਰਸਦ ਲਈ ਚੀਜ਼ਾਂ ਦੀ ਲੋੜ ਸੀ। ਡੋਮਪੜਾ ਦੇ ਲੋਕਾਂ ਨੂੰ ਪੈਸੇ ਲੈ ਕੇ ਚੀਜ਼ਾਂ ਦਾ ਜੁਗਾੜ ਕਰ ਦੇਣ ਨੂੰ ਕਿਹਾ ਸੀ। ਪਰ ਇਕ ਵੀ ਰਾਜ਼ੀ ਨਾ ਹੋਇਆ। ਸਾਰੀ ਰਸਦ ਕਟਕ ਤੋਂ ਮੰਗਵਾਈ ਗਈ। ਪਰ ਪੁਆਲ ਨਾ ਲਿਆਇਆ ਜਾ ਸਕਿਆ। ਪਿਛਲੀ ਰਾਤ ਵਰਖ਼ਾ ਕਾਰਣ ਹਜ਼ੂਰ ਦਾ ਘੋੜਾ ਚਿੱਕੜ ਵਿਚ ਖੜਾ ਰਹਿ ਗਿਆ ਸੀ। ਉਸ ਦੇ ਵਿਛੌਣ ਲਈ ਇਸ ਦਾ ਥੋੜ੍ਹਾ-ਜਿਹਾ ਪੁਆਲ ਲੈ ਆਏ। ਕੀਮਤ ਦੇਣ ਨੂੰ ਮੈਂ ਤਿਆਰ ਹਾਂ। ਲਵੇ ਤਾਂ ਨਾ।' ਤੇ ਮੈਂ ਜੇਬ 'ਚੋਂ ਇੱਕ ਰੁਪਿਆ ਕੱਢ ਕੇ ਵਿਖਾਇਆ। ਇਸ ਤੋਂ ਬਾਅਦ ਇਹ ਲਿਖਣਾ ਜ਼ਰੂਰੀ ਨਹੀਂ ਕਿ ਮੁੱਦਈ ਦਾ ਕੇਸ ਡਿਸਮਿਸ ਹੋ ਗਿਆ।

ਠੀਕ ਉਸੇ ਵੇਲੇ ਸਵੇਰ ਵਾਲੇ ਪੰਡਤ ਜੀ ਸਾਹਬ ਦੇ ਸਾਹਮਣੇ ਪਹੁੰਚ ਗਏ। ਕਚਹਿਰੀ ਡੇਰੇ ਤੋਂ ਉਨ੍ਹਾਂ ਦਾ ਘਰ ਕਰੀਬ ਅੱਧੇ ਕੋਹ ਦੀ ਦੂਰੀ ਉੱਤੇ ਸੀ। ਲੱਗਿਆ, ਜਿਵੇਂ ਉਹ ਦੌੜਦੇ ਹੋਏ ਆਏ ਹਨ। ਬੁੱਢਾ ਆਦਮੀ! ਸਾਹ ਤੇਜ਼ ਹੋ ਗਿਆ। ਕਰੋਧ ਨਾਲ ਸਿਰ

ਤੋਂ ਪੈਰਾਂ ਤੱਕ ਕੰਬ ਰਹੇ ਸਨ। ਦੋਨਾਂ ਕੰਨਾਂ ਦੇ ਮਕਰ ਕੁੰਡਲ ਗਲ੍ਹਾਂ ਉੱਤੇ ਢੱਪ-ਢੱਪ ਵੱਜ ਰਹੇ ਸਨ। ਪੋਪਲਾ ਮੂੰਹ, ਸਾਰਾ ਦੁਰਯੋਗ ਇੱਕਠਾ ਹੋ ਗਿਆ ਸੀ। ਉੱਚੀ ਆਵਾਜ਼ ਵਿਚ ਆਪਣੀ ਸ਼ਿਕਾਇਤ ਦੱਸਣ ਲੱਗ ਪਏ। ਹੱਫਣ ਦੇ ਕਾਰਣ ਜ਼ਬਾਨ ਲੜਖੜਾ ਕੇ ਸਿਰਫ 'ਹਾਊ-ਹਾਊ' ਸ਼ਬਦ ਹੀ ਨਿਕਲ ਰਹੇ ਸਨ। ਸਾਹਬ ਦੀ ਕੀ ਮਜਾਲ ਕਿ ਉਸ ਵਿਚੋਂ ਇਕ ਵੀ ਸ਼ਬਦ ਸਮਝ ਲੈਣ। ਮੈਂ ਬੜੀ ਮਿਹਨਤ ਨਾਲ ਉਨ੍ਹਾਂ ਦੀ ਫ਼ਰਿਆਦ ਦਾ ਸਾਰ ਇਕੱਠਾ ਕਰ ਕੇ ਦੱਸਿਆ। ਉਹ ਦੱਸ ਰਹੇ ਸਨ ਕਿ ਉਨ੍ਹਾਂ ਨੂੰ ਪਾਟਜੋਸ਼ੀ ਦੀ ਪਦਵੀ ਤੇ ਸੋਨੇ ਦੇ ਮਕਰ ਕੁੰਡਲ ਮਿਲੇ ਹਨ। ਆਠਗੜ੍ਹ, ਤਾਲਚੇਰ ਤੇ ਢੇਂਕਾਨਾਲ ਰਾਜ ਦਰਬਾਰਾਂ ਵਿਚ ਉਨ੍ਹਾਂ ਦਾ ਸਨਮਾਨ ਹੈ। ਅੱਜ ਸਵੇਰੇ ਦੀਵਾਨ ਨੇ ਪਠਾਣ ਸਿਪਾਹੀਆਂ ਦੁਆਰਾ ਖਿੱਚ-ਧੂਹ ਕਰ ਕੇ, ਉਨ੍ਹਾਂ ਨੂੰ ਅਪਮਾਨਿਤ ਕੀਤਾ ਹੈ, ਆਦਿ-ਆਦਿ।

ਪੁਜਾਰੀ ਜੀ ਦੇ ਮੱਥੇ ਉੱਤੇ ਚੰਦਨ ਤੇ ਮੋਢੇ ਉੱਤੇ ਲਟਕਦਾ ਪਟਕਾ ਵੇਖ ਸਾਹਬ ਨੇ ਮਨ ਹੀ ਮਨ ਅਨੁਮਾਨ ਲਾਇਆ ਸੀ ਕਿ ਉਹ ਕੋਈ ਪੁਰੋਹਿਤ ਹੋਣਗੇ। ਉਨ੍ਹਾਂ ਦੇ ਤਿੱਖੇ ਕਟਾਖ਼ਸ਼ ਤੋਂ ਮੈਂ ਉਹ ਅਨੁਮਾਨ ਲਾਇਆ ਸੀ। ਸਾਹਬ ਦੇ ਮਨ ਵਿਚ ਇਹ ਧਾਰਣਾ ਸੀ ਕਿ ਆਮ ਤੌਰ ਤੇ ਇਹ ਪੁਰੋਹਿਤ ਲੋਕ ਭੰਡ ਤੇ ਆਲਸੀ ਹੁੰਦੇ ਹਨ, ਉਹ ਕੋਈ ਕੰਮ ਨਹੀਂ ਕਰਦੇ, ਸਿਰਫ ਲੋਕਾਂ ਨੂੰ ਠਗ ਕੇ ਪੈਸੇ ਬਟੋਰਦੇ ਹਨ।

ਸਾਹਬ ਨੇ ਮੇਰੇ ਕੋਲੋਂ ਪੁੱਛਿਆ —'ਇਹ ਕੀ ਕਹਿ ਰਿਹਾ ਹੈ ?' ਮੈਂ ਝੱਟ ਜਵਾਬ ਦਿੱਤਾ —'ਇਹ ਮੁਖੀਆਂ ਦੇ ਪੁਰੋਹਿਤ ਹਨ। ਉਨ੍ਹਾਂ ਦੀ ਪ੍ਰਾਰਥਨਾ ਹੈ ਕਿ ਹਜ਼ੂਰ ਉਨ੍ਹਾਂ ਦੇ ਜਜਮਾਨਾਂ ਦੀਆਂ ਸ਼ਿਕਾਇਤਾਂ ਦੀ ਡਿਗਰੀ ਦੇ ਦਿਓ।' ਸਾਹਬ ਨੇ ਮੇਰੀ ਗੱਲ ਸੁਣੀ। ਗੰਭੀਰ ਆਵਾਜ਼ ਵਿਚ ਆਖਿਆ —"ਕੋਈ ਹੈ ?" ਦੋ ਪਠਾਣ ਚਪੜਾਸੀ ਆਏ ਤੇ ਉਨ੍ਹਾਂ ਦੇ ਅੱਗੇ ਹੱਥ ਜੋੜ ਕੇ ਖੜੇ ਹੋ ਗਏ। ਹੁਕਮ ਹੋਇਆ —'ਇਸ ਬ੍ਰਾਹਮਣ ਨੂੰ ਕੱਢ ਦਿਓ।" ਹੁਕਮ ਮਿਲਦਿਆਂ ਹੀ ਦੋਨੋਂ ਚਪੜਾਸੀਆਂ ਨੇ ਪੁਜਾਰੀ ਜੀ ਦੀ ਬਾਂਹ ਫੜ ਕੇ ਉਨ੍ਹਾ ਵਿਚ ਜਿੰਨਾ ਜੋਰ ਸੀ, ਖਿੱਚ ਕੇ, ਸਾਹਬ ਦੀ ਨਜ਼ਰ ਤੋਂ ਬਾਹਰ ਹੋਣ ਤਕ ਦੁੜਾਉਂਦੇ ਹੋਏ ਲੈ ਗਏ। ਪੁਜਾਰੀ ਦੀ ਦੁਰਗਤੀ ਦੇਖ ਬਾਹਰ ਖੜੇ ਮੁਖੀਏ ਤੇ ਲੋਕ ਹਫਦੇ ਹੋਏ ਤਿੱਤਰ-ਬਿੱਤਰ ਹੋ ਗਏ।

ਸਾਹਬ ਨੇ ਮੈਨੂੰ ਕਿਹਾ —"ਅਸੀਂ ਜੋ ਦੇਖਿਆ ਉਸ ਤੋਂ ਪਤਾ ਲੱਗਦਾ ਹੈ, ਰਾਜੇ ਵੱਲੋਂ ਕੋਈ ਜ਼ੁਲਮ ਨਹੀਂ ਹੋ ਰਿਹਾ। ਫਿਰ ਵੀ ਜਨਤਾ ਕਿਸ ਲਈ ਇਸ ਤਰ੍ਹਾਂ ਝਗੜਾ ਕਰ ਰਹੀ ਹੈ ?" ਮੈਂ ਕਿਹਾ —"ਅਸਲ ਵਿਚ ਜਨਤਾ ਕੋਈ ਝਗੜਾ ਨਹੀਂ ਕਰ ਰਹੀ। ਕਈ ਸਵਾਰਥੀ ਤੇ ਤਾਕਤਵਰ ਮੁਖੀਏ ਹਨ, ਉਹ ਹੀ ਸਾਰੇ ਝਗੜਿਆਂ ਦੀ ਜੜ੍ਹ ਹਨ। ਹੁਣ ਉਹੀਂ ਝਗੜਾ ਉਨ੍ਹਾਂ ਲਈ ਵਪਾਰ ਜਿਹਾ ਬਣ ਗਿਆ ਹੈ। ਸਰਕਾਰ ਨੂੰ ਸ਼ਿਕਾਇਤ ਕਰਕੇ, ਮੁਕਤ ਜ਼ਮੀਨ ਉੱਤੇ ਕਬਜ਼ਾ ਦਿਵਾਉਣਗੇ, ਇਸ ਤਰ੍ਹਾਂ ਦੇ ਲਾਲਚ ਦੇ ਕੇ ਉਹ ਲੋਕ ਜਨਤਾ ਨੂੰ ਬਹਿਕਾ ਕੇ ਉਨ੍ਹਾਂ ਤੋਂ ਚੰਦਾ ਵਸੂਲ ਕਰ ਰਹੇ ਹਨ। ਕਈ ਸਰਦਾਰ ਕਟਕ ਵਿਚ ਹਨ। ਕਈ ਹਨ ਜੋ ਪਿੰਡਾਂ ਵਿਚ ਘੁੰਮ-ਫਿਰ ਕੇ ਉਨ੍ਹਾਂ ਤੋਂ ਚੰਦਾ ਵਸੂਲਦੇ ਹਨ। ਕੋਈ ਚੰਦਾ ਨਾ ਦੇਵੇ ਜਾਂ ਨਾ ਦੇ ਸਕੇ ਤਾਂ ਉਸ ਨੂੰ ਲੁੱਟਦੇ ਹਨ। ਜਨਤਾ ਨੇ ਪੰਜ ਸਾਲ ਤੋਂ ਰਾਜੇ ਨੂੰ ਮਾਲਗੁਜ਼ਾਰੀ ਨਹੀਂ ਦਿੱਤੀ। ਪਰ ਮੁਖੀਏ

ਉਨ੍ਹਾਂ ਤੋਂ ਚੰਦੇ ਦੇ ਨਾਂ ਤੇ ਬਹੁਤ ਜ਼ਿਆਦਾ ਲੈ ਚੁੱਕੇ ਹਨ। ਤੇ ਜੋ ਮੁਖੀਏ ਬਾਹਰ ਰਹਿ ਗਏ ਹਨ, ਉਹ ਵੀ ਬਾਅਦ ਵਿਚ ਝਗੜਾ ਕਰਨ ਲੱਗ ਪੈਣਗੇ, ਇਹੀ ਡਰ ਮੈਨੂੰ ਲੱਗਾ ਰਹਿੰਦਾ ਹੈ। ਖ਼ੁਦ ਹਜ਼ੂਰ ਨੇ ਤਾਂ ਦੇਖ ਲਿਆ ਹੈ, ਕਿਸ ਤਰ੍ਹਾਂ ਇਨ੍ਹਾਂ ਲੋਕਾਂ ਨੇ ਜਨਤਾ ਨੂੰ ਬਹਿਕਾ ਕੇ ਸ਼ਿਕਾਇਤ ਦੇ ਨਾਂ ਉੱਤੇ ਚੰਦਾ ਇਕੱਠਾ ਕੀਤਾ ਸੀ।"

ਸਾਹਬ ਨੇ ਕਿਹਾ —"ਹੋਰ ਜਿਹੜੇ ਦੁਸ਼ਟ ਮੁਖੀਏ ਰਹਿ ਗਏ ਹਨ ਉਨ੍ਹਾਂ ਦੇ ਨਾਂ ਵੀ ਲਿਖਵਾ ਦਿਓ।" ਮੈਂ ਸਾਰੇ ਸਰਦਾਰਾਂ ਦੇ ਨਾਂ ਦੱਸੇ। ਹਾਕਿਮ ਨੇ ਆਪ ਇਕ-ਇਕ ਕਰ ਕੇ ਲਿਖ ਲਏ। ਇਕ ਸਾਲ ਲਈ ਚੰਗਾ ਚਾਲ-ਚਲਣ ਰੱਖਣ ਦਾ ਵਾਅਦਾ ਕਰ ਕੇ ਉਸ ਦੇ ਲਈ ਜ਼ਮਾਨਤ ਦੇਣ ਲਈ ਸਾਰਿਆਂ ਦੇ ਨਾਂ ਹੁਕਮਨਾਮਾ ਨਿਕਲ ਗਿਆ।

## ਡੋਮਪੜਾ ਵਿਚ ਦੀਵਾਨੀ (3)

ਦੂਜੇ ਦਿਨ ਸਵੇਰੇ ਮੇਰੇ ਆਪਣੇ ਮਕਾਨ ਤੋਂ ਨਿਕਲ ਕੇ, ਕਚਹਿਰੀ ਦੇ ਵਰਾਂਡੇ ਵਿਚ ਬੈਠਦੇ ਹੀ, ਦਸ-ਬਾਰਾਂ ਮੁਖੀਏ ਤੇ ਅਨੇਕ ਲੋਕ ਵਰਾਂਡੇ ਦੇ ਥੱਲੇ ਗਲੀ ਦੇ ਚਿੱਕੜ 'ਚ ਇਕੱਠੇ ਹੋ ਕੇ ਗਿੜਗੜਾਉਣ ਲੱਗ ਪਏ —"ਮਾਲਿਕ। ਰੱਖਿਆ ਕਰੋ, ਹਜ਼ੂਰ ਸਾਡੇ ਮਾਈ-ਬਾਪ ਹੋ, ਰੱਖਿਆ ਕਰੋ।"

ਚਾਰ ਮਹੀਨੇ ਹੋ ਗਏ, ਇਨ੍ਹਾਂ ਲੋਕਾਂ ਨੂੰ ਸਮਝਾਉਂਦਾ ਆ ਰਿਹਾ ਹਾਂ। ਕਈ ਤਰ੍ਹਾਂ ਨਾਲ ਕਹਿ ਕੇ, ਰਾਜਾ ਤੇ ਪਰਜਾ ਵਿਚਕਾਰ ਸਮਝੌਤਾ ਤੇ ਮੇਲ ਕਰਾਉਣ ਦੀ ਕੋਸ਼ਿਸ਼ ਕਰ ਚੁੱਕਾ ਹਾਂ ਪਰ ਸਫਲ ਨਹੀਂ ਹੋਇਆ। ਇਨ੍ਹਾਂ ਲੋਕਾਂ ਨੂੰ ਪੰਜ ਵਾਰ ਬੁਲਾਉਣ ਤੇ ਵੀ ਸੁਣ ਨਹੀਂ ਰਹੇ ਸਨ, ਸਗੋਂ ਲਾਪਰਵਾਹੀ ਨਾਲ ਮੂੰਹ ਫੇਰ ਲੈਂਦੇ ਸਨ। ਇਨ੍ਹਾਂ ਦੋ ਦਿਨਾਂ ਵਿਚ ਮੈਂ ਮਾਲਿਕ ਬਣ ਗਿਆ। ਇਨ੍ਹਾਂ ਦਾ 'ਮਾਈ-ਬਾਪ' ਤੇ ਰੱਖਵਾਲਾ ਬਣ ਗਿਆ। ਇਸ ਦਾ ਕਾਰਣ ਇਹ ਸੀ ਕਿ ਤਿੰਨ ਦਿਨ ਤੋਂ ਮੈਨੂੰ ਨਿਆਂ-ਅਨਿਆਂ ਦਾ ਗਿਆਨ ਨਹੀਂ ਰਿਹਾ। ਅਤਿਆਚਾਰ ਕਰਨ ਲਈ ਮੇਰੇ ਵਿਚ ਸ਼ਰਮ ਨਹੀਂ ਰਹੀ। ਝੂਠ ਕਹਿਣ 'ਚ ਮੈਨੂੰ ਡਰ ਨਹੀਂ ਰਿਹਾ। ਇਸ ਲਈ ਮੈਂ 'ਮਾਈ-ਬਾਪ' ਬਣ ਗਿਆ ਹਾਂ। ਸਿਰਫ ਮੈਂ ਹੀ 'ਮਾਈ-ਬਾਪ' ਨਹੀਂ ਹਾਂ, ਢੂੰਡੋਗੇ ਤਾਂ ਸੰਸਾਰ ਵਿਚ ਮੇਰੇ ਵਰਗੇ ਕਈ 'ਮਾਈ-ਬਾਪ' ਮਿਲ ਜਾਣਗੇ ਪਰ ਅਸਲ ਵਿਚ ਮੈਂ ਸਦਾ ਜਨਤਾ ਦਾ ਪੱਖਪਾਤੀ ਰਿਹਾ ਹਾਂ। ਉਹ ਹੀ ਸਮਾਜ ਦੀ ਰੀੜ੍ਹ ਹਨ, ਉਨ੍ਹਾਂ ਦੇ ਸ਼ੁਭ-ਅਸ਼ੁਭ 'ਤੇ ਹੀ ਦੇਸ਼ ਦੀ ਉੱਨਤੀ ਤੇ ਪਤਨ ਨਿਰਭਰ ਹੈ। ਜਨ-ਸ਼ਕਤੀ ਰਾਜ-ਸ਼ਕਤੀ ਰੂਪੀ ਰੁੱਖ ਦੀ ਜੜ੍ਹ ਹੈ। ਜੜ੍ਹ ਹੀ ਰੁੱਖ ਦੇ ਜੀਵਨ ਦਾ ਇਕੋ ਇਕ ਸਹਾਰਾ ਤੇ ਆਧਾਰ ਹੈ। ਰਾਜਸ਼ਕਤੀ ਦੇ ਉਪਾਸ਼ਕ ਵਰਗ ਜਨ-ਸ਼ਕਤੀ ਨੂੰ ਨਜ਼ਰਅੰਦਾਜ਼ ਕਰਕੇ ਰਾਜਾ ਤੇ ਜਨਤਾ ਦੋਨਾਂ ਦੇ ਪਰਮ ਦੁਸ਼ਮਣ ਬਣ ਜਾਂਦੇ ਹਨ।

ਵਰਤਮਾਨ ਸਥਿਤੀ ਵਿਚ ਜਨਤਾ ਦਾ ਅਨਿਸ਼ਟ ਮੇਰਾ ਉਦੇਸ਼ ਨਹੀਂ ਸੀ। ਇਲਾਕੇ ਵਿਚ ਸ਼ਾਂਤੀ ਦੀ ਸਥਾਪਨਾ ਤੇ ਅਕਾਰਣ ਹੀ ਅਤਿਆਚਾਰ-ਪੀੜਿਤ ਰਾਜ-ਪਰਿਵਾਰ ਦੀ

ਦੁਰਦਸ਼ਾ ਨੂੰ ਦੂਰ ਕਰਨਾ ਹੀ ਮੇਰਾ ਮੁੱਖ ਉਦੇਸ਼ ਬਣ ਗਿਆ ਸੀ। ਕਰਤੱਵ-ਸਾਧਨ ਲਈ ਵਿਚਲੇ ਸਵਾਰਥੀ ਵਰਗ ਦਾ ਦਮਨ ਕਰਨ ਲਈ ਮੈਂ ਤਿਆਰ ਸੀ। ਨਿਆਂ-ਅਨਿਆਂ, ਸੱਚ-ਝੂਠ ਵਲ ਹੁਣ ਮੇਰੀ ਨਜ਼ਰ ਨਹੀਂ ਰਹੀ ਸੀ। ਮੈਨੂੰ ਹੁਣ ਉਦੇਸ਼-ਸਾਧਨ ਲਈ, ਕਿਸੇ ਵੀ ਉਪਾਅ ਨੂੰ ਕੰਮ ਵਿਚ ਲਿਆਉਣ 'ਚ ਕੋਈ ਸੰਕੋਚ ਨਹੀਂ ਸੀ। ਬਗ਼ਾਵਤ ਨੂੰ ਭੜਕਾਉਣ ਵਾਲੇ ਸਰਦਾਰਾਂ ਦੇ ਮੂੰਹ ਵਿਚ ਹੋਰ ਕੋਈ ਗੱਲ ਨਹੀਂ ਸੀ। ਉਹ ਗਲ ਵਿਚ ਪਰਨਾ ਪਾ ਕੇ ਬਹੁਤ ਹੀ ਨਰਮ ਭਾਵ ਨਾਲ ਸਿਰਫ਼ ਗਿੜਗੜਾ ਰਹੇ ਸਨ — "ਮਾਈ-ਬਾਪ ਤੁਸੀਂ ਸਾਡੀ ਰੱਖਿਆ ਕਰੋ।" ਹੁਕਮ ਹੋਇਆ — "ਠੀਕ ਹੈ, ਤੁਸੀਂ ਲੋਕ ਜਿਵੇਂ ਮੈਂ ਕਹਾਂਗਾ ਉਸੇ ਤਰ੍ਹਾਂ ਹੀ ਕਰੋਗੇ, ਤਾਂ ਰੱਖਿਆ ਹੋ ਸਕਦੀ ਹੈ।" ਉਹ ਇਕੱਠੇ ਹੀ ਬੋਲ ਪਏ — "ਤੁਸੀਂ ਆਗਿਆ ਕਰੋ। — ਆਦੇਸ਼ ਕਰੋ।" ਤਾਂ ਮੇਰੀ ਪਹਿਲੀ ਗੱਲ ਸੀ —"ਤੁਸੀਂ ਲੋਕ ਜ਼ਮੀਨ ਦੀ ਮਾਪ-ਜੋਖ ਕਰਵਾ ਦੇਵੋਂਗੇ। ਕੋਈ ਝੰਜਟ ਨਹੀਂ ਕਰੋਗੇ।"

ਮੁਖੀਏ —"ਜੀ— ਜੀ ਹਾਂ।"

ਦੂਜਾ ਹੁਕਮ —"ਮਾਲਗੁਜ਼ਾਰੀ ਥੋੜ੍ਹੀ-ਜਿਹੀ ਵਧਾ ਕੇ ਬੰਦੋਬਸਤ ਹੋਏਗਾ।"

ਮੁਖੀਏ —"ਹਾਂ ਜੀ, ਹਾਂ ਜੀ।"

ਇਸੇ ਵਿਸ਼ੇ ਉੱਤੇ ਉਨ੍ਹਾਂ ਬੜੀ ਬੇਨਤੀ ਕੀਤੀ। ਕਾਫ਼ੀ ਕਾਂਟ-ਛਾਂਟ ਤੇ ਰੱਦੋ-ਬਦਲ ਦੇ ਬਾਅਦ ਇਹ ਤੈਅ ਹੋਇਆ ਕਿ ਉਹ ਸਿਰਫ਼ ਮਾਲਗੁਜ਼ਾਰੀ ਦੇਣਗੇ ਤੇ ਉਸ ਉੱਤੇ ਵਿਆਜ ਨਹੀਂ ਜੋੜਿਆ ਜਾਏਗਾ। ਹੁਣ ਤਿੰਨ ਸਾਲ ਦੀ ਮਾਲਗੁਜ਼ਾਰੀ ਜਮ੍ਹਾ ਕਰ ਦੇਣਗੇ ਤੇ ਅਗਲੇ ਸਾਲ ਦੀ ਫਸਲ-ਵਢਾਈ ਤਕ ਬਾਕੀ ਮਾਲਗੁਜ਼ਾਰੀ ਦੀ ਮੰਗ ਬਰਕਰਾਰ ਰਹੇਗੀ।

ਇਲਾਕੇ ਦੀ ਜਨਤਾ ਕੋਲ ਪੂਰੇ ਪੰਜ ਸਾਲ ਦੀ ਮਾਲਗੁਜ਼ਾਰੀ ਦੀ ਰਕਮ ਹਿਫ਼ਾਜ਼ਤ ਨਾਲ ਪਈ ਸੀ। ਜਨਤਾ ਵਿਚ ਇਹ ਵਿਸ਼ਵਾਸ ਸੀ ਕਿ ਰਾਜ-ਕਰ ਛੱਡਿਆ ਨਹੀਂ ਜਾਏਗਾ, ਕਦੀ ਨਾ ਕਦੀ ਤਾਂ ਦੇਣਾ ਹੀ ਪਵੇਗਾ। ਪਰੰਤੂ ਸ਼ਿਕਾਇਤਾਂ ਦੇ ਖ਼ਰਚੇ ਲਈ ਕਰੀਬ ਦੋ ਸਾਲਾਂ ਦੀ ਮਾਲਗੁਜ਼ਾਰੀ ਦੀ ਰਕਮ ਸਰਦਾਰਾਂ ਨੇ ਉਨ੍ਹਾਂ ਤੋਂ ਵਸੂਲ ਕਰ ਲਈ ਸੀ। ਇਸ ਲਈ ਉਨ੍ਹਾਂ ਲਈ ਇਕੱਠੇ ਪੰਜ ਸਾਲ ਦੀ ਮਾਲਗੁਜ਼ਾਰੀ ਅਦਾ ਕਰਨੀ ਅਸੰਭਵ ਹੋ ਗਈ ਸੀ।

ਹਾਕਿਮ ਦੀ ਕਚਹਿਰੀ ਤੋਂ ਡੋਮਪੜਾ ਦੇ ਹਰ ਪਿੰਡ ਵਿਚਕਾਰ ਜਨਤਾ ਵਲੋਂ ਤੰਬੂਆਂ ਦਾ ਪ੍ਰਬੰਧ ਕੀਤਾ ਗਿਆ ਸੀ। ਹਲਕਾਰੇ ਸਨ, ਜਿਸ ਨਾਲ ਕਚਹਿਰੀ ਵਿਚ ਹੁਕਮ ਦਾ ਐਲਾਨ ਹੁੰਦੇ ਹੀ ਸਾਰੇ ਇਲਾਕੇ ਵਿਚ ਪ੍ਰਚਾਰਿਤ ਹੋ ਜਾਂਦਾ ਸੀ। ਰਾਜ-ਦਰਬਾਰ ਵਿਚ ਮਾਲਗੁਜ਼ਾਰੀ ਲਈ ਗੱਲ ਪੱਕੀ ਹੋ ਜਾਣ ਤੇ ਸਾਰੇ ਮੁਖੀਏ ਤੇ ਲੋਕ ਮਾਲਗੁਜ਼ਾਰੀ ਦੀ ਰਕਮ ਲਿਆਉਣ ਲਈ ਆਪਣੇ-ਆਪਣੇ ਪਿੰਡਾਂ ਵਲ ਚਲ ਪਏ।

ਤਾਲਬਸਤ ਪਿੰਡ ਵਿਚ ਰਾਜੇ ਦੇ ਮਕਾਨ ਤੇ ਮੇਰੇ ਡੇਰੇ ਜਾਂ ਰਾਜ-ਕਚਹਿਰੀ ਵਿਚਕਾਰ ਦਾ ਫ਼ਾਸਲਾ ਘੱਟ ਹੈ। ਮਾਲਗੁਜ਼ਾਰੀ ਦੀ ਵਸੂਲੀ ਤੇ ਹੋਰ ਵਿਸ਼ਿਆਂ ਉੱਤੇ ਜਨਤਾ ਦੇ ਨਾਲ ਜੋ ਨਿਸ਼ਚਿਤ ਹੋਇਆ ਸੀ ਉਸ ਦੇ ਬਾਰੇ ਵਿਚ ਸੂਚਨਾ ਦੇਣ ਲਈ ਮੈਂ ਰਾਜਾ ਸਾਹਬ ਕੋਲ ਪਹੁੰਚਿਆ। ਰਾਜਾ ਸਾਹਬ ਨੇ ਉਦਾਸੀਨ ਭਾਵ ਨਾਲ ਮੇਰੀ ਗੱਲ ਸੁਣੀ

ਤੇ ਉਨ੍ਹਾਂ ਨੇ ਦੱਸਿਆ, "ਮੈਂ ਪੰਜ ਸਾਲ ਦਾ ਬਕਾਇਆ ਕਰ ਨਹੀਂ ਲਵਾਂਗਾ। ਸਾਰਾ ਕਰ ਤੁਸੀਂ ਵਸੂਲ ਕਰ ਲਵੋ। ਅਸੀਂ ਚਾਹੁੰਦੇ ਹਾਂ ਕਿ ਇਲਾਕੇ ਵਿਚ ਬੰਦੋਬਸਤ ਹੋ ਜਾਏ ਤੇ ਹਰ ਸਾਲ ਦੋ ਪੈਸੇ ਦੀ ਮਾਲਗੁਜ਼ਾਰੀ ਵਧਾ ਕੇ ਕਰ ਨਿਯਤ ਹੋਵੇ।"

ਰਾਜਾ ਸਾਹਬ ਦੀ ਗੱਲ ਸੁਣ ਕੇ ਮੇਰੇ ਮਨ ਵਿਚ ਡਰ ਪੈਦਾ ਹੋ ਗਿਆ। ਬਕਾਇਆ ਕਰ ਦੀ ਵਸੂਲੀ ਦੇ ਬਾਰੇ ਵਿਚ ਰਾਜਾ ਸਾਹਬ ਦੀ ਇੱਛਾ ਦਾ ਪਤਾ ਲੱਗ ਗਿਆ ਤਾਂ ਝੰਜਟ ਖੜਾ ਹੋ ਸਕਦਾ ਹੈ। ਮੈ ਉਨ੍ਹਾਂ ਨੂੰ ਕਿਹਾ —"ਹਾਂ, ਉਹੀਂ ਹੋਏਗਾ। ਤੁਸੀਂ ਚੁੱਪ ਚਾਪ ਬੈਠੇ ਰਹੋ। ਮੈਂ ਜੋ ਕਰਦਾ ਜਾ ਰਿਹਾ ਹਾਂ, ਤੁਸੀਂ ਵਿਚ ਨਹੀਂ ਬੋਲੋਗੇ।" ਰਾਜਾ ਸਾਹਬ ਨੇ ਹਾਮੀ ਭਰੀ। ਬੋਲੇ —"ਠੀਕ ਹੈ, ਤੁਸੀਂ ਜੋ ਚਾਹੋ ਉਹੀ ਕਰੋ, ਅਸੀਂ ਕੁਝ ਨਹੀਂ ਕਹਾਂਗੇ।"

ਰਾਜਾ ਸਾਹਬ ਨਾਲ ਹੋਈ ਗੱਲਬਾਤ ਤੋਂ ਮੈਂ ਸਮਝ ਗਿਆ ਕਿ ਉਨ੍ਹਾਂ ਨੂੰ ਅਜੇ ਵੀ ਮੇਰੇ ਉੱਤੇ ਸ਼ਕ ਹੈ। ਰਾਜਾ ਸਾਹਬ ਸਮਝਦੇ ਸਨ ਕਿ ਮੈਂ ਕਲੈਕਟਰ ਸਾਹਬ ਦਾ ਕੋਈ ਜਾਸੂਸ ਹਾਂ। ਕੋਈ ਮੌਕਾ ਮਿਲਿਆ ਤਾਂ ਉਨ੍ਹਾਂ ਨੂੰ ਫਸਾ ਕੇ ਜੇਲ੍ਹ ਭਿਜਵਾ ਦੇਵਾਂਗਾ। ਇਹ ਵਿਸ਼ਵਾਸ ਉਨ੍ਹਾਂ ਦੇ ਮਨ ਵਿਚ ਪੱਕੀ ਤਰ੍ਹਾਂ ਬੈਠ ਗਿਆ ਸੀ। ਅੰਨ-ਪਾਣੀ ਤੇ ਨੀਂਦ ਸਭ ਕੁਝ ਛੱਡ ਕੇ, ਮੈਂ ਦਿਨ-ਰਾਤ ਰਾਜਾ ਸਾਹਬ ਦਾ ਭਲਾ ਕਰਨ ਵਿਚ ਲੱਗਾ ਹੋਇਆ ਸੀ, ਪਰ ਰਾਜਾ ਸਾਹਬ ਮੇਰੇ ਸਾਰੇ ਕੰਮਾਂ ਨੂੰ ਸ਼ਕ ਦੀ ਨਜ਼ਰ ਨਾਲ ਵੇਖ ਰਹੇ ਸਨ। ਉਸ ਦਿਨ, ਦਿਨ ਦੇ ਬਾਰਾਂ ਵਜੇ ਤੋਂ ਮਾਲਗੁਜ਼ਾਰੀ ਦੀ ਵਸੂਲੀ ਦਾ ਕੰਮ ਆਰੰਭ ਹੋ ਗਿਆ। ਰਾਤ ਤਕ ਅਠਾਰ੍ਹਾਂ ਹਜ਼ਾਰ ਰੁਪਏ ਵਸੂਲ ਹੋ ਗਏ। ਇਸ ਤੋਂ ਬਾਅਦ ਨਿਜਗੜ੍ਹ ਕਚਹਿਰੀ ਵਿਚ ਮਾਲਗੁਜ਼ਾਰੀ ਵਸੂਲੇ ਜਾਣ ਦਾ ਆਦੇਸ਼ ਜਾਰੀ ਕਰ ਕੇ, ਉਸ ਦਿਨ ਕੰਮ ਬੰਦ ਕਰਵਾਇਆ।

ਚੰਗੇ ਚਾਲ-ਚਲਣ ਲਈ ਜ਼ਮਾਨਤਾਂ ਦੇਣ ਵਾਸਤੇ ਜਿਨ੍ਹਾਂ ਮੁਖੀਆਂ ਦੇ ਨਾਂ ਹੁਕਮਨਾਮਾ ਜਾਰੀ ਕੀਤਾ ਗਿਆ ਸੀ, ਹਾਕਿਮ ਨੂੰ ਬੇਨਤੀ ਕਰ ਕੇ ਉਸ ਨੂੰ ਰੱਦ ਕਰਵਾ ਦਿੱਤਾ। ਹਾਕਿਮ ਤਾਲਬਸਤ ਤੋਂ ਡੇਰਾ ਚੁੱਕ ਕੇ ਖੋਰਧਾ ਵਲ ਚਲ ਪਏ।

ਮੈਂ ਤਾਲਬਸਤ ਛੱਡਣ ਤੋਂ ਪਹਿਲਾਂ ਉਸ ਪੁਜਾਰੀ ਪੰਡਤ ਨੂੰ ਬੁਲਾਇਆ ਸੀ। ਕੋਲ ਬਿਠਾ ਕੇ ਤਰ੍ਹਾਂ-ਤਰ੍ਹਾਂ ਦੇ ਮਧੁਰ ਬੋਲਾਂ ਨਾਲ ਉਨ੍ਹਾਂ ਨੂੰ ਦਿਲਾਸਾ ਦੇ ਕੇ ਖ਼ਿਮਾ ਮੰਗੀ ਸੀ। ਬ੍ਰਾਹਮਣ ਪੰਡਤ ਪਿੱਤਲ ਦੀ ਪਤੀਲੀ ਵਾਂਗ਼ ਹੁੰਦੇ ਹਨ, ਜਿੰਨੀ ਛੇਤੀ ਗੁੱਸੇ ਨਾਲ ਲਾਲ ਹੋ ਜਾਂਦੇ ਹਨ ਓਨੀ ਹੀ ਛੇਤੀ ਠੰਡੇ ਵੀ ਪੈ ਜਾਂਦੇ ਹਨ। ਪੰਡਤ ਜੀ ਮੇਰੇ ਉੱਤੇ ਬਹੁਤ ਖ਼ੁਸ਼ ਹੋਏ। ਮੇਰੇ ਵਰਗਾ ਸਖ਼ਤ ਹਾਕਿਮ ਜਨਤਾ ਦੇ ਸਾਹਮਣੇ ਹੱਥ ਜੋੜ-ਜੋੜ ਕੇ ਉਨ੍ਹਾਂ ਤੋਂ ਮਾਫ਼ੀ ਮੰਗ ਰਿਹਾ ਹੈ, ਗੱਲ ਕਰ ਰਿਹਾ ਹੈ, ਇਹੀਂ ਉਨ੍ਹਾਂ ਦੀ ਖ਼ੁਸ਼ੀ ਦਾ ਕਾਰਣ ਸੀ। ਉਨ੍ਹੀਂ ਦਿਨੀਂ ਮੈਂ ਸਾਰੇ ਡੋਮਪੜਾ ਇਲਾਕੇ ਵਿਚ ਇਕ ਸਖ਼ਤ ਹਾਕਿਮ ਦੇ ਰੂਪ ਵਿਚ ਪ੍ਰਸਿੱਧ ਸੀ। ਲੋਕ ਕਹਿੰਦੇ ਸਨ —"ਤਿੰਨ-ਤਿੰਨ ਸਾਹਬ ਦੇ ਸਾਹਮਣੇ ਜਦੋਂ ਇਹ ਲੋਕਾਂ ਨੂੰ ਮਾਰ ਰਿਹਾ ਹੈ, ਜੇਲ੍ਹ ਭਿਜਵਾ ਰਿਹਾ ਹੈ ਤਾਂ ਇਹ ਜ਼ਰੂਰ ਇਕ ਸਖ਼ਤ ਤੇ ਸਮਰਥ ਹਾਕਿਮ ਹੈ।"

ਮੈਂ ਤਾਲਬਸਤ ਕਚਹਿਰੀ ਬੰਦ ਕਰ ਕੇ ਨਿਜਗੜ੍ਹ ਆ ਗਿਆ। ਰਾਜਾ ਸਾਹਬ ਰਾਜਮਹਿਲ ਦੇ ਪਿਛਵਾੜੇ ਬਗ਼ੀਚੇ ਵਿਚ ਆਪਣੇ ਦੁਆਰਾ ਬਣਾਏ ਗਏ ਬੰਗਲੇ ਵਿਚ ਰਹਿੰਦੇ

ਸਨ। ਮਹਿਲ ਦੇ ਅੰਦਰ ਨਹੀਂ ਆਉਂਦੇ ਸਨ। ਮਹਿਲ ਦੇ ਕਿਸੇ ਵੀ ਵਿਅਕਤੀ ਦੇ ਪ੍ਰਤੀ ਉਨ੍ਹਾਂ ਵਿਚ ਵਿਸ਼ਵਾਸ ਨਹੀਂ ਸੀ। ਕੁਝ ਘਟਨਾਵਾਂ ਆਦਮੀ ਦੇ ਮਨ ਉੱਤੇ ਅਮਿਟ ਛਾਪ ਛੱਡ ਜਾਂਦੀਆਂ ਹਨ, ਜਿਨ੍ਹਾਂ ਦਾ ਮਿਟਣਾ ਆਸਾਨ ਨਹੀਂ ਹੁੰਦਾ। ਰਾਜਾ ਸਾਹਬ ਵਰਾਂਡੇ ਵਿਚ ਇਕ ਕੁਰਸੀ ਉੱਤੇ ਬੈਠੇ ਹੋਏ ਸਨ। ਵਸੂਲੇ ਗਏ ਰੁਪਏ ਲੈ ਕੇ ਮੈਂ ਉਨ੍ਹਾਂ ਦੇ ਸਾਹਮਣੇ ਹਾਜ਼ਿਰ ਹੋਇਆ। ਰੁਪਿਆਂ ਦੀਆਂ ਥੈਲੀਆਂ ਨੂੰ ਵੇਖ ਰਾਜਾ ਸਾਹਬ ਬੋਲ ਉੱਠੇ —"ਨਹੀਂ, ਨਹੀਂ ਅਸੀਂ ਇਹ ਰੁਪਏ ਨਹੀਂ ਲਵਾਂਗੇ। ਤੁਸੀਂ ਵਸੂਲਿਆ ਹੈ, ਤੁਸੀਂ ਹੀ ਲੈ ਲਵੋ। ਅਸੀਂ ਸਿਰਫ ਇਲਾਕੇ ਦਾ ਬੰਦੋਬਸਤ ਚਾਹੁੰਦੇ ਹਾਂ।" ਇੰਨੀ ਗੱਲ ਕਹਿ ਕੇ ਉਹ ਅੰਦਰ ਚਲੇ ਗਏ। ਪਾਸ ਵਾਲੇ ਕਿਸੇ ਨੇ ਬੂਹਾ ਬੰਦ ਕਰ ਦਿੱਤਾ। ਤੇ ਕੁਝ ਕਹਿਣ ਦਾ ਮੌਕਾ ਹੀ ਨਾ ਮਿਲਿਆ ਮੈਨੂੰ। ਰਾਜਾ ਸਾਹਬ ਕੋਲੋਂ ਮੁੜ ਕੇ ਮੈਂ ਰਾਣੀ ਮਾਤਾ ਨੂੰ ਖ਼ਬਰ ਭਿਜਵਾਈ। ਮਹਿਲ ਦੇ ਇਕ ਖ਼ਾਸ ਆਦਮੀ ਨੇ ਆ ਕੇ ਖ਼ਬਰ ਦਿੱਤੀ —"ਜਦੋਂ ਰਾਜਾ ਸਾਹਬ ਨੇ ਰੁਪਏ ਲੈਣ ਤੋਂ ਇਨਕਾਰ ਕਰ ਦਿੱਤਾ ਹੈ, ਰਾਣੀ ਮਾਤਾ ਕਿਵੇਂ ਰੱਖ ਲਵੇਗੀ ?"

ਰੁਪਏ ਰੱਖਣ ਲਈ ਇਕ ਸੰਦੂਕ ਜਾਂ ਪਟਾਰਾ ਮੰਗਿਆ, ਉਹ ਵੀ ਨਾ ਮਿਲਿਆ। ਰੁਪਏ-ਪੈਸੇ ਆਦਿ ਕਚਹਿਰੀ ਦੇ ਵਰਾਂਡੇ ਵਿਚ ਹਨ, ਉਹ ਵੀ ਸਹੀ ਤਰੀਕੇ ਨਾਲ ਥੈਲੀਆਂ ਨਹੀਂ, ਕੁਝ ਪਾਟੇ-ਪੁਰਾਣੇ ਬੋਰੇ ਤੇ ਕੱਪੜੇ ਦੀਆਂ ਪਟੋਲੀਆਂ ਵਿਚ ਬੰਨ੍ਹੇ ਹੋਏ। ਰਾਜਾ ਸਾਹਬ ਨੇ ਤਾਂ ਸਾਫ ਤੌਰ ਤੇ ਕਹਿ ਦਿੱਤਾ ਸੀ ਕਿ ਉਹ ਰੁਪਏ ਨਹੀਂ ਲੈਣਗੇ। ਜਿੰਨੇ ਰੁਪਏ ਵਸੂਲੇ ਗਏ ਹਨ ਤੇ ਹੋਰ ਹੋਣਗੇ, ਉਹ ਮੈਂ ਲੈ ਲਵਾਂ। ਮੈਂ ਸੋਚਿਆ, ਉਂਜ ਮੈਂ ਕਿਹੜਾ ਕੰਮ ਕੀਤਾ ਹੈ ਜੋ ਮੈਂ ਇੰਨੇ ਸਾਰੇ ਰੁਪਏ ਲੈ ਲਵਾਂ ! ਤਿੰਨ ਮਹੀਨੇ ਦੀ ਤਨਖ਼ਾਹ ਪੇਸ਼ਗੀ ਲੈ ਲਈ ਸੀ। ਖਾਣ-ਪੀਣ ਦਾ ਖ਼ਰਚ ਵੀ ਰਾਜਾ ਸਾਹਬ ਦੇ ਰਹੇ ਸਨ ਤਾਂ ਇੰਨੇ ਪੈਸੇ ਮੈਂ ਕਿਸ ਲਈ ਲੈ ਲਵਾਂਗਾ। ਸਚਮੁਚ ਉਸ ਵੇਲੇ ਮੈਨੂੰ ਰੁਪਿਆ ਪ੍ਰਤੀ ਕਿਸੇ ਤਰ੍ਹਾਂ ਦਾ ਲਾਲਚ ਨਹੀਂ ਸੀ। ਕਈ ਹਾਕਿਮ, ਕਿੰਨੇ ਸੱਜਣ ਪੁਰਸ਼ ਵਿਚ-ਵਿਚਾਅ ਕਰ ਕੇ ਪਿਛਲੇ ਪੰਜ ਸਾਲਾਂ ਤੋਂ ਝਗੜਾ ਨਿਪਟਾ ਕੇ, ਇਲਾਕੇ ਦਾ ਬੰਦੋਬਸਤ ਨਹੀਂ ਕਰ ਸਕੇ। ਕਟਕ ਤੇ ਕਲਕੱਤਾ ਦੇ ਕਿੰਨੇ ਵੱਡੇ-ਵੱਡੇ ਵਕੀਲਾਂ ਨੇ ਜ਼ਿਆਦਾ ਮਾਲਗੁਜ਼ਾਰੀ ਨਿਯਤ ਕਰ ਕੇ ਬੰਦੋਬਸਤ ਕਰਵਾ ਦੇਣ ਦਾ ਵਿਸ਼ਵਾਸ ਦਿਵਾ ਕੇ ਰਾਜਾ ਸਾਹਬ ਤੋਂ ਕਰੀਬ ਵੀਹ ਹਜ਼ਾਰ ਬਟੋਰ ਲਏ ਸਨ। ਰਾਜਾ ਸਾਹਬ ਨੇ ਕਰਜ਼ ਲੈ ਕੇ ਵਕੀਲਾਂ ਦੇ ਪੈਸੇ ਦਿੱਤੇ ਸਨ। ਭਾਵੇਂ ਰਾਜਾ ਸਾਹਬ ਦੇ ਮਨ ਵਿਚ ਅਜੇ ਤਕ ਮੇਰੇ ਲਈ ਵਿਸ਼ਵਾਸ ਨਹੀਂ ਪੈਦਾ ਹੋਇਆ ਸੀ ਤੇ ਚਾਰ-ਪੰਜ ਮਹੀਨੇ ਬੀਤ ਜਾਣ ਤੇ ਵੀ ਮੇਰੇ ਨਾਲ ਅਜੇ ਤਕ ਦਿਲ ਖੋਲ੍ਹ ਕੇ ਗੱਲ ਤਕ ਨਹੀਂ ਕੀਤੀ ਸੀ ਫਿਰ ਵੀ ਉਨ੍ਹਾਂ ਦੇ ਕਾਰਜ-ਸਾਧਨ ਲਈ ਤਨ-ਮਨ ਪ੍ਰਾਣ ਤੋਂ ਮੈਂ ਦਿਨ-ਰਾਤ ਇੱਕ ਕਰ ਰਿਹਾ ਸੀ। ਇੱਥੋਂ ਤੱਕ ਕਿ ਮੈਂ ਉਸ ਵੇਲੇ ਆਪਣੇ ਘਰ ਦੇ ਬਾਰੇ ਵੀ ਭੁੱਲ ਗਿਆ ਸੀ।

ਉਸ ਵੇਲੇ ਰਾਜਾ ਸਾਹਬ ਉੱਤੇ ਕਟਕ ਵਾਲੇ ਦੋ ਸ਼ਾਹੂਕਾਰਾਂ ਦਾ ਲਗਭਗ ਪੰਝੀ ਹਜ਼ਾਰ ਦਾ ਕਰਜ਼ਾ ਸੀ। ਰਾਜਾ ਸਾਹਬ ਨੂੰ ਕੁਝ ਨਾ ਕਹਿ ਕੇ, ਵਹਿੰਗੀਆਂ ਦੇ ਜ਼ਰੀਏ ਉਹ ਰੁਪਏ ਕਟਕ ਲੈ ਆਇਆ। ਬਾਲੂ ਬਾਜ਼ਾਰ ਵਾਲੇ ਇਕ ਸ਼ਾਹੂਕਾਰ ਦਾ ਸਾਰਾ ਕਰਜ਼ਾ ਚੁਕਾ ਕੇ ਪੰਜੀਕ੍ਰਿਤ ਕਾਗਜ਼ ਉੱਤੇ ਵਸੂਲੀ ਦਰਜ ਕਰਵਾ ਦਿੱਤੀ।

ਕਾਫ਼ੀ ਅਮੀਨਾਂ ਨੂੰ ਤੈਨਾਤ ਕਰਕੇ ਇਕੱਠਿਆਂ ਹੀ ਸਾਰੇ ਇਲਾਕੇ ਵਿਚ ਬੰਦੋਬਸਤ ਦਾ ਕੰਮ ਸ਼ੁਰੂ ਕਰਵਾ ਦਿੱਤਾ। ਮੇਰਾ ਇਕ ਵੱਡਾ ਸਾਰਾ ਕਾਠੀਆਵਾੜੀ ਘੋੜਾ ਸੀ। ਉਸੇ ਘੋੜੇ ਉੱਤੇ ਸਵਾਰ ਹੋ ਕੇ ਪੇਂਡੂ ਇਲਾਕਿਆਂ ਦੀ ਗਸ਼ਤ ਕਰਕੇ ਅਮੀਨਾਂ ਦੇ ਕੰਮ ਦਾ ਮੁਆਇਨਾ ਕਰ ਆਉਂਦਾ। ਜੋ ਸਾਰੇ ਸਰਦਾਰ-ਮੁਖੀਏ ਜੇਲ੍ਹ ਵਿਚ ਹਨ, ਉਹ ਛੁੱਟਣ ਉੱਤੇ ਮਾਪ-ਜੋਖ ਦੇ ਕੰਮ ਵਿਚ ਰੁਕਾਵਟ ਪਾ ਸਕਦੇ ਹਨ, ਅਜਿਹਾ ਸ਼ੱਕ ਮੇਰੇ ਮਨ ਵਿਚ ਸੀ। ਇਸ ਲਈ ਪਿੰਡਾਂ ਵਿਚ ਮਾਪ-ਜੋਖ ਦਾ ਕੰਮ ਜਿੰਨੀ ਛੇਤੀ ਹੋ ਸਕੇ, ਕਰਾ ਲੈਣ ਦਾ ਯਤਨ ਕਰ ਰਿਹਾ ਸੀ। ਪਿੰਡਾਂ ਵਿਚ ਮਾਪ-ਜੋਖ ਦਾ ਕੰਮ ਪੂਰਾ ਹੋਣ ਤਕ ਰਾਜਾ ਸਾਹਬ ਕਟਕ, ਕਲਕੱਤਾ ਵਿਚ ਰਹੇ। ਫਿਰ ਵੀ ਮੇਰੇ ਪ੍ਰਤੀ ਉਨ੍ਹਾਂ ਦੇ ਮਨ ਵਿਚ ਬਹੁਤ ਸ਼ਕ ਸੀ। ਹੋ ਸਕਦਾ ਹੈ ਮੈਂ ਕਮਿਸ਼ਨਰ ਸਾਹਬ ਦਾ ਜਾਸੂਸ ਹੋਵਾਂ ਤੇ ਉਨ੍ਹਾਂ ਨੂੰ ਕਿਸੇ ਮਾਮਲੇ ਵਿਚ ਫਸਾ ਕੇ ਜੇਲ੍ਹ ਭਿਜਵਾ ਦੇਵਾਂ। ਰਾਜਾ ਸਾਹਬ ਜਦੋਂ ਦੇ ਗੱਦੀ 'ਤੇ ਬੈਠੇ ਸਨ, ਉਦੋਂ ਤੋਂ ਲਗਾਤਾਰ ਛੇ ਸਾਲਾਂ ਤੱਕ ਕਈ ਤਰ੍ਹਾਂ ਦੇ ਮਾਮਲਿਆਂ ਵਿਚ ਉਲਝ-ਪਿਲਚ ਕੇ, ਪਰੇਸ਼ਾਨ ਹੋ ਕੇ, ਉਨ੍ਹਾਂ ਦਾ ਦਿਮਾਗ਼ ਖ਼ਰਾਬ ਹੋ ਗਿਆ ਸੀ। ਮਾਂ, ਭਰਾ, ਸਾਰੇ ਨੌਕਰ-ਚਾਕਰ ਏਥੋਂ ਤੱਕ ਕਿ ਆਪਣੀ ਪਤਨੀ 'ਤੇ ਵੀ ਉਹਨਾਂ ਨੂੰ ਵਿਸ਼ਵਾਸ ਨਹੀਂ ਸੀ। ਹੋ ਸਕਦਾ ਹੈ, ਕੋਈ ਖਾਣੇ ਵਿਚ ਜ਼ਹਿਰ ਦੇ ਦੇਵੇ। ਇਸ ਲਈ ਚਾਰ-ਪੰਜ ਸਾਲ ਤੋਂ ਉਨ੍ਹਾਂ ਨੇ ਅੰਨ ਤਿਆਗ ਦਿੱਤਾ ਸੀ। ਮੈਂ ਇਕ ਅਗਿਆਤ ਚੰਗੀ ਕੁੱਲ ਦਾ ਵਿਅਕਤੀ ਸੀ। ਉਨ੍ਹਾਂ ਦੇ ਵੱਡੇ ਦੁਸ਼ਮਣ ਕਮਿਸ਼ਨਰ ਸਾਹਬ ਦੁਆਰਾ ਤੈਨਾਤ ਕੀਤਾ ਗਿਆ ਆਦਮੀ। ਮੇਰੇ ਪ੍ਰਤੀ ਉਨ੍ਹਾਂ ਦੇ ਮਨ ਵਿਚ ਸੰਦੇਹ ਜਾਗਣਾ ਸੁਭਾਵਿਕ ਸੀ। ਇਕਦਮ ਜ਼ਰੂਰੀ ਨਾ ਹੋਵੇ, ਤਾਂ ਰਾਜਾ ਸਾਹਬ ਕਿਸੇ ਨੂੰ ਮਿਲਦੇ ਨਹੀਂ ਸੀ। ਇਕ ਇਕਾਂਤ ਕੋਠੜੀ ਵਿਚ ਬੈਠੇ ਬੈਠੇ ਆਪਣੇ ਆਪ ਨਾਲ ਫੁਸਫੁਸਾ ਕੇ ਗੱਲਾਂ ਕਰਦੇ ਰਹਿੰਦੇ। ਸੱਜੇ ਹੱਥ ਦੀ ਉਂਗਲ ਨਾਲ ਕੁਝ ਲਿਖਦੇ ਰਹਿੰਦੇ। ਸ਼ਾਇਦ ਉਹੀ ਉਨ੍ਹਾਂ ਦਾ ਆਪਣੇ ਆਪ ਨਾਲ ਸਲਾਹ-ਮਸ਼ਵਰਾ ਕਰਨ ਦਾ ਤਰੀਕਾ ਸੀ।

ਰਾਜਾ ਸਾਹਬ ਦਾ ਇਸ ਤਰ੍ਹਾਂ ਦਾ ਵਿਹਾਰ ਤੇ ਮਹਿਲ ਦੇ ਅੰਦਰ ਰਾਜਮਾਤਾ, ਰਾਣੀ ਤੇ ਹੋਰ ਬੰਦਿਆਂ ਦੀ ਦੁਰਗਤੀ ਦੇਖ-ਸੁਣ ਕੇ ਮੇਰੇ ਮਨ ਨੂੰ ਬਹੁਤ ਦੁੱਖ ਹੁੰਦਾ। ਮੇਰਾ ਹੁਣ ਬਸ ਇਹੀ ਉਦੇਸ਼ ਸੀ, ਤੇ ਇਹੀ ਭਾਵਨਾ ਸੀ ਕਿ ਕਿਸੇ ਤਰ੍ਹਾਂ ਮੁਸੀਬਤ ਦੇ ਮਾਰੇ ਇਸ ਰਾਜ-ਸੰਸਾਰ ਨੂੰ ਸ਼ਾਂਤੀ ਤੇ ਸੁਖ ਦੇ ਸਕਾਂ। ਰਾਜਾ ਸਾਹਬ ਅਤਿਆਚਾਰੀ ਹੁੰਦੇ ਤਾਂ ਮੈਂ ਉਨ੍ਹਾਂ ਦਾ ਹਮਾਇਤੀ ਨਾ ਬਣਦਾ। ਰਾਜ ਮਹਿਲ ਦੀ ਦੀਵਾਰ ਤਕ ਜੰਗਲ ਵਧ ਆਇਆ ਸੀ। ਰਾਜ ਮਹਿਲ ਦੇ ਅੰਦਰ ਜਾਣ ਲਈ ਬਾਹਰ ਦੇ ਆਦਮੀਆਂ ਲਈ ਰਸਤਾ ਨਹੀਂ ਸੀ। ਲੋਕ ਜੰਗਲੀ ਝਾੜੀਆਂ ਹਟਾਉਂਦੇ ਹੋਏ ਅੰਦਰ ਆਉਂਦੇ-ਜਾਂਦੇ ਸਨ। ਛੇ ਸਾਲ ਤੋਂ ਘਾਹ-ਬੂਟ ਉਖਾੜਨ ਲਈ ਵੀ ਕੋਈ ਨਹੀਂ ਸੀ। ਸਰਦਾਰਾਂ ਵਲੋਂ ਸੰਤਰੀ ਤੈਨਾਤ ਸਨ, ਮਹਿਲ ਦੇ ਅੰਦਰ ਕਿਸੇ ਆਦਮੀ ਜਾਂ ਨੌਕਰ-ਚਾਕਰ ਨੂੰ ਆਉਂਦੇ ਜਾਂਦੇ ਵੇਖਿਆ ਜਾਂਦਾ ਤਾਂ ਉਸਦਾ ਘਰ ਲੁੱਟ ਲਿਆ ਜਾਂਦਾ ਸੀ। ਉਸ ਨੂੰ ਬੁਰੀ ਤਰ੍ਹਾਂ ਮਾਰਿਆ-ਕੁੱਟਿਆ ਵੀ ਜਾਂਦਾ ਸੀ। ਮੇਰੀ ਕਚਹਿਰੀ ਘਰ ਦੇ ਨਾਲ ਲੱਗਦੀ ਹੀ ਸੀ। ਪਹਿਲਾਂ-ਪਹਿਲ ਮੈਂ ਉੱਠ ਕੇ, ਸਵੇਰੇ-ਸਵੇਰੇ ਜੰਗਲੀ ਮੁਰਗ਼ਿਆਂ ਨੂੰ ਝੁੰਡ ਬਣਾ ਕੇ, ਦਾਣਾ ਚੁਗਦੇ ਦੇਖਿਆ ਕਰਦਾ ਸੀ। ਮਹਿਲ ਦੇ ਵੱਡੇ ਦਰਵਾਜ਼ੇ ਦੇ ਸਾਹਮਣੇ ਗਿਰਧਰ ਠਾਕੁਰ ਦੇ ਮੰਦਰ ਦਾ

ਵਿਹੜਾ ਸੀ। ਮੈਂ ਸਵੇਰ-ਸ਼ਾਮ ਉਸੇ ਮੰਦਰ ਤੇ ਵਿਹੜੇ ਦੇ ਅੰਦਰ ਥੋੜ੍ਹੀ ਦੇਰ ਲਈ ਘੁੰਮਿਆ ਕਰਦਾ ਸੀ। ਇਕ ਦਿਨ ਸਵੇਰੇ ਮੰਦਰ ਦੇ ਸਾਹਮਣੇ ਵਾਲੇ ਫਾਟਕ ਦੇ ਨੇੜੇ ਇਮਲੀ ਦੇ ਰੁੱਖ ਉੱਤੇ ਇਕ ਅੱਠ-ਦਸ ਹੱਥ ਲੰਮੇ ਸੱਪ ਨੂੰ ਗਾਲ੍ਹੜ ਫੜ ਕੇ ਖਾਂਦਿਆਂ ਦੇਖ ਲਿਆ ਜਿਸ ਤੋਂ ਮੈਂ ਕਾਫ਼ੀ ਭੈਅ-ਭੀਤ ਹੋ ਗਿਆ। ਸ਼ਿਕਾਰੀ ਕਿਸਮ ਦੇ ਲੋਕਾਂ ਨੂੰ ਲਾ ਕੇ ਮਹਿਲ ਦੀ ਦੀਵਾਰ ਤੋਂ ਲੱਗਭਗ ਸੌ ਹੱਥ ਤਕ ਦਾ ਜੰਗਲ ਸਾਫ਼ ਕਰਵਾਇਆ। ਮਹਿਲ ਦੇ ਪਿੱਛਵਾੜੇ ਵੀ ਜੰਗਲ ਸੀ। ਉਸ ਨੂੰ ਕੱਟਣ ਨਾਲ ਮਹਿਲ ਦੀ ਮਰਯਾਦਾ ਨਸ਼ਟ ਹੋਏਗੀ — ਉਸ ਉੱਤੇ ਹੱਥ ਲਾਉਣ ਦਾ ਵੇਲਾ ਆਇਆ ਤਾਂ 'ਮਰਯਾਦਾ' ਦੇ ਨਾਂ ਉੱਤੇ ਉਹ ਜੰਗਲ ਬਚ ਗਿਆ।

ਰਜਵਾੜਿਆਂ ਵਿਚ ਕੰਮ ਕਰਨ ਵੇਲੇ ਮੇਰੇ ਕੋਲ ਇਕ ਦੋਨਾਲੀ ਬੰਦੂਕ ਸੀ। ਇਕ ਸ਼ਿਕਾਰੀ ਸਿਪਾਹੀ ਵੀ ਮੇਰੇ ਨਾਲ ਰਹਿੰਦਾ ਸੀ। ਮੈਂ ਰੋਜ਼ ਸਵੇਰੇ-ਸਵੇਰੇ ਘਰ ਤੋਂ ਜਦੋਂ ਨਿਕਲਦਾ, ਉਦੋਂ ਉਹ ਦੋ-ਤਿੰਨ ਜੰਗਲੀ ਮੁਰਗਿਆਂ ਦਾ ਸ਼ਿਕਾਰ ਕਰ ਲਿਆਉਂਦਾ।

ਚਾਰ-ਪੰਜ ਮਹੀਨਿਆਂ ਦੇ ਅੰਦਰ ਸਾਰੇ ਇਲਾਕੇ ਵਿਚ ਜ਼ਮੀਨਾਂ ਦੀ ਮਾਪ-ਜੋਖ ਦਾ ਕੰਮ ਪੂਰਾ ਹੋ ਗਿਆ। ਸਾਰੇ ਅਮੀਨ ਸਦਰ ਕਚਹਿਰੀ ਮੁੜ ਆਏ ਤੇ ਬੰਦੋਬਸਤ ਦੇ ਖਾਤੇ ਵਿਚ ਮੌਜ਼ਾਵਾਰ ਤਫ਼ਸੀਲ ਦਰਜ ਕਰ ਦਿੱਤੀ। ਜਨਤਾ ਦੇ ਕਾਗ਼ਜ਼ਾਂ ਨਾਲ ਮਿਲਾਨ ਵੀ ਹੋ ਗਿਆ। ਹੁਣ ਮਾਲਗੁਜ਼ਾਰੀ-ਵਸੂਲੀ ਦਾ ਕੰਮ ਸ਼ੁਰੂ ਕਰਨਾ ਸੀ। ਇਸ ਲਈ ਰਾਜਾ ਸਾਹਬ ਦੀ ਮੌਜੂਦਗੀ ਬਹੁਤ ਜ਼ਰੂਰੀ ਹੋ ਗਈ। ਰਾਜਾ ਸਾਹਬ ਉਸ ਵੇਲੇ ਕਲਕੱਤੇ ਵਿਚ ਸਨ। ਉਹ ਮੇਰੀ ਚਿੱਠੀ ਮਿਲਣ ਤੇ ਆ ਗਏ। ਰਾਜਾ ਸਾਹਬ ਦਾ ਮਨੋਭਾਵ ਬਦਲਿਆ ਦੇਖ ਕੇ ਮੈਂ ਬੜਾ ਖ਼ੁਸ਼ ਹੋਇਆ। ਲੱਗਿਆ, ਹੁਣ ਉਹਨਾਂ ਨੂੰ ਮੇਰੇ ਉੱਤੇ ਅਵਿਸ਼ਵਾਸ ਨਹੀਂ ਸੀ। ਮੇਰੇ ਨਾਲ ਹੱਸ-ਹੱਸ ਕੇ ਗੱਲਾਂ ਕਰਦੇ। ਸਵੇਰੇ-ਸ਼ਾਮ ਦੋਨੋਂ ਕੁਰਸੀਆਂ ਉੱਤੇ ਕੋਲ-ਕੋਲ ਬੈਠ ਕੇ ਗੱਲਾਂ ਕਰਦੇ। ਕਦੀ-ਕਦੀ ਰਾਤ ਨੂੰ ਬਗ਼ੀਚੇ ਤੋਂ ਬੀਅਰ ਪੀਣ ਦਾ ਸੱਦਾ ਵੀ ਆਉਂਦਾ।

ਹੁਣ ਮਾਲਗੁਜ਼ਾਰੀ ਵਸੂਲ ਕਰਨ ਦਾ ਵੇਲਾ ਆਇਆ। ਰਾਜਾ ਸਾਹਬ ਪ੍ਰਤੀ ਮਾਣ ਚਾਰ ਆਨੇ ਜ਼ਿਆਦਾ ਕਰ ਲਾ ਕੇ ਮਾਲਗੁਜ਼ਾਰੀ ਤੈਅ ਕਰਨ ਦਾ ਆਦੇਸ਼ ਦੇਣ ਲੱਗ ਪਏ। ਸੌਤਿਆਨਾਸ ! ਹੁਕਮ ਸੁਣ ਕੇ ਮੇਰਾ ਦਿਮਾਗ ਖ਼ਰਾਬ ਹੋ ਗਿਆ। ਕੀ ਕਰਾਂ, ਕੀ ਨਾ ਕਰਾਂ, ਸੋਚ ਹੀ ਨਹੀਂ ਸਕਦਾ ਸੀ। ਰਾਜਾ ਸਾਹਬ ਨੂੰ ਕਈ ਤਰ੍ਹਾਂ ਨਾਲ ਸਮਝਾਇਆ, ਡਰਾਇਆ —"ਤੁਸੀਂ ਦੋ ਪੈਸੇ ਜ਼ਿਆਦਾ ਮਾਲਗੁਜ਼ਾਰੀ ਤੈਅ ਕਰ ਕੇ ਲਗਾਨ ਵਸੂਲ ਕਰਨ ਦੀ ਕੋਸ਼ਿਸ਼ ਵਿਚ, ਪੰਜਾਹ ਹਜ਼ਾਰ ਤਕ ਕਰਜ਼ਾ ਚੜ੍ਹਾ ਚੁੱਕੇ ਹੋ। ਕਿੰਨੇ ਹਾਕਿਮ, ਕਿੰਨੇ ਵਿਚੋਲੇ ਆਏ ! ਥੱਕ ਗਏ ! ਪੰਜ ਸਾਲ ਇਸੇ ਵਿਚ ਗੁਜ਼ਰ ਗਏ ਪਰ ਕੁਝ ਨਾ ਹੋ ਸਕਿਆ। ਚਾਰ ਆਨੇ ਦਾ ਵਾਧਾ ਕਿਸੇ ਤਰ੍ਹਾਂ, ਕਦੀ ਵੀ ਨਹੀਂ ਹੋ ਸਕਦਾ। ਇਹ ਮੈਂ ਨਹੀਂ ਕਰ ਸਕਾਂਗਾ। ਕਟਕ ਮੁੜ ਜਾਵਾਂਗਾ।" ਨੌਕਰੀ ਛਡ ਕੇ ਕਟਕ ਵਾਪਸ ਚਲੇ ਜਾਣ ਦਾ ਡਰ ਵਿਖਾਇਆ, ਇਹ ਸੱਚ ਹੈ, ਪਰ ਉਹ ਮੈਨੂੰ ਹਟਾਉਂਦੇ ਤਾਂ ਵੀ ਮੈਂ ਨੌਕਰੀ ਛੱਡ ਕੇ ਨਾ ਆਉਂਦਾ। ਇੰਨੀ ਦੂਰ ਆ ਗਿਆ ਤਾਂ, ਹੁਣ ਅੰਤ ਵਿਚ ਸਭ ਛੱਡ-ਛਡਾ ਕੇ ਭੱਜ ਜਾਵਾਂਗਾ ਕੀ ? ਇਕ-ਦੋ ਵਾਰ ਨਹੀਂ, ਕਈ ਵਾਰ ਰਾਜਾ ਸਾਹਬ 'ਤੇ ਗੁੱਸਾ ਕਰ ਕੇ, ਉੱਠ ਕੇ ਚਲਾ ਆਇਆ ਅਤੇ ਫਿਰ ਜਾ ਕੇ ਉਹਨਾਂ ਨੂੰ

ਸਮਝਾਇਆ। ਹਰ ਵਾਰ ਰਾਜਾ ਸਾਹਬ ਮੱਧਮ-ਮੱਠੀ ਕੋਮਲ ਆਵਾਜ਼ 'ਚ ਹੱਸਦੇ ਹੋਏ ਕਹਿ ਦੇਂਦੇ —"ਬਾਬੂ, ਤੁਹਾਨੂੰ ਕਿਸੇ ਨਾ ਕਿਸੇ ਤਰ੍ਹਾਂ ਇਹ ਕੰਮ ਕਰਵਾਉਣਾ ਹੀ ਹੋਵੇਗਾ।" ਉਸ ਦੇ ਉੱਤਰ ਵਿਚ "ਇਹ ਮੇਰੇ ਕੋਲੋਂ ਨਹੀਂ ਹੋ ਸਕਦਾ।" ਕਹਿ ਕੇ ਮੈਂ ਉੱਠ ਕੇ ਆ ਜਾਂਦਾ। ਉਧਰ ਕੁਝ ਮੁਖੀਆਂ ਤੇ ਲੋਕਾਂ ਨੂੰ ਮਨਾਉਂਦਾ ਰਹਿੰਦਾ।

ਹਰ ਵਾਰ ਰਾਜਾ ਸਾਹਬ ਨੂੰ ਕਹਿ ਆਉਂਦਾ —"ਇਹ ਮੇਰੇ ਤੋਂ ਨਹੀਂ ਹੋਏਗਾ।" ਤੇ ਹਰ ਵਾਰ ਉਹ ਕਹਿੰਦੇ —"ਬਾਬੂ, ਤੁਹਾਨੂੰ ਇਹ ਕਰਨਾ ਹੀ ਪਵੇਗਾ।" ਰਾਜਾ ਸਾਹਬ ਦੇ ਨਾਲ ਇਸੇ ਤਰ੍ਹਾਂ ਪੰਜ-ਛੇ ਦਿਨ ਬੀਤ ਗਏ। ਉੱਧਰ ਮੈਂ ਵੀ ਵੱਡੇ-ਵੱਡੇ ਮੁਖੀਆਂ ਨੂੰ ਤੇ ਲੋਕਾਂ ਨੂੰ ਸਮਝਾ-ਬੁਝਾ ਕੇ ਕੁਝ ਹੱਦ ਤਕ ਰਾਜ਼ੀ ਕਰ ਲਿਆ ਸੀ। ਪ੍ਰਤੀ ਮਾਣ ਚਾਰ ਆਨੇ ਦੇ ਵਧੇ ਹੋਏ ਲਗਾਨ ਵਿਚ ਬੰਦੋਬਸਤ ਹੋਣਾ ਤੈਅ ਹੋ ਗਿਆ।

ਬੰਦੋਬਸਤ ਦਾ ਕੰਮ ਕਰੀਬ ਚੌਥਾਈ ਖ਼ਤਮ ਹੋਇਆ ਹੋਏਗਾ ਕਿ ਉਦੋਂ ਢੇਂਕਾਨਾਲ ਜ਼ਿਲ੍ਹਾ ਕੋਰਟ ਆਫ਼ ਵਾਰਡਜ਼ ਵਿਚ ਅਸਿਸਟੈਂਟ ਮੈਨੇਜਰ ਦੇ ਪੱਦ ਉੱਤੇ ਮੁਕੱਰਰ ਹੋਣ ਦਾ ਆਦੇਸ਼ ਕਮਿਸ਼ਨਰ ਸਾਹਬ ਦੇ ਦਫ਼ਤਰ ਤੋਂ ਆ ਗਿਆ। ਪਰ ਰਾਜਾ ਸਾਹਬ ਕਿਸੇ ਵੀ ਤਰ੍ਹਾਂ ਮੈਨੂੰ ਛੱਡਣ ਲਈ ਰਾਜ਼ੀ ਨਾ ਹੋਏ। ਮੈਨੂੰ ਕਿਹਾ —"ਹਰ ਮਹੀਨੇ ਢਾਈ ਸੌ ਤਨਖ਼ਾਹ ਦੇਵਾਂਗਾ।" ਅਤੇ ਬੱਤੀ ਰੁਪਏ ਦੇ ਸਟੈਂਪ ਪੇਪਰ ਉੱਤੇ ਅਜਿਹੀ ਸ਼ਰਤ ਲਿਖ ਦੇਣ ਲਈ ਕਿਹਾ ਜਿਸ ਨਾਲ ਕਿਸੇ ਵੀ ਅਪਰਾਧ ਕਾਰਣ ਮੈਨੂੰ ਨੌਕਰੀ ਤੋਂ ਬਾਹਰ ਕਰਨ ਤੇ ਵੀ ਉਹੀ ਢਾਈ ਸੌ ਰੁਪਏ ਪੈਂਸ਼ਨ ਦੇ ਰੂਪ ਵਿਚ ਬਰਕਰਾਰ ਰਹਿਣਗੇ।

ਰਾਜਾ ਸਾਹਬ ਤੇ ਮੈਂ ਦੋਵੇਂ ਕਟਕ ਆ ਕੇ ਕਮਿਸ਼ਨਰ ਸਾਹਬ ਨੂੰ ਮਿਲੇ। ਰਾਜਾ ਸਾਹਬ ਨੇ ਸਾਹਬ ਨੂੰ ਮੇਰੇ ਬਾਰੇ ਵਿਚ ਕਿਹਾ ਤਾਂ ਸਾਹਬ ਨੇ ਹੁਕਮ ਦਿੱਤਾ, "ਨਹੀਂ, ਤੁਹਾਨੂੰ ਫ਼ਕੀਰ ਮੋਹਨ ਬਾਬੂ ਨੂੰ ਛੱਡਣਾ ਪਏਗਾ। ਉਨ੍ਹਾਂ ਦੇ ਬਾਰੇ ਵਿਚ ਸਰਕਾਰ ਨੂੰ ਰਿਪੋਰਟ ਕੀਤੀ ਗਈ ਹੈ। ਇਸ ਤੋਂ ਇਲਾਵਾ ਹੋਰ ਕੁਝ ਨਹੀਂ ਹੋਏਗਾ।"

ਸਾਹਬ ਨੇ ਮੈਨੂੰ ਅਲਗ ਬੁਲਾ ਕੇ ਕਿਹਾ —"ਇਹ ਰਾਜਾ ਪਾਗਲ ਹੈ। ਇਸ ਦੀਆਂ ਗੱਲਾਂ ਦਾ ਕੋਈ ਟਿਕਾਣਾ ਨਹੀਂ। ਇਸ ਦੀ ਗੱਲ ਨਾ ਸੁਣਨੀ ਹੀ ਉਚਿਤ ਰਹੇਗੀ। ਅਸੀਂ ਤੁਹਾਨੂੰ ਸਰਕਾਰ ਵਲੋਂ ਇਕ ਉੱਚ ਪਦ ਦਿਵਾਉਣ ਲਈ ਢੇਂਕਾਨਾਲ ਲੈ ਆਏ ਹਾਂ।"

ਮੇਰਾ ਡੋਮਪੜਾ ਛੱਡ ਕੇ ਢੇਂਕਾਨਾਲ ਜਾਣਾ ਇਕ ਤਰ੍ਹਾਂ ਨਾਲ ਤੈਅ ਹੋ ਗਿਆ। ਡੋਮਪੜਾ ਦਾ ਜੋ ਕੰਮ ਬਾਕੀ ਸੀ, ਉਸ ਨੂੰ ਢੇਂਕਾਨਾਲ ਵਿਚ ਰਹਿ ਕੇ ਪੂਰਾ ਕਰਵਾਉਣ ਦਾ ਵਾਅਦਾ ਕਰ ਦਿੱਤਾ।

ਮੈਂ ਕਟਕ ਵਿਚ ਇਕ ਘਰ ਬਣਾਉਣ ਲਈ ਜਗ੍ਹਾ ਲੱਭ ਰਿਹਾ ਸੀ। ਰਾਜਾ ਸਾਹਬ ਨੇ ਉਹ ਗੱਲ ਸੁਣੀ ਸੀ। ਮੇਰੇ ਡੋਮਪੜਾ ਛੱਡ ਕੇ ਆਉਣ ਤੋਂ ਕੁਝ ਦਿਨ ਪਹਿਲਾਂ ਇਕ ਦਿਨ ਬਗ਼ੀਚੇ ਵਾਲੀ ਕੋਠੀ ਦੇ ਵਰਾਂਡੇ ਵਿਚ ਬੈਠੇ ਅਸੀਂ ਦੋਵੇਂ ਗੱਲਾਂ ਕਰ ਰਹੇ ਸੀ। ਪ੍ਰਸੰਗਵਸ ਰਾਜਾ ਸਾਹਬ ਨੇ ਮੇਰੇ ਤੋਂ ਪੁੱਛ ਲਿਆ "ਕਟਕ ਵਿਚ ਤੁਹਾਡਾ ਘਰ ਬਣਾਉਣ ਵਾਲੀ ਗੱਲ ਕਿਥੋਂ ਤਕ ਪਹੁੰਚੀ ?" ਮੈਂ ਕਿਹਾ —"ਅਜੇ ਤਕ ਜਗ੍ਹਾ ਹੀ ਨਹੀਂ ਮਿਲੀ, ਮਿਲੇਗੀ ਤਾਂ ਘਰ ਬਣਾਵਾਂਗਾ।

ਰਾਜਾ ਸਾਹਬ ਨੇ ਪੁੱਛਿਆ "ਕਿਹੋ-ਜਿਹਾ ਘਰ ਬਣਾਓਗੇ ? ਕਿੰਨਾ ਖ਼ਰਚ

ਹੋਏਗਾ ?" ਮੈਂ ਕਿਹਾ —"ਇਕ ਛੋਟਾ ਜਿਹਾ ਮਿੱਟੀ ਦਾ ਘਰ ਬਣਾਵਾਂਗਾ। ਜ਼ਿਆਦਾ ਤੋਂ ਜ਼ਿਆਦਾ ਢਾਈ ਤਿੰਨ ਸੌ ਰੁਪਏ ਲੱਗਣਗੇ।"

ਰਾਜਾ ਸਾਹਬ ਨੇ ਪੁੱਛਿਆ —"ਤੁਹਾਡੇ ਮਨ ਅਨੁਸਾਰ ਇਕ ਘਰ ਬਣਵਾਇਆ ਜਾਏ ਤਾਂ ਕਿੰਨਾ ਖ਼ਰਚ ਹੋਏਗਾ ?"

ਮੈਂ ਕਿਹਾ —"ਪੰਜ ਹਜ਼ਾਰ ਰੁਪਏ ਵਿਚ ਇਕ ਚੰਗਾ ਜਿਹਾ ਘਰ ਬਣ ਸਕਦਾ ਹੈ। ਪਰ ਮੈਨੂੰ ਇੰਨੇ ਰੁਪਏ ਕਿਥੋਂ ਮਿਲਣਗੇ ਜੋ ਮੈਂ ਪੱਕਾ ਮਕਾਨ ਬਣਾਵਾਂਗਾ।"

ਰਾਜਾ ਸਾਹਬ ਨੇ ਹੱਸਦੇ ਹੋਏ ਕਿਹਾ —"ਚੰਗਾ, ਤੁਸੀਂ ਪੰਜ ਹਜ਼ਾਰ ਰੁਪਏ ਲੈ ਜਾਣਾ। ਇਕ ਪੱਕਾ ਮਕਾਨ ਬਣਵਾਉਣਾ।" ਇਨ੍ਹਾਂ ਪੰਜ ਹਜ਼ਾਰ ਰੁਪਿਆਂ ਤੋਂ ਇਲਾਵਾ ਉਨ੍ਹਾਂ ਨੇ ਮੈਨੂੰ ਇਕ ਨੇਪਾਲੀ ਖੁਕਰੀ ਤੇ ਮੇਜ਼ ਉੱਤੇ ਰੱਖਣ ਦੀ ਦਵਾਤ ਵੀ ਦਿੱਤੀ ਸੀ। ਮੈਨੂੰ ਰਾਜਾ ਸਾਹਬ ਤੋਂ ਇਨਾਮ ਮਿਲੇਗਾ, ਅਜਿਹੀ ਆਸ ਮੇਰੇ ਮਨ ਵਿਚ, ਸੁਪਨੇ ਵਿਚ ਵੀ ਨਹੀਂ ਆਈ ਸੀ। ਰਾਜਾ ਸਾਹਬ, ਪਿੰਡਾਂ ਦੀ ਬਕਾਇਦਾ ਰਕ਼ਮ ਦੇ ਪੰਜਾਹ ਹਜ਼ਾਰ ਰੁਪਏ ਵਸੂਲ ਕਰ ਲੈਣ ਲਈ ਵਾਰ-ਵਾਰ ਕਹਿੰਦੇ, ਪਰ ਮੈਂ ਉਨ੍ਹਾਂ ਦੀ ਗੱਲ ਵਲ ਧਿਆਨ ਨਹੀਂ ਦੇਂਦਾ ਸੀ। ਸੋਚਦਾ, ਉਚਿਤ ਤਨਖ਼ਾਹ ਤਾਂ ਲੈ ਰਿਹਾ ਹਾਂ। ਬੰਦੋਬਸਤ ਦਾ ਕੰਮ ਨਾ ਵੀ ਹੋਵੇ ਤਾਂ ਵੀ ਮੈਨੂੰ ਖ਼ੁਰਾਕ-ਪੁਸ਼ਾਕ ਦਾ ਖ਼ਰਚ ਦੇ ਰਹੇ ਹਨ। ਪਿੰਡਾਂ ਦੀ ਰਕਮ ਮੈਂ ਕਿਵੇਂ ਵਸੂਲ ਕਰ ਲਵਾਂ !

ਰਾਜਾ ਸਾਹਬ ਨੇ ਮੈਨੂੰ ਪੰਜ ਹਜ਼ਾਰ ਰੁਪਏ ਦਾ ਜੋ ਪੁਰਸਕ਼ਾਰ ਦਿੱਤਾ ਸੀ, ਉਸੇ ਨੂੰ ਤਾਂ ਕੁਝ ਸਾਲਾਂ ਵਿਚ ਖ਼ਰਚ ਕਰ ਦਿੱਤਾ, ਪਰ ਉਨ੍ਹਾਂ ਦੀ ਦਿੱਤੀ, ਮੇਜ਼ ਉੱਤੇ ਰੱਖਣ ਵਾਲੀ ਕੱਚ ਦੀ ਉਹ ਵੱਡੀ ਸਾਰੀ ਦਵਾਤ ਮੇਰੇ ਕੋਲ ਹੈ। ਅਖ਼ੀਰ ਤਕ ਰਹੇਗੀ। ਹੁਣ ਉਸੇ ਨਾਲ ਲਿਖ ਰਿਹਾ ਹਾਂ। ਮੇਰੀਆਂ ਸਾਰੀਆਂ ਕਵਿਤਾਵਾਂ, ਨਾਵਲ ਉਸੇ ਦੀ ਸਿਆਹੀ ਨਾਲ ਲਿਖੇ ਗਏ ਹਨ। ਦਵਾਤ ਲੈ ਕੇ ਬੈਠਦਾ ਹਾਂ ਤਾਂ ਉਹੀਂ ਰਾਜਾ ਸਾਹਬ ਸ੍ਰੀ ਰਘੂਨਾਥ ਮਾਨ ਸਿੰਘ ਭ੍ਰਮਰਵਰ ਦੀਂ ਗੰਭੀਰ ਮੂਰਤ ਸਾਹਮਣੇ ਆ ਜਾਂਦੀ ਹੈ। ਰਾਜਾ ਸਾਹਬ ਦੀ ਉਕਤੀ ਦੇ ਰੂਪ ਵਿਚ ਮੈਂ ਜੋ ਕੁਝ ਵੀ ਲਿਖਿਆ ਹੈ, ਲਿਖਦੇ ਸਮੇਂ ਲੱਗਦਾ ਹੈ ਜਿਵੇਂ ਰਾਜਾ ਸਾਹਬ ਬੋਲਦੇ ਜਾ ਰਹੇ ਹਨ ਤੇ ਮੈਂ ਲਿਖਦਾ ਜਾ ਰਿਹਾ ਹਾਂ।

ਰਾਜਾ ਸਾਹਬ ਇਕ ਪੜ੍ਹੇ-ਲਿਖੇ ਵਿਅਕਤੀ ਸਨ। ਨਵੀਂ ਤਰ੍ਹਾਂ ਦੀ ਫਾਇਦੇਮੰਦ ਖੇਤੀ ਕਰਕੇ ਪੂਰੇ ਇਲਾਕੇ ਦੀ ਉੱਨਤੀ ਦੀ ਇੱਛਾ ਹਮੇਸ਼ਾ ਉਨ੍ਹਾਂ ਦੇ ਦਿਲ ਵਿਚ ਰਹਿੰਦੀ ਸੀ। ਤਰ੍ਹਾਂ-ਤਰ੍ਹਾਂ ਦੇ ਵਿਦੇਸ਼ੀ ਫੁੱਲਾਂ-ਫਲਾਂ ਦੇ ਦਰਖ਼ਤ ਕਲਕੱਤਾ ਤੋਂ ਮੰਗਵਾ ਕੇ ਉਨ੍ਹਾਂ ਇਕ ਸੁੰਦਰ ਬਗੀਚਾ ਬਣਵਾਇਆ ਸੀ, ਪਰ ਇਕ ਵੀ ਕੰਮ ਉਹ ਆਪਣੀ ਇੱਛਾ ਅਨੁਸਾਰ ਨਾ ਕਰ ਸਕੇ। ਉਨ੍ਹਾਂ ਨੇ ਆਪਣੇ ਰਾਜ ਕਾਲ ਦਾ ਜ਼ਿਆਦਾ ਸਮਾਂ ਹਾਹਾਕਾਰ ਵਿਚ ਬਿਤਾਇਆ। ਦਿਆਲੂ ਪਰਮਾਤਮਾ ਉਨ੍ਹਾਂ ਦੀ ਆਤਮਾ ਨੂੰ ਸ਼ਾਂਤੀ ਦੇਵੇ।

# 26. ਢੇਂਕਾਨਾਲ ਵਿਚ ਅਸਿਸਟੈਂਟ ਮੈਨੇਜਰ

ਢੇਂਕਾਨਾਲ ਦੇ ਮੈਨੇਜਰ ਸਨ ਬਾਬੂ ਬਨਮਾਲੀ ਸਿੰਘ। ਉਹ ਇਕ ਪੜ੍ਹੇ-ਲਿਖੇ, ਨਿਆਂ-ਪ੍ਰੇਮੀ, ਧਰਮ-ਨਿਸ਼ਠ, ਮਿੱਤਰਭਾਵੀ ਅਤੇ ਸੰਜਮੀ ਵਿਅਕਤੀ ਸਨ। ਦੂਸਰੇ ਰਾਜ-ਕਰਮਚਾਰੀਆਂ ਵਿਚੋਂ ਬਾਬੂ ਪਿਆਰੀ ਮੋਹਨ ਸੇਨ ਰਾਜ-ਅਧਿਆਪਕ, ਬਾਬੂ ਵਿਜੈ ਕੁਮਾਰ ਚੱਕਰਵਤੀ ਅਸਿਸਟੈਂਟ ਸਰਜਨ ਸਨ। ਨਾਬਾਲਿਗ਼ ਰਾਜਾ ਸਨ, ਸਵਰਗਵਾਸੀ ਦੀਨ ਬੰਧੂ ਮਹਿੰਦਰ ਬਹਾਦੁਰ। ਪਹਿਲੇ ਰਾਜਾ ਸਵਰਗਵਾਸੀ ਭਗੀਰਥ ਮਹਿੰਦਰ ਬਹਾਦੁਰ ਦੇ ਘਰ ਕੋਈ ਪੁੱਤਰ ਨਹੀਂ ਸੀ। ਇਸ ਲਈ ਉਨ੍ਹਾਂ ਨੇ ਵੌਂਦ-ਰਾਜਾ ਦੇ ਤੀਜੇ ਪੁੱਤਰ ਨੂੰ ਮੁਤਬੰਨੇ ਦੇ ਰੂਪ ਵਿਚ ਗੋਦ ਲੈ ਲਿਆ ਸੀ। ਕੀ ਰੂਪ, ਕੀ ਗੁਣ, ਹਰ ਗੱਲ ਵਿਚ ਦੀਨ ਬੰਧੂ ਮਹਿੰਦਰ ਬਹਾਦੁਰ ਰਾਜਾ ਭਗੀਰਥ ਮਹਿੰਦਰ ਬਹਾਦੁਰ ਦੇ ਯੋਗ ਉਤਰਾਧਿਕਾਰੀ ਸਨ। ਜਿਸ ਤਰ੍ਹਾਂ ਦੀ ਦਿਲਖਿੱਚਵੀਂ ਦੇਹ ਸੀ, ਉਸੇ ਤਰ੍ਹਾਂ ਦਾ ਮਜ਼ਬੂਤ ਮਨ ਸੀ। ਸਾਰਿਆਂ ਦੇ ਪ੍ਰਤੀ ਉਨ੍ਹਾਂ ਦੀ ਸਮਦ੍ਰਿਸ਼ਟੀ ਤੇ ਦਯਾ ਸੀ। ਉਹ ਜਦੋਂ ਨਾਬਾਲਿਗ਼ ਸਨ, ਉਦੋਂ ਉਨ੍ਹਾਂ ਦੀ ਇੱਛਾ ਅਨੁਸਾਰ ਖ਼ਰਚ ਲਈ ਰਕਮ ਸਰਕਾਰੀ ਖ਼ਜ਼ਾਨੇ ਤੋਂ ਨਿਰਧਾਰਿਤ ਕੀਤੀ ਗਈ ਸੀ, ਪਰ ਉਹ ਅਤਿਅੰਤ ਦਾਨਸ਼ੀਲ ਸਨ, ਇਸ ਲਈ ਓਨੇ ਵਿਚ ਕੰਮ ਚਲਦਾ ਨਹੀਂ ਸੀ। ਗੁਪਤ ਰੂਪ ਤੋਂ ਉਹ ਹਰ ਮਹੀਨੇ ਦੂਸਰਿਆਂ ਤੋਂ ਕੁਝ ਨਾ ਕੁਝ ਕਰਜ਼ ਲਿਆ ਕਰਦੇ ਸਨ। ਅਤਿਅੰਤ ਦੁੱਖ ਦਾ ਵਿਸ਼ਾ ਸੀ ਕਿ ਉਨ੍ਹਾਂ ਨੇ ਸਿੰਘਾਸਨ-ਪ੍ਰਾਪਤੀ ਦੇ ਥੋੜ੍ਹੇ ਸਮੇਂ ਬਾਅਦ ਹੀ ਸਾਰੇ ਸੰਸਾਰਕ ਸੰਪਰਕਾਂ ਨੂੰ ਤਿਆਗ ਕੇ ਸਵਰਗ ਯਾਤਰਾ ਕੀਤੀ।

ਮਹੀਨਾ ਕੰਮ ਕਰਨ ਤੋਂ ਬਾਅਦ ਪੂਜਾ ਦੀ ਛੁੱਟੀ (ਦੁਸਹਿਰੇ ਦੀ ਛੁੱਟੀ) ਆਈ। ਉਸੇ ਮੌਕੇ ਉੱਤੇ ਬਾਲੇਸ਼ਵਰ ਜਾ ਕੇ ਬੱਚੀ-ਜਹੀ ਪਤਨੀ ਨੂੰ ਢੇਂਕਾਨਾਲ ਲੈ ਆਇਆ। ਮੇਰੀ ਪਹਿਲੀ ਪਤਨੀ ਦੀ ਬੱਚੀ ਵੀ ਨਾਲ ਆਈ। ਅਸਿਸਟੈਂਟ ਮੈਨੇਜਰ ਦੇ ਰਹਿਣ ਲਈ ਸੁੰਤਤਰ ਘਰ ਨਹੀਂ ਸੀ। ਪਹਿਲੇ ਜਾ ਕੇ ਡਾਕ ਬੰਗਲੇ ਵਿਚ ਠਹਿਰ ਗਿਆ। ਬਾਅਦ ਵਿਚ ਸੁਪਰਿੰਟੈਂਡੈਂਟ ਸਾਹਬ ਨੇ ਘਰ ਬਣਾਉਣ ਲਈ ਛੇ ਸੌ ਰੁਪਏ ਮਨਜ਼ੂਰ ਕੀਤੇ। ਰਾਜ ਮਹਿਲ ਤੋਂ ਥੋੜ੍ਹੀ ਦੂਰ ਬਾਂਸ ਦਾ ਇਕ ਸੰਘਣਾ ਜੰਗਲ ਸੀ। ਲੱਗਦਾ ਹੈ, ਕਾਫ਼ੀ ਦਿਨ ਪਹਿਲਾਂ ਉਥੇ ਕਿਸੇ ਰਾਜੇ ਦਾ ਗੜ੍ਹ ਸੀ। ਚਾਰੋਂ ਪਾਸੇ ਗੜ੍ਹ ਦੀ ਖਾਈ ਸੀ, ਟੁੱਟੀ ਦੀਵਾਰ ਸੀ ਤੇ ਵਿਚਕਾਰ ਸਮਤਲ ਭੂਮੀ ਸੀ। ਬਾਂਸ ਕਟਵਾ ਕੇ ਆਪਣੀ ਕਲਪਨਾ ਅਨੁਸਾਰ ਆਪ ਆਪਣੀ ਨਿਗਰਾਨੀ ਵਿਚ ਘਰ ਬਣਵਾਇਆ। ਪਾਣੀ ਲਈ ਅੰਦਰ-ਬਾਹਰ ਖੂਹ ਖੁਦਵਾਏ। ਇਹ ਕੰਮ ਪੂਰਾ ਕਰਨ ਲਈ ਪੂਰੇ ਸੋਲ੍ਹਾਂ ਸੌ ਰੁਪਏ ਖ਼ਰਚ ਹੋਏ ਸਨ। ਪਹਿਲੇ ਮਨਜ਼ੂਰ ਹੋਏ ਛੇ ਸੌ ਰੁਪਇਆਂ ਨੂੰ ਖ਼ਰਚਣ ਤੋਂ ਬਾਅਦ ਆਪਣੇ

ਪੰਜਾਹ ਹਜ਼ਾਰ ਰੁਪਏ ਲੱਗੇ ਸਨ। ਅਸਿਸਟੈਂਟ ਸੁਪਰਿੰਟੈਂਡੈਂਟ ਰਾਏ ਨੰਦ ਕਿਸ਼ੋਰ ਦਾਸ ਬਹਾਦਰ ਨੇ ਅਹਿਸਾਨ ਕਰ ਕੇ ਸੁਪਰਿੰਟੈਂਡੈਂਟ ਸਾਹਬ ਨੂੰ ਕਹਿ ਕੇ ਸਰਕਾਰੀ ਖ਼ਜ਼ਾਨੇ ਤੋਂ ਉਹ ਰੁਪਏ ਮੈਨੂੰ ਦਿਵਾ ਦਿੱਤੇ ਸਨ।

ਉਸ ਵੇਲੇ ਜਾਣੇ-ਪਛਾਣੇ ਪੜ੍ਹੇ-ਲਿਖੇ ਗ੍ਰੰਥਕਾਰਾਂ ਵਿਚੋਂ ਬਾਬੂ ਵਿਛੰਦ ਪਟਨਾਇਕ ਇਕ ਸਨ। ਸੰਬਲਪੁਰ ਸਕੂਲ ਡਿਪਟੀ-ਇੰਸਪੈਕਟਰ ਦੇ ਰੂਪ ਵਿਚ ਉਨ੍ਹਾਂ ਦੀ ਪਹਿਲੀ ਨਿਯੁਕਤੀ ਹੋਈ ਸੀ। ਉਸ ਤੋਂ ਬਾਅਦ ਉਹ ਅਨੁਗੁਲ ਵਿਚ ਤਹਿਸੀਲਦਾਰ ਦੇ ਪਦ ਉੱਤੇ ਨਿਯੁਕਤ ਹੋਏ। ਮੇਰੇ ਢੇਂਕਾਨਾਲ ਵਿਚ ਰਹਿਣ ਦੇ ਤਿੰਨ-ਚਾਰ ਮਹੀਨਿਆਂ ਬਾਅਦ ਵਿਛੰਦ ਬਾਬੂ ਦੀ ਚਿੱਠੀ ਆਈ। ਛੁੱਟੀ ਉੱਤੇ ਉਨ੍ਹਾਂ ਨੇ ਪਿੰਡ ਜਾਣਾ ਸੀ। ਅਨੁਗੁਲ ਤੋਂ ਤਾਲਚੇਰ ਤਕ ਆ ਕੇ ਨਦੀ ਦੇ ਰਸਤੇ ਬੇੜੀ ਵਿਚ ਜਾਣ 'ਚ ਸਹੂਲਤ ਰਹਿੰਦੀ ਸੀ। ਵਿਛੰਦ ਬਾਬੂ ਦੀ ਆਉ-ਭਗਤ ਲਈ ਗੜ੍ਹ ਤੋਂ ਤਿੰਨ ਕੋਹ ਦੀ ਦੂਰੀ ਉੱਤੇ ਉਤਰ ਦਿਸ਼ਾ ਵਿਚ ਨਦੀ ਦੇ ਕੰਢੇ ਬਉਲਪੁਰ ਨਾਮਕ ਪਿੰਡ ਦੇ ਨੇੜੇ ਅਮਰਾਈ ਵਿਚ ਜਗ੍ਹਾ ਸਾਫ਼-ਸੁਥਰੀ ਕਰਾ ਕੇ ਦੋ-ਇਕ ਛੋਟੇ-ਛੋਟੇ ਛਪਰੀਲੇ ਘਰ ਬਣਵਾ ਕੇ, ਕਈ ਤਰ੍ਹਾਂ ਦੀਆਂ ਖਾਣ ਦੀਆਂ ਚੀਜ਼ਾਂ ਇਕੱਠੀਆਂ ਕੀਤੀਆਂ ਗਈਆਂ ਸਨ।

ਸਵੇਰ ਤੋਂ ਬਨਮਾਲੀ ਬਾਬੂ, ਵਿਜੈ ਬਾਬੂ, ਪਿਆਰੀ ਬਾਬੂ ਤੇ ਮੈਂ ਦੋ ਹਾਥੀਆਂ ਉੱਤੇ ਸਵਾਰ ਹੋ ਕੇ ਸਵੇਰੇ ਲਗਭਗ ਨੌਂ ਵਜੇ ਬਉਲਪੁਰ ਪਹੁੰਚੇ। ਥੋੜ੍ਹੀ ਦੇਰ ਬਾਅਦ ਵਿਛੰਦ ਬਾਬੂ ਦੀ ਬੇੜੀ ਵੀ ਆ ਪਹੁੰਚੀ। ਸਭ ਨੇ ਮਿਲ ਕੇ ਬ੍ਰਾਹਮਣੀ ਨਦੀ ਵਿਚ ਇਸ਼ਨਾਨ ਕੀਤਾ। ਉਸ ਤੋਂ ਬਾਅਦ ਸ਼ੁਰੂ ਹੋਈ ਮੌਜ-ਮਸਤੀ। ਵਿਛੰਦ ਬਾਬੂ ਨੇ ਨੰਬਰ ਵੰਨ ਅਰਥਾਤ ਪ੍ਰਥਮ ਸ਼੍ਰੇਣੀ ਦੀ ਇਕ ਬਰਾਂਡੀ ਬੋਤਲ ਪੇਟੀ ਵਿਚੋਂ ਕੱਢ ਕੇ ਬੋਤਲ ਦਾ ਕਾਰਕ ਖੋਲ੍ਹ ਦਿੱਤਾ। ਵਿਛੰਦ ਬਾਬੂ ਸਾਰਿਆਂ ਦੇ ਪੁਰਾਣੇ ਦੋਸਤ ਸਨ। ਕਾਫ਼ੀ ਸਮੇਂ ਬਾਅਦ ਅੱਜ ਮਿਲੇ ਸਨ। ਆਨੰਦ ਦੀ ਸੀਮਾ ਨਾ ਰਹੀ ਤੇ ਖ਼ੁਸ਼ ਹੋਣ ਦਾ ਹੋਰ ਵੀ ਤਰੀਕਾ ਸੀ। ਸ਼ਰਾਬ ਦੀ ਇਕ ਖ਼ੂਬੀ ਜਾਂ ਦੋਸ਼ ਇਹ ਹੈ ਕਿ ਇਕ ਵਾਰ ਪੀ ਲੈਣ ਤੇ ਵਾਰ-ਵਾਰ ਪੀਣ ਦੀ ਇੱਛਾ ਹੁੰਦੀ ਹੈ। ਜਿੰਨੀ ਜ਼ਿਆਦਾ ਪੀਉਗੇ, ਉਨੀ ਜ਼ਿਆਦਾ ਪੀਣ ਦੀ ਇੱਛਾ ਹੋਏਗੀ। ਕਈ ਨਿਰਬੋਧ ਤੇ ਅਸਾਵਧਾਨ ਵਿਅਕਤੀ ਪੀ ਪੀ ਕੇ ਮਰ ਗਏ ਹਨ। ਬਨਮਾਲੀ ਬਾਬੂ ਕਾਫ਼ੀ ਸਾਵਧਾਨ ਸਨ। ਥੋੜ੍ਹੀ ਮਾਤਰਾ ਲੈ ਕੇ ਹਟ ਗਏ। ਬਾਬੂ ਪਿਆਰੀ ਮੋਹਨ ਸੇਨ ਸਦਾ ਸ਼ਰਾਬੀਆਂ ਦੇ ਨਾਲ ਮਿਲੇ ਰਹਿੰਦੇ ਸਨ। ਉਸ ਵੇਲੇ ਹਰ ਪੜ੍ਹਿਆ-ਲਿਖਿਆ, ਭੱਦਰ ਪੁਰਸ਼ ਸ਼ਰਾਬੀ ਸੀ, ਪਰ ਉਹ ਆਪ ਕਦੀ ਛੂੰਹਦੇ ਤਕ ਨਹੀਂ ਸਨ। ਡਾਕਟਰ ਵਿਜੈ ਬਾਬੂ ਤੇ ਵਿਛੰਦ ਬਾਬੂ ਰਾਤ-ਦਿਨ ਪੀਣ ਦੇ ਆਦੀ ਸਨ, ਇਸ ਲਈ ਹਰ ਵੇਲੇ ਉਨ੍ਹਾਂ ਕੋਲ ਸ਼ਰਾਬ ਰਹਿੰਦੀ। ਦੁੱਖ ਦੀ ਗੱਲ ਹੈ ਕਿ ਇਹ ਦੋਨੋਂ ਪੜ੍ਹੇ-ਲਿਖੇ ਯੋਗ ਵਿਅਕਤੀ ਸਿਰਫ਼ ਸ਼ਰਾਬ ਪੀਣ ਕਾਰਣ ਬੇਵਕਤ ਹੀ ਪ੍ਰਾਣ ਤਿਆਗ ਕੇ ਚਲੇ ਗਏ। ਮੇਰੀ ਆਦਤ ਪੀਣ ਦੀ ਨਹੀਂ ਸੀ, ਇਹ ਸੱਚ ਹੈ। ਪਰ ਯਾਰ-ਦੋਸਤ ਆ ਜਾਣ, ਤਾਂ ਲੈ ਲੈਂਦਾ ਸੀ। ਫਿਰ ਵੀ ਹਮੇਸ਼ਾ ਬਹੁਤ ਸਾਵਧਾਨ ਰਹਿੰਦਾ ਤੇ ਸ਼ਰਾਬ ਦੇ ਨਸ਼ੇ ਵਿਚ ਹੋਸ਼ ਗੁੰਮਣ ਤਕ ਕਦੀ ਵੀ ਨਹੀਂ ਸੀ ਪੀਂਦਾ। ਡਰ ਕਾਰਣ ਕਦੀ ਵੀ ਨਿਰੀ ਸ਼ਰਾਬ ਜਾਂ ਤਿੱਖੀ ਸ਼ਰਾਬ ਛੂੰਹਦਾ ਤਕ ਨਾ। ਸ਼ਰਾਬ ਵਿਚ ਕਾਫ਼ੀ ਪਾਣੀ ਮਿਲਾ ਕੇ ਪੀਂਦਾ। ਪਰ ਅੱਜ ਉਹ ਗਿਆਨ ਲੋਪ ਹੋ ਗਿਆ ਸੀ। ਅਸੀਂ ਤਿੰਨਾਂ ਨੇ ਮਿਲ

ਕੇ ਉਸ ਤਿੱਖੀ ਸ਼ਰਾਬ ਦੀ ਬੋਤਲ ਖ਼ਾਲੀ ਕਰ ਦਿੱਤੀ। ਸ਼ਰਾਬ ਪੀਂਦੇ ਸਮੇਂ ਜੀਭ ਤੋਂ ਲੈ ਕੇ ਧੁੰਨੀ ਤਕ ਸਾਰਾ ਸਰੀਰ ਅੱਗ ਵਾਂਗ ਬਲ ਪੈਂਦਾ ਸੀ, ਤਾਂ ਵੀ "ਪਿਤਵਾ ਪਿਤਵਾ ਪੁਨ : ਪਿਤਵਾ ਪਤਤਿ ਭੂਤਲੇ।"

ਦਿਨ ਦੇ ਕਰੀਬ ਤਿੰਨ ਵਜੇ ਅਸੀਂ ਲੋਕ ਬਉਲਪੁਰ ਛੱਡ ਕੇ ਤਿੰਨ ਕੋਹ ਤਕ ਬੇੜੀ ਵਿਚ ਥੱਲੇ ਆ ਕੇ ਇਕ ਹੋਰ ਪਿੰਡ ਦੇ ਕੋਲ ਨਦੀ-ਕੰਢੇ ਠਹਿਰ ਗਏ। ਉਥੇ ਵੀ ਸਾਰੀ ਤਰ੍ਹਾਂ ਦੀਆਂ ਚੀਜ਼ਾਂ ਤਿਆਰ ਸਨ। ਸਾਰਿਆਂ ਨੇ ਖਾਧਾ-ਪੀਤਾ। ਪਰ ਮੈਂ ਉੱਠ ਨਾ ਸਕਿਆ। ਦੂਸਰੇ ਦਿਨ ਸਵੇਰੇ ਵਿਛੰਦ ਬਾਬੂ ਬੇੜੀ ਵਿਚ ਆਪਣੇ ਪਿੰਡ ਵਲ ਰਵਾਨਾ ਹੋ ਗਏ। ਅਸੀਂ ਲੋਕ ਗੜ੍ਹ ਨੂੰ ਮੁੜ ਆਏ। ਸੱਚ ਹੈ ਕਿ ਦੋ ਦਿਨ ਬਾਅਦ ਮੈਂ ਠੀਕ ਹੋ ਗਿਆ, ਪਰ ਸਰੀਰ ਅਜਿਹਾ ਵਿਸ਼ੈਲਾ ਤੇ ਰੋਗ ਮਾਰਿਆ ਬਣ ਗਿਆ ਸੀ ਕਿ ਮੈਂ ਕਈ ਸਾਲਾਂ ਤਕ ਬਿਲਕੁਲ ਨਿਕੰਮਾ ਬਣ ਗਿਆ। ਸਿਰ ਦਰਦ, ਉਨੀਂਦਰੇ, ਬਵਾਸੀਰ ਦੇ ਕਾਰਣ, ਬਹੁਤ ਜ਼ਿਆਦਾ ਖ਼ੂਨ ਵਗਣਾ-ਸਭ ਤਰ੍ਹਾਂ ਦੇ ਰੋਗਾਂ ਨੇ ਇਕੱਠਿਆਂ ਹੀ ਸਰੀਰ ਉੱਤੇ ਹਮਲਾ ਕਰ ਦਿੱਤਾ। ਪੀਣੀ ਇਕਦਮ ਛੱਡ ਦਿੱਤੀ ਹੁੰਦੀ ਤਾਂ ਸ਼ਾਇਦ ਕੁਝ ਸਿਹਤਮੰਦ ਹੋਇਆ ਹੁੰਦਾ। ਪਰ ਮੈਂ ਥੋੜ੍ਹੀ ਤੰਦਰੁਸਤੀ ਲਈ ਰੋਜ਼ ਸ਼ਾਮ ਵੇਲੇ ਦੋ ਤੋਲੇ ਦੇਸੀ ਸ਼ਰਾਬ ਪੀਣ ਲੱਗ ਪਿਆ। ਉਸ ਵੇਲੇ ਨੀਵੀਂ ਜਾਤੀ ਦੇ ਲੋਕਾਂ ਤੋਂ ਲੈ ਕੇ ਕਾਇਸਥ, ਬ੍ਰਾਹਮਣ ਤਕ ਕਰੀਬ ਸਾਰੇ ਹੀ ਸ਼ਰਾਬ ਪੀਂਦੇ ਸਨ। ਉਨ੍ਹਾਂ ਵਿਚ ਸ਼ਰਾਬ ਸਾਧਾਰਣ ਪੀਣ-ਪਦਾਰਥ ਵਾਂਗ ਬਣ ਚੁੱਕੀ ਸੀ। ਬਾਬੂਆਂ ਦੇ ਘਰੇਲੂ ਨੌਕਰ ਸ਼ਾਮ ਵੇਲੇ ਬਾਜ਼ਾਰ ਤੋਂ ਦੂਸਰੀਆਂ ਖਾਣ-ਪੀਣ ਦੀਆਂ ਚੀਜ਼ਾਂ ਦੇ ਨਾਲ ਪਿਤਾ, ਪੁੱਤਰ ਭਰਾ ਆਦਿ ਘਰ ਦੇ ਮਰਦਾਂ ਲਈ ਅਲਗ-ਅਲਗ ਕੱਚ ਦੀਆਂ ਬੋਤਲਾਂ ਵਿਚ ਸ਼ਰਾਬ ਖ਼ਰੀਦ ਕੇ ਲਿਆਉਂਦੇ। ਉਸ ਵੇਲੇ ਸ਼ਾਮ ਤੋਂ ਲੈ ਕੇ ਰਾਤ ਦਸ ਵਜੇ ਤਕ ਸ਼ੁੰਡੀ ਦੀ ਦੁਕਾਨ ਉੱਤੇ ਬੈਠਕ ਲੱਗੀ ਰਹਿੰਦੀ। ਢੇਂਕਾਨਾਲ ਦੇ ਇਕ ਸ਼ੁੰਡੀ ਨੇ ਮੈਨੂੰ ਕਿਹਾ —"ਬਾਬੂ ਜੀ ਬਾਬੂਆਂ ਦੇ ਕਾਰਣ ਮੈਂ ਰਾਤ ਨੂੰ ਸਾਗ-ਸਬਜ਼ੀ ਨਹੀਂ ਖਾ ਸਕਿਆ। ਦਾਲ-ਮੱਛੀ ਜੋ ਵੀ ਕੁਝ ਬਣਾਈ ਸੀ, ਬਾਬੂ ਲੋਕ ਰਸੋਈ ਵਿਚ ਵੜ ਕੇ ਹਾਂਡੀ 'ਚੋਂ ਹੀ ਖਾ ਗਏ।"

ਪ੍ਰਸ਼ਨ —"ਕਿਹੜੇ ਬਾਬੂ ਸਨ, ਓਏ ?"

"ਕਿਸ ਦਾ ਨਾਂ ਲਵਾਂ ? ਬ੍ਰਾਹਮਣ, ਕਾਇਸਥ ਸਾਰੇ ਹੀ।" ਸ਼ਰਾਬੀ ਕਿੰਨੇ ਨੀਚ ਹੁੰਦੇ ਹਨ, ਕਿੰਨੇ ਭੈੜੇ ਕੰਮ ਕਰ ਸਕਦੇ ਹਨ, ਇਹ ਉਸੇ ਦਾ ਹੀ ਇਕ ਦ੍ਰਿਸ਼ਟਾਂਤ ਹੈ। ਸਿਰਫ਼ ਸ਼ਰਾਬ ਹੀ ਨਹੀਂ, ਉਸ ਵੇਲੇ ਢੇਂਕਾਨਾਲ ਵਿਚ ਅਫ਼ੀਮ ਵੀ ਬਹੁਤ ਪ੍ਰਚਲਿਤ ਸੀ। ਲੋਕ ਨਸ਼ੀਲੇ ਪਦਾਰਥਾਂ ਦੇ ਆਦੀ ਸਨ। ਸੱਜਣ ਵਿਅਕਤੀਆਂ ਵਿਚ ਦੁਰਕਰਮੀ ਵਿਅਕਤੀ ਨਾਂਹ ਦੇ ਬਰਾਬਰ ਸਨ।

ਰਜਵਾੜਿਆਂ ਵਿਚ ਗਿਆਨ ਤੇ ਸਭਿਅਤਾ ਦੇ ਪ੍ਰਚਾਰ ਕਾਰਜ ਵਿਚ ਢੇਂਕਨਾਲ ਅੱਗੇ ਹੈ। ਗਿਆਨ ਤੇ ਭਾਸ਼ਾ ਦਾ ਪ੍ਰਚਾਰ, ਅੰਗ੍ਰੇਜ਼ੀ ਸਕੂਲ, ਸੰਸਕ੍ਰਿਤ ਸਕੂਲ, ਖ਼ੈਰਾਤੀ ਹਸਪਤਾਲ, ਰਾਜ ਮਾਰਗਾਂ ਦਾ ਨਿਰਮਾਣ ਆਦਿ ਸਾਰੇ ਵਿਸ਼ਿਆਂ ਵਿਚ ਪਹਿਲੇ ਮਹਾਰਾਜ ਸਵੇਰੇ ਯਾਦ ਕਰਨ ਯੋਗ ਹਨ। ਮਹਾਰਾਜ ਭੀਗਰਥ ਮਹਿੰਦਰ ਬਹਾਦੁਰ ਬਹੁਤ ਹੀ ਪ੍ਰਤਿਸ਼ਠਤ ਸਨ। ਉਹ ਆਪ ਸੰਸਕ੍ਰਿਤ ਤੇ ਉੜੀਆ ਭਾਸ਼ਾ ਵਿਚ ਨਿਪੁੰਨ ਸਨ। ਨਿਆਂ-ਸ਼ਾਸਤਰ ਦੇ ਵਿਦਵਾਨ ਸਨ। ਰੋਜ ਸ਼ਾਮ ਤੋਂ ਲੈ ਕੇ ਰਾਤ ਦੇ ਦਸ ਵਜੇ ਤਕ ਸਾਰੇ ਰੋਜ਼ਾਨਾ

ਦੇ ਕਾਰਜਾਂ ਤੋਂ ਬਾਅਦ ਉਹ ਪੰਡਤਾਂ ਦੀ ਸਭਾ ਵਿਚ ਬੈਠਦੇ। ਇਕ ਦਿਨ ਉਤਕਲ ਭਾਸ਼ਾ ਵਿਚ ਤਾਂ ਦੂਜੇ ਦਿਨ ਸੰਸਕ੍ਰਿਤ ਕਾਵਿ-ਗ੍ਰੰਥਾਂ ਦੀ ਚਰਚਾ ਹੁੰਦੀ। ਨਿਆਂ-ਸ਼ਾਸਤਰ ਉੱਤੇ ਚਰਚਾ ਨੂੰ ਉਹ ਜ਼ਿਆਦਾ ਸੁਖਮਈ ਮੰਨਦੇ ਸਨ। ਕਾਸ਼ੀ, ਨਵਦੀਪ ਤੇ ਹੋਰ ਦੇਸੀ ਪੰਡਤ-ਮੰਡਲੀ ਹਮੇਸ਼ਾ ਉਨ੍ਹਾਂ ਵਲੋਂ ਆਯੋਜਿਤ ਸਭਾ ਵਿਚ ਹਾਜ਼ਰ ਰਹਿੰਦੀ। ਸ਼ਿਕਾਰ ਵੀ ਉਨ੍ਹਾਂ ਲਈ ਬਹੁਤ ਆਨੰਦ ਦਾ ਵਿਸ਼ਾ ਸੀ। ਉਨ੍ਹਾਂ ਦੁਆਰਾ ਮਾਰੇ ਗਏ ਮਹਾਬਲੀ ਬਾਘਾਂ ਦੀ ਗਿਣਤੀ ਦਰਜ ਕਰ ਕੇ ਰੱਖਣ ਲਈ ਇਕ ਰਜਿਸਟਰ ਸੀ ਜਿਸ ਵਿਚ ਅੰਕਿਤ ਤਿੰਨ ਸੌ ਅੱਸੀਂ ਦੇ ਬਾਰੇ ਵਿਚ ਮੈ ਸੁਣਿਆ ਹੈ। ਚੀਤੇ, ਤੇਂਦੂਏ ਗਿਣਤੀ ਵਿਚ ਨਹੀਂ ਆਉਂਦੇ। ਜਨਤਾ ਨੂੰ ਉਹ ਬੱਚਿਆਂ ਵਾਂਗ ਮੰਨਦੇ ਸਨ। ਨਿਜਗੜ੍ਹ ਵਿਚ ਬਣਿਆ ਵੱਡਾ ਭਗੀਰਥ ਸਰੋਵਰ ਉਨ੍ਹਾਂ ਦੀ ਉਚ ਕੀਰਤੀ ਦੇ ਰੂਪ ਵਿਚ ਵਿਦਮਾਨ ਹੈ। ਮਹਾਰਾਜ ਵਰਗੇ ਉੱਨਤ ਸਥੂਲ ਸਰੀਰ ਵਾਲਾ ਪੁਰਸ਼ ਮੈਂ ਜੀਵਨ ਵਿਚ ਹੋਰ ਕਿਧਰੇ ਨਹੀਂ ਦੇਖਿਆ। ਉਨ੍ਹਾਂ ਦੇ ਬੈਠਣ ਲਈ ਕੁਰਸੀ ਸੁਂਤਤਰ ਢੰਗ ਨਾਲ ਬਣਾਈ ਗਈ ਸੀ। ਦੋ ਆਦਮੀ ਉਸ ਕੁਰਸੀ ਉੱਤੇ ਆਸਾਨੀ ਨਾਲ ਬੈਠ ਸਕਦੇ ਹਨ। ਕਟਕ ਪ੍ਰਿੰਟਿੰਗ ਕੰਪਨੀ ਦੇ ਦਫ਼ਤਰ ਵਿਚ ਕਦੀ-ਕਦਾਈਂ ਆਉਂਦੇ ਸਨ। ਇਸ ਲਈ ਉਨ੍ਹਾਂ ਦੇ ਲਈ ਕੁਰਸੀਆਂ ਦੋ ਮੰਜ਼ਿਲਾਂ ਵਿਚ ਰਖੀਆਂ ਰਹਿੰਦੀਆਂ ਸਨ, ਜੋ ਅੱਜ ਤਕ ਹਨ। ਕਮਿਸ਼ਨਰ ਸਾਹਬ ਦੇ ਸਿਰਸ਼ਤਾਦਾਰ ਬਾਬੂ ਵਿਚਿੱਤਰਾਨੰਦ ਦਾਸ ਜੀ ਦੇ ਤੁਲਸੀਪੁਰ ਵਾਲੇ ਬਗ਼ੀਚੇ ਵਿਚ ਰਜਵਾੜਿਆਂ ਦੇ ਸਾਰੇ ਰਾਜਿਆਂ, ਦੀਵਾਨਾਂ ਤੇ ਕੰਦਰਪੜਾ ਦੇ ਰਾਧੇਸ਼ਿਆਮ ਨਰਿੰਦਰ ਆਦਿ ਵੱਡੇ-ਵੱਡੇ ਜ਼ਿਮੀਂਦਾਰਾਂ ਦੀ ਇਕ ਸਭਾ ਹੋਈ ਸੀ। ਕਾਰਣ ਦੇ ਬਾਰੇ ਵਿਚ ਮੈਨੂੰ ਸਹੀ ਯਾਦ ਨਹੀਂ। ਪਰ ਉਹ ਮੈਨੂੰ ਪਹਿਲੀ ਮੁਲਾਕਾਤ ਤੇ ਗੱਲਬਾਤ ਦੇ ਸਮੇਂ ਤੋਂ ਹੀ ਅਤਿਅੰਤ ਸਨੇਹ ਭਰੀਆਂ ਨਜ਼ਰਾਂ ਨਾਲ ਵੇਖਦੇ ਸਨ। ਹੋਰ ਕਿਸੇ ਜਗ੍ਹਾ ਮੁਲਾਕਾਤ ਹੁੰਦੀ ਤਾਂ ਘੰਟਿਆਂ ਬੱਧੀ ਪਿਆਰ ਨਾਲ ਗੱਲਾਂ ਕਰਦੇ। ਇਕ ਦਿਨ ਕਟਕ ਦੇ ਬਕਸੀ ਬਾਜ਼ਾਰ ਵਿਚ ਅਚਾਨਕ ਮੁਲਾਕਾਤ ਹੋ ਗਈ। ਨੀਲਗਿਰੀ ਦੇ ਰਾਜ-ਪਰਿਵਾਰ ਲਈ ਕਈ ਮਨੋਹਰ ਚੀਜ਼ਾਂ ਖ਼ਰੀਦ ਕੇ ਦੋਨਾਂ ਹੱਥਾਂ ਵਿਚ ਲਈਆਂ ਹੋਈਆਂ ਸਨ। ਦੂਰੋਂ ਮਹਾਰਾਜ ਦੀ ਵਿਸ਼ਾਲ ਗੱਡੀ ਦੇਖੀ ਤਾਂ ਦੁਕਾਨ ਦੇ ਅੰਦਰ ਛੁਪ ਗਿਆ। ਪਰ ਮਹਾਰਾਜ ਦੀ ਨਜ਼ਰ ਮੇਰੇ ਉੱਤੇ ਪੈ ਗਈ ਸੀ। ਦੁਕਾਨ ਦੇ ਸਾਹਮਣੇ ਗੱਡੀ ਰੋਕ ਕੇ ਉੱਚੀ-ਉੱਚੀ 'ਫ਼ਕੀਰਮੋਹਨ ਬਾਬੂ, ਫ਼ਕੀਰ ਮੋਹਨ ਬਾਬੂ', ਆਖਦੇ ਹੋਏ ਉਹ ਮੇਰੇ ਵਲ ਵਧ ਆਏ। ਮੈਂ ਛੁਪਣ ਦੀ ਥਾਂ ਤੋਂ ਬਾਹਰ ਨਿਕਲ ਆਇਆ ਤੇ ਉਨ੍ਹਾਂ ਤਕ ਦੌੜ ਕੇ ਆ ਗਿਆ। ਮੇਰੇ ਦੋਨੋਂ ਹੱਥ ਭਰੇ ਹੋਏ ਸਨ। ਸਿਰ ਝੁਕਾ ਕੇ ਪਰਨਾਮ ਕੀਤਾ। ਮਹਾਰਾਜ ਬਹਾਦਰ ਨੇ ਲਗਭਗ ਅੱਧੇ ਘੰਟੇ ਤਕ ਉਸੇ ਸੜਕ ਦੇ ਕੰਢੇ ਖੜ੍ਹੇ-ਖੜ੍ਹੇ ਮੇਰੇ ਨਾਲ ਗੱਲਾਂ ਕੀਤੀਆਂ। ਮਹਾਰਾਜਾ ਸਾਹਬ ਦੇ ਨਿਰਹੰਕਾਰੀ ਸੁਭਾਅ ਤੇ ਸੁਹਿਰਦਤਾ ਦਾ ਪਰਿਚੈ ਦੇਣ ਲਈ ਮੈਂ ਇਥੇ ਇਸ ਤੁੱਛ ਵਿਸ਼ੇ ਦਾ ਉਲੇਖ ਕੀਤਾ ਹੈ। ਮਹਾਰਾਜ ਅਤਿਅੰਤ ਗੁਣੀ ਸਨ। ਉਹ ਮਾਤਭਾਸ਼ਾ ਦੀ ਉੱਨਤੀ ਲਈ ਵਿਸ਼ੇਸ਼ ਰੂਪ 'ਚ ਯਤਨਸ਼ੀਲ ਸਨ।

੬ ਅਸਿਸਟੈਂਟ ਸਰਜਨ ਬਾਬੂ ਵਿਜੈ ਕੁਮਾਰ ਚੱਕਰਵਤੀ ਢੇਂਕਾਨਾਲ ਵਿਚ ਪਤਨੀ ਸਮੇਤ ਰਹਿੰਦੇ ਸਨ। ਉਨ੍ਹਾਂ ਦੀ ਪਤਨੀ ਜਿੰਨੀ ਰੂਪਵਤੀ ਸੀ, ਉਨੀ ਹੀ ਪਤੀਵਰਤਾ ਸੀ। ਬੰਗਲਾ

ਤੇ ਸਾਧਾਰਣ ਰੂਪ ਵਿਚ ਅੰਗ੍ਰੇਜ਼ੀ ਦਾ ਉਨ੍ਹਾਂ ਨੂੰ ਗਿਆਨ ਸੀ। ਡਾਕਟਰ ਬਾਬੂ ਦੀ ਤੇ ਮੇਰੀ ਪਤਨੀ, ਦੋਨੋਂ ਪਰਦੇਸੀ ਸੀ। ਹੋਰ ਕੋਈ ਬੰਧੂ ਤੇ ਆਪਣਾ ਕੋਲ ਨਹੀਂ, ਇਸ ਲਈ ਦੋਨਾਂ ਵਿਚ ਖ਼ਾਸ ਪਿਆਰ ਸੀ। ਉਹ ਦੋਨੋਂ ਹਮੇਸ਼ਾ ਇਕ ਦੂਜੇ ਦੇ ਘਰ ਆਉਂਦੀਆਂ-ਜਾਂਦੀਆਂ ਸਨ। ਹੌਲੀ-ਹੌਲੀ ਮੇਰੇ ਲਈ ਢੇਂਕਾਨਾਲ ਵਿਚ ਰਹਿਣਾ ਕਠਿਨ ਹੋਣ ਲੱਗ ਪਿਆ ਸੀ। ਹਮੇਸ਼ਾ ਬਿਮਾਰ, ਤੇ ਹਰ ਵੇਲੇ ਬਿਸਤਰ ਤੇ ਪਿਆ ਰਹਿਣਾ। ਕੰਮ ਨਾ ਕਰਾਂ ਤੇ ਚਲੇ ਕਿਵੇਂ। ਇਸ ਲਈ ਜਿਵੇਂ-ਕਿਵੇਂ ਕਚਹਿਰੀ ਜਾ ਕੇ ਕੰਮ ਕਰ ਆਉਂਦਾ। ਮੁਸੀਬਤ ਇਕੱਲੀ ਨਹੀਂ ਆਉਂਦੀ, ਮੁਸੀਬਤ ਦੇ ਪਿੱਛੇ ਮੁਸੀਬਤ ਚਲੀ ਆਉਂਦੀ ਹੈ। ਭਾਵੀ ਉੱਨਤੀ ਦੀ ਆਸ ਨਾਲ ਢਾਈ ਸੌ ਮਹੀਨੇ ਦੀ ਤਨਖ਼ਾਹ ਤੇ ਸਥਾਈ ਪੈਨਸ਼ਨ ਦਾ ਤਿਆਗ ਕਰ ਆਇਆ ਸੀ। ਹੁਣ ਸਾਰੇ ਆਸ-ਭਰੋਸੇ ਨਿਰਮੂਲ ਹੋ ਗਏ ਸਨ। ਇਸ ਦਾ ਕਾਰਣ ਦੱਸਣ ਲਈ ਉਸ ਵੇਲੇ ਨਾਲ ਸੰਬੰਧਿਤ ਵਿਵਰਣ ਦਾ ਸੰਖੇਪ ਵਰਣਨ ਜ਼ਰੂਰੀ ਹੈ।

ਉਤਕਲ ਦੇ ਸਥਾਈ ਕਮਿਸ਼ਨਰ ਉਤਕਲ-ਬੰਧੂ ਰੇਵੇਨਸ਼ਾ ਸਾਹਬ ਤਿੰਨ ਮਹੀਨਿਆਂ ਲਈਂ ਰੈਵੇਨਿਊ ਬੋਰਡ ਦੇ ਮੈਂਬਰ ਬਣ ਕੇ ਗਏ ਤਾਂ ਉਨ੍ਹਾਂ ਦੀ ਜਗ੍ਹਾ ਕਟਕ ਜ਼ਿਲ੍ਹੇ ਦੇ ਕਲੈਕਟਰ ਜਾਨ ਬੀਮਜ਼ ਸਾਹਬ ਕਮਿਸ਼ਨਰ ਬਣੇ। ਰੇਵੇਨਸ਼ਾ ਤੇ ਬੀਮਜ਼ ਸਾਹਬ ਵਿਚ ਪਹਿਲਾਂ ਤੋਂ ਨਾਰਾਜ਼ਗੀ ਸੀ। ਬੋਰਡ ਵਿਚ ਕਾਰੇਜ-ਸਮੇਂ ਦੀ ਸਮਾਪਤੀ ਤੋਂ ਬਾਅਦ ਜੇ ਰੇਵੇਨਸ਼ਾ ਸਾਹਬ ਕਿਸੇ ਦੂਜੀ ਜਗ੍ਹਾ ਕਮਿਸ਼ਨਰ ਬਣ ਕੇ ਚਲੇ ਗਏ ਹੁੰਦੇ ਤਾਂ ਜਾਨ ਬੀਮਜ਼ ਸਥਾਈ ਰੂਪ ਤੋਂ ਉਤਕਲ ਵਿਚ ਰਹਿ ਗਏ ਹੁੰਦੇ। ਉਸ ਵੇਲੇ ਰੇਵੇਨਸ਼ਾ ਸਾਹਬ ਦੀ ਕਿਧਰੇ ਹੋਰ ਜਾਣ ਦੀ ਸੰਭਾਵਨਾ ਵੀ ਸੀ। ਪਰ ਜਾਨ ਬੀਮਜ਼ ਉਤਕਲ ਵਿਚ ਕਮਿਸ਼ਨਰ ਬਣੇ ਰਹਿਣ, ਇਹ ਰੇਵੇਨਸ਼ਾ ਸਾਹਬ ਨਹੀਂ ਚਾਹੁੰਦੇ ਸਨ। ਅਸੀਂ ਉਤਕਲਵਾਸੀ ਇਸ ਵਿਸ਼ੇ ਨੂੰ ਉਤਕਲ ਲਈ ਦੁਰਭਾਗ ਦੀ ਗੱਲ ਸਮਝ ਰਹੇ ਸੀ, ਕਿਉਂਕਿ ਜਾਨ ਬੀਮਜ਼ ਵੀ ਉਤਕਲ ਦੇ ਪਰਮ ਹਿਤੂ ਸਨ। ਉਤਕਲ-ਵਾਸੀਆਂ ਦੇ ਪ੍ਰਤੀ ਉਨ੍ਹਾਂ ਦੇ ਮਨ ਵਿਚ ਵਿਸ਼ੇਸ਼ ਹਮਦਰਦੀ ਸੀ। ਉਤਕਲ ਦੇ ਜਾਣੇ-ਪਛਾਣੇ ਬੰਸ ਝਗੜੇ-ਮੁਕੱਦਮਿਆਂ ਵਿਚ ਫਸ ਕੇ ਖੇਰੂੰ-ਖੇਰੂੰ ਹੋ ਜਾਣ, ਇਹ ਸਾਹਬ ਲਈ ਕਸ਼ਟਦਾਇਕ ਸੀ। ਉਸ ਪਰਿਸਥਿਤੀ ਵਿਚ ਉਹ ਆਪ ਉਸ ਖੇਤਰ ਵਿਚ ਮੌਜੂਦ ਰਹਿ ਕੇ ਘਰੇਲੂ ਢੰਗ ਨਾਲ ਉਸਦੀ ਛਾਣ-ਬੀਣ ਕਰਾਉਂਦੇ। ਕੋਈ ਸੱਜਣ ਸੰਤਾਨ ਦੀ ਪੈਦਾ ਕੀਤੀ ਬਿਪਤਾ ਵਿਚ ਫਸ ਕੇ ਉਨ੍ਹਾਂ ਨੂੰ ਬੇਨਤੀ ਕਰੇ ਤਾਂ ਉਹ ਹਰ ਸੰਭਵ ਤਰੀਕੇ ਨਾਲ ਉਸਦੀ ਰੱਖਿਆ ਕਰਨ ਦੀ ਕੋਸ਼ਿਸ਼ ਕਰਦੇ। ਅਤਿਆਚਾਰੀ ਜ਼ਿਮੀਂਦਾਰ ਉਨ੍ਹਾਂ ਲਈ ਦੁਸ਼ਮਣ ਸਨ। ਉਤਕਲ ਦੀ ਵੱਡੀ ਬਦਕਿਸਮਤੀ ਹੀ ਹੁਣ ਤਕ ਇਹ ਸੀ ਕਿ ਰੇਵੇਨਸ਼ਾ ਤੇ ਜਾਨ ਬੀਮਜ਼ ਵਰਗੇ ਕਮਿਸ਼ਨਰ ਉਤਕਲ ਵਿਚ ਨਹੀਂ ਸਨ ਆਏ। ਬ੍ਰਿਟਿਸ਼ ਸਰਕਾਰ ਦੇ ਸ਼ਾਸਨ-ਤੰਤਰ ਵਿਚ ਹਾਕਿਮ ਲੋਕ ਇਕ-ਇਕ ਪੱਥਰ ਵਾਂਗ ਸਨ। ਰੇਵੇਨਸ਼ਾ ਸਾਹਬ ਕੁਝ ਦਿਨਾਂ ਲਈ ਉਤਕਲ ਵਾਪਸ ਆ ਗਏ ਸਨ। ਜਾਨ ਬੀਮਜ਼ ਮੁੜ ਕਟਕ ਦੇ ਕਲੈਕਟਰ ਬਣੇ। ਪਹਿਲਾਂ ਇਨ੍ਹਾਂ ਦੋਨਾਂ ਹਾਕਿਮਾਂ ਵਿਚ ਮਤਭੇਦ ਸੀ। ਹੁਣ ਉਹ ਬਹੁਤ ਵਧ ਗਿਆ ਸੀ। ਉਸ ਵੇਲੇ ਲੈਫ਼ਟੀਨੈਂਟ ਗਵਰਨਰ ਉੜੀਸਾ ਆਏ ਸਨ। ਉਨ੍ਹਾਂ ਨੇ ਹਾਕਿਮਾਂ ਵਿਚਕਾਰ ਚਲਦੇ ਵਿਵਾਦ-ਸੰਵਾਦ ਬਾਰੇ ਸੁਣ ਕੇ ਕਿਹਾ ਸੀ —"ਉੜੀਸਾ ਵਾਂਟਸ ਨਿਊ ਬਲੱਡ।" (ਉੜੀਸਾ ਨੂੰ ਨਵੇਂ ਖ਼ੂਨ ਅਰਥਾਤ

ਨੌਜਵਾਨਾਂ ਦੀ ਲੋੜ ਹੈ।) ਰੇਵੇਨਸ਼ਾ ਸਾਹਬ ਵਰਧਮਾਨ ਦੇ ਕਮਿਸ਼ਨਰ ਬਣ ਕੇ ਤੇ ਜਾਨ ਬੀਮਜ਼ ਸ੍ਰੀ ਹੱਟ ਦੇ ਜੱਜ ਤੇ ਕਮਿਸ਼ਨਰ ਬਣ ਕੇ ਚਲੇ ਗਏ। ਉੜੀਸਾ ਦੇ ਕਮਿਸ਼ਨਰ ਬਣ ਕੇ ਆਏ ਮਿਸਟਰ ਸਮਿੱਥ। ਸਮਿੱਥ ਤੇ ਰੇਵੇਨਸ਼ਾ ਸਾਹਬ ਵਿਚ ਦੋਸਤੀ ਸੀ, ਇਸ ਲਈ ਸੁਭਾਵਿਕ ਹੈ ਕਿ ਜਾਨ ਬੀਮਜ਼ ਦੇ ਕਿਸੇ ਵੀ ਕੰਮ ਵਿਚ ਸਮਿੱਥ ਸਾਹਬ ਦੀ ਹਮਦਰਦੀ ਰਹੇਗੀ ਨਹੀਂ। ਲੋਕ ਜਾਨ ਬੀਮਜ਼ ਦੇ ਅਹਿਸਾਨਮੰਦ ਤੇ ਨਿਯੁਕਤ ਕੀਤੇ ਵਿਅਕਤੀਆਂ ਦੇ ਪ੍ਰਤੀ ਮੁਸੀਬਤ ਤੇ ਪਰੇਸ਼ਾਨੀ ਦੀ ਸ਼ੰਕਾ ਕਰਦੇ ਸਨ। ਕੁਝ ਦਿਨਾਂ ਬਾਅਦ ਬੀਮਜ਼ ਸਾਹਬ ਵਲੋਂ ਨਿਯੁਕਤ ਕੁਝ ਪ੍ਰਮੁੱਖ ਕਰਮਚਾਰੀਆਂ ਨੂੰ ਪਦ ਤੋਂ ਹਟਾਏ ਜਾਣ ਕਾਰਣ ਲੋਕਾਂ ਦਾ ਅਨੁਮਾਨ ਵਿਸ਼ਵਾਸ ਵਿਚ ਬਦਲ ਗਿਆ।

## ਢੇਂਕਾਨਾਲ ਵਿਚ ਅਸਿਸਟੈਂਟ ਮੈਨੇਜਰ (2)

ਉਸ ਸਮੇਂ ਮੇਰੇ ਘਰ ਇਕ ਪੁੱਤਰ ਹੋਇਆ ਸੀ। ਜੋਤਸ਼ੀਆਂ ਨੇ ਗਣਨਾ ਕਰ ਕੇ ਜਨਮ ਪੱਤਰੀ ਬਣਾਈ। ਰਾਤ ਦੇ ਬਾਰ੍ਹਾਂ ਵਜੇ ਜੰਮਿਆ ਸੀ, ਇਸ ਲਈ ਸਿੰਘ ਲਗਨ ਹੈ। ਪਰ ਉਸ ਦਿਨ ਦੇ ਸਿੰਘ ਲਗਨ ਵਿਚ ਜੰਮੀ ਸੰਤਾਨ ਦੀ ਸੂਤਕ ਵਿਚ ਹੀ ਮੌਤ ਨਿਸ਼ਚਿਤ ਸੀ। ਸੰਤਾਨ ਜਦੋਂ ਜੀਵਿਤ ਹੈ ਤਾਂ ਸਿੰਘ ਲਗਨ ਹੋ ਹੀ ਨਹੀਂ ਸਕਦਾ। ਸਮਾਂ ਠੀਕ ਨੋਟ ਕਰਨ ਵਿਚ ਕੋਈ ਭੁੱਲ ਹੋਈ ਹੋਏਗੀ। ਰਾਤ ਦੇ ਬਾਰ੍ਹਾਂ ਵਜੇ ਤੋਂ ਬਾਅਦ ਇਕ ਵਜੇ ਕੰਨਿਆ ਲਗਨ ਆ ਜਾਂਦਾ ਸੀ। ਮੁੰਡੇ ਦਾ ਜਨਮ ਜ਼ਰੂਰ ਹੀ ਇਸੇ ਲਗਨ ਵਿਚ ਹੋ ਗਿਆ ਹੈ। ਬਾਲੇਸ਼ਵਰ ਤੋਂ ਵੀ ਉਸੇ ਤਰ੍ਹਾਂ ਦਾ ਪੱਤਰ ਆਇਆ। ਪਰ ਠੀਕ ਬਾਰ੍ਹਾਂ ਵਜੇ ਉਸ ਬੱਚੇ ਨੇ ਜਨਮ ਲਿਆ ਸੀ, ਇਹ ਗੱਲ ਨਿਸ਼ਚਿਤ ਹੈ। ਉਹਦੇ ਜਨਮ ਵੇਲੇ ਮੈਂ ਢੇਂਕਾਨਾਲ ਰਾਜ-ਕਚਹਿਰੀ ਵਿਚ ਬਾਰ੍ਹਾਂ ਵੱਜਣ ਦੀ ਆਵਾਜ਼ ਆਪ ਸੁਣੀ ਸੀ। ਇਕ-ਦੋ ਕਰਕੇ ਗਿਣਤੀ ਕੀਤੀ ਸੀ। ਹਾਨੀ ਦੇ ਡਰ ਤੋਂ ਆਦਮੀ ਜਾਣ-ਬੁਝ ਕੇ ਆਪਣੇ-ਆਪ ਨੂੰ ਭੁਲਾਉਂਦਾ ਹੈ। ਸੋਚਿਆ, ਕੀ ਗੱਲ ਹੈ ਇਹ, ਬਾਰ੍ਹਾਂ ਵਜੇ ਜੰਮਿਆ ਹੁੰਦਾ ਤਾਂ ਮਰ ਨਾ ਜਾਂਦਾ। ਮੈਨੂੰ ਗ਼ਲਤੀ ਲੱਗੀ ਹੋਣੀ ਹੈ। ਉਸ ਵੇਲੇ ਬਾਰ੍ਹਾਂ ਨਹੀਂ ਵੱਜੇ ਹੋਣੇ, ਜ਼ਰੂਰ ਇਕ ਹੋਏਗਾ ਤੇ ਮੈ ਗ਼ਲਤ ਸੁਣਿਆ ਹੈ। ਪੁੱਤਰ ਜੰਮਿਆ ਹੈ, ਪਹਿਲਾ ਪੁੱਤਰ। ਉਸ ਵੇਲੇ ਹੱਥ ਵਿਚ ਜਿਹੜੇ ਥੋੜ੍ਹੇ ਬਹੁਤ ਰੁਪਏ-ਪੈਸੇ ਸਨ, ਖ਼ੁਸ਼ੀ-ਖ਼ੁਸ਼ੀ ਸਭ ਦੀਨ-ਦੁਖੀਆਂ ਨੂੰ ਦਾਨ ਕਰ ਦਿੱਤੇ।

ਉਹ ਬੱਚਾ ਸਿਰਫ਼ ਛੇ ਮਹੀਨੇ ਜੀਵਿਤ ਰਹਿ ਕੇ ਇਕ ਸਾਧਾਰਣ ਬਿਮਾਰੀ ਨਾਲ ਮਰ ਗਿਆ। ਉਹ ਪੁੱਤਰ ਬਹੁਤ ਹੀ ਸੁੰਦਰ ਸੀ। ਉਸਦਾ ਨਾਂ ਰੱਖਿਆ ਸੀ ਮਨਮੋਹਨ। ਉਸ ਦਾ ਗੱਠਵਾਂ ਮੁਖ ਅਜ ਵੀ ਜਿਵੇ ਹਿਰਦੇ ਉੱਤੇ ਅੰਕ੍ਰਿਤ ਹੈ। ਅਨੰਤ ਕੁਸ਼ਲ ਪ੍ਰਮੇਸ਼ਰ ਨੇ ਪ੍ਰਾਣੀ-ਸਮਾਜ ਦੇ ਵਾਧੇ ਤੇ ਰੱਖਿਆ ਲਈ ਜਨਕ-ਜਨਨੀ ਦੇ ਹਿਰਦੇ ਵਿਚ ਪ੍ਰਬਲ ਸਨੇਹ ਦੀ ਸ੍ਰਿਸਟੀ ਨਹੀਂ ਕੀਤੀ ? ਪੁੱਤਰ ਦੇ ਮਰ ਜਾਣ ਨਾਲ ਮੈਨੂੰ ਸਾਰਾ ਸੰਸਾਰ ਹਨੇਰਮਈ ਜਾਪਿਆ। ਸੂਰਜ-ਕਿਰਨ ਜਿਵੇਂ ਰੋਸ਼ਨੀ-ਹੀਣ ਹੋਵੇ, ਪੈਰਾਂ ਦੇ ਥੱਲਿਉਂ ਜਿਵੇਂ ਧਰਤੀ ਖਿਸਕਦੀ ਜਾ ਰਹੀ ਹੋਵੇ। ਮੇਰੀ ਪਤਨੀ ਦੀ ਹਾਲਤ ਜ਼ਿਆਦਾ ਚਿੰਤਾਜਨਕ

ਹੋ ਗਈ ਸੀ। ਉਹ ਬਿਸਤਰ ਤੇ ਪਈ ਸੀ। ਮੈਂ ਰੋ ਪਵਾਂਗਾ, ਇਸ ਲਈ ਉਹ ਰੋਂਦੀ ਨਹੀਂ ਸੀ। ਉਹ ਰੋਏਗੀ, ਇਸ ਲਈ ਮੈ ਨਹੀਂ ਰੋਂਦਾ ਸੀ। ਦੋਵੇਂ ਇਕ-ਦੂਜੇ ਤੋਂ ਛੁਪ ਕੇ ਰੋਂਦੇ। ਪਤਨੀ ਦੇ ਮਨ ਨੂੰ ਦਿਲਾਸਾ ਮਿਲੇ, ਇਸ ਲਈ ਬਲਰਾਮ ਦਾਸ ਕ੍ਰਿਤ ਰਮਾਇਣ ਦਾ ਪਾਠ ਆਰੰਭ ਕਰਵਾਇਆ। ਢੇਂਕਾਨਾਲ ਵਿਚ ਇਕ ਨੌਜਵਾਨ ਦਾਂਡੀ ਬ੍ਰਾਹਮਣ ਸਨ। ਉਹ ਪੋਥੀ ਬਹੁਤ ਚੰਗੀ ਤਰ੍ਹਾਂ ਗਾਉਂਦੇ ਸਨ। ਕਈਆਂ ਦੇ ਘਰ ਪੋਥੀ ਪੜ੍ਹਦੇ ਸਨ। ਪੋਥੀ ਪੜ੍ਹਨਾ ਉਨ੍ਹਾਂ ਦਾ ਪੇਸ਼ਾ ਸੀ। ਉਨ੍ਹਾਂ ਨੇ ਰੋਜ਼ ਸ਼ਾਮ ਵੇਲੇ ਆ ਕੇ ਰਮਾਇਣ ਦਾ ਪਾਠ ਕਰਨਾ ਆਰੰਭ ਕਰ ਦਿੱਤਾ। ਸੱਚ ਹੈ ਕਿ ਉਹ ਬਹੁਤ ਜ਼ੋਰ ਨਾਲ ਲੰਮੀ ਹੇਕ ਨਾਲ ਗਾਉਂਦੇ ਸਨ, ਪਰ ਪਾਠ ਵੇਲੇ ਮੇਰੀ ਪਤਨੀ ਮੇਰੇ ਵਲ ਇਕਟਕ ਵੇਖਦੀ ਹੀ ਰਹਿੰਦੀ ਸੀ। ਕੁਝ ਵੀ ਸਮਝਦੀ ਨਹੀਂ ਸੀ। ਉਸ ਦਾ ਸਮਝਣਾ ਤਾਂ ਦੂਰ ਦੀ ਗੱਲ ਹੈ, ਮੇਰੇ ਲਈ ਵੀ ਸਮਝਣਾ ਬਹੁਤ ਕਠਿਨ ਸੀ। ਇਸ ਲਈ ਪੁਸਤਕ-ਪਾਠ ਬੰਦ ਕਰਵਾ ਦਿੱਤਾ। ਢੇਂਕਾਨਾਲ ਮਹਾਰਾਜ ਦੀ ਲਾਇਬ੍ਰੇਰੀ ਤੋਂ ਮੂਲ ਸੰਸਕ੍ਰਿਤ ਬਾਲਮੀਕੀ ਰਮਾਇਣ ਲਿਆ ਕੇ ਪੱਦ-ਅਨੁਵਾਦ ਕਰਨਾ ਆਰੰਭ ਕਰ ਦਿੱਤਾ। ਦਿਨ ਵੇਲੇ ਅਨੁਵਾਦ ਕਰਦਾ ਤੇ ਸ਼ਾਮ ਵੇਲੇ ਉਸ ਨੂੰ ਸੁਣਾਉਂਦਾ। ਉਸ ਨੂੰ ਆਮ ਤੌਰ ਤੇ ਸਮਝਾਉਣਾ ਨਹੀਂ ਪੈਂਦਾ ਸੀ। ਪੱਦਾਂ ਨੂੰ ਪੜ੍ਹਦੇ-ਪੜ੍ਹਦੇ ਹੀ ਉਹ ਸਮਝ ਲੈਂਦੀ ਸੀ। ਅਸਲ ਵਿਚ ਉਹ ਹੌਲੀ-ਹੌਲੀ ਪੁੱਤਰ ਦੇ ਦੁਖ ਨੂੰ ਭੁੱਲਦੀ ਜਾ ਰਹੀ ਸੀ। ਬਾਲ ਜਾਂ ਆਦਿਕਾਂਡ ਦੀ ਰਚਨਾ ਤੇ ਛਪਾਈ ਦਾ ਕੰਮ ਖ਼ਤਮ ਹੋਇਆ।

ਰਮਾਇਣ ਦੇ ਬਾਲਕਾਂਡ ਦੀ ਪਹਿਲੀ ਛਪਾਈ 1880 ਵਿਚ ਹੋਈ ਸੀ। ਉਹ ਜਾਨ ਬੀਮਜ਼ ਸਾਹਬ ਨੂੰ ਸਮਰਪਿਤ ਕੀਤੀ ਸੀ। ਉਸ ਵਿਚ ਸਮਰਪਣ-ਪੱਤਰ ਦਾ ਰੂਪਾਂਤਰਣ ਇਸ ਪ੍ਰਕਾਰ ਹੈ:

ਸੇਵਾ ਵਿਚ,

ਸ੍ਰੀ ਮਾਨ ਜਾਨ ਬੀਮਜ਼, ਬੀ. ਸੀ. ਐੱਸ.

ਪਰਮ ਆਦਰਯੋਗ ਸ੍ਰੀਮਾਨ,

ਤੁਸੀਂ ਉੜੀਆ ਭਾਸ਼ਾ ਤੇ ਇਥੋਂ ਦੇ ਲੋਕਾਂ ਦੇ ਕਲਿਆਣ ਵਿਚ ਸਿਆਣਪ ਭਰੀ ਤੇ ਦਿਲ ਨੂੰ ਛੂਹਣ ਵਾਲੀ ਦਿਲਚਸਪੀ ਵਿਖਾਈ ਹੈ। ਤੁਹਾਡੇ ਇਸ ਅਹਿਸਾਨ ਨੂੰ ਉੜੀਸਾ ਨੇ ਹਮੇਸ਼ਾ ਮਹਿਸੂਸ ਕੀਤਾ ਹੈ। ਤੁਹਾਡੇ ਇਸ ਕ੍ਰਿਪਾ-ਪੂਰਣ ਅਹਿਸਾਨ ਪ੍ਰਤੀ ਮੈਂ ਆਪਣੀ ਇਹ ਪੁਸਤਕ ਸਾਦਰ ਤੁਹਾਨੂੰ ਸਮਰਪਿਤ ਕਰਦਾ ਹਾਂ।

ਢੇਂਕਾਨਾਲ, 1880

ਮੈਂ ਹਾਂ
ਪਰਮ ਆਦਰਯੋਗ,
ਤੁਹਾਡਾ ਆਗਿਆਕਾਰੀ ਸੇਵਕ,
ਫ਼ਕੀਰਮੋਹਨ ਸੈਨਾਪਤੀ

ਬਾਲਕਾਂਡ ਦੀ ਛਪੀ ਪੁਸਤਕ ਮੁੱਲ ਲਏ ਬਿਨ੍ਹਾਂ ਜਨ-ਸਾਧਾਰਣ ਵਿਚ ਵੰਡ ਦਿੱਤੀ ਗਈ । ਇਸ ਤੋਂ ਬਾਅਦ ਅਯੁਧਿਆ ਕਾਂਡ ਦਾ ਅਨੁਵਾਦ ਤੇ ਪਾਠ ਹੋਣ ਲੱਗ ਪਿਆ । ਮੇਰੀ ਪਤਨੀ ਹੱਥ ਜੋੜੀ ਸਥਿਰ ਭਾਵ ਨਾਲ ਮੇਰੇ ਸਾਹਮਣੇ ਨਿਹਚਲ ਮਨ ਨਾਲ ਬੈਠੀ ਸੁਣਦੀ ਰਹਿੰਦੀ ਸੀ । ਉਸ ਵੇਲੇ ਉਸ ਵਿਚ ਬਾਹਰਲਾ ਗਿਆਨ ਨਾ ਰਹਿੰਦਾ । ਰਾਮ ਜੀ ਦਾ ਬਨਵਾਸ ਆਰੰਭ ਹੁੰਦੇ ਹੀ ਉਸ ਦੀਆਂ ਅੱਖਾਂ ਵਿਚੋਂ ਲਗਾਤਾਰ ਹੰਝੂ ਵਗਣ ਲੱਗਦੇ । ਪਾਠ ਖ਼ਤਮ ਹੋਣ ਤੋਂ ਬਾਅਦ, ਉਸ ਦੇ ਸਾਹਮਣੇ ਦੀ ਹੰਝੂਆਂ ਨਾਲ ਭਿੱਜੀ ਹੋਈ ਭੂਮੀ ਨੂੰ ਹਰ ਰੋਜ਼ ਦੇਖਦਾ ।

ਰਾਕਸ਼ਣੀ ਸੂਰਪਨਖਾ ਸ੍ਰੀਰਾਮ ਚੰਦਰ ਤੇ ਲਕਸ਼ਮਣ ਨੂੰ ਰਿਝਾਉਣ ਵਿਚ ਅਸਫਲ ਹੋ ਕੇ, ਸੀਤਾ ਨੂੰ ਖਾਣ ਦੌੜੀ । ਇਸ ਅੰਸ਼ ਨੂੰ ਸੁਣਦੇ ਹੀ ਉਹ ਗੁੱਸੇ ਨਾਲ ਚੀਖ਼ ਪਈ — "ਦੁਸ਼ਟ ਰਾਕਸ਼ਣੀ, ਕੁਲੱਛਣੀ । ਬੇਸ਼ਰਮ ਤੂੰ ਮਰ ਜਾ ।"

ਮੇਰੀ ਪਤਨੀ ਰੋਜ਼ ਰਾਮਾਇਣ ਦੇ ਪਾਠ ਦੇ ਸਮੇਂ ਦਾ ਇੰਤਜ਼ਾਰ ਕਰਦੀ ਰਹਿੰਦੀ । ਸਮੇ ਤੋਂ ਪਹਿਲਾਂ ਸਾਰੇ ਕੰਮ ਛੱਡ ਕੇ ਦੋ ਛੋਟੇ-ਛੋਟੇ ਆਸਨ ਵਿਛਾ ਕੇ ਬੈਠੀ ਰਹਿੰਦੀ । ਕਦੀ-ਕਦੀ ਹੋਰ ਵੇਲੇ ਵੀ ਰਾਮਾਇਣ ਦਾ ਪਾਠ ਹੁੰਦਾ । ਉਸ ਦੀ ਇੱਛਾ ਸੀ ਕਿ ਮੈਂ ਹੋਰ ਕੋਈ ਕੰਮ ਨਾ ਕਰਾਂ ਸਿਰਫ਼ ਰਾਮਾਇਣ ਲਿਖਾਂ ਤੇ ਉਹ ਸਾਰੇ ਕੰਮ ਛੱਡ ਕੇ ਸਿਰਫ਼ ਸੁਣੇ । ਅਯੁੱਧਿਆ ਕਾਂਡ ਦਾ ਅਨੁਵਾਦ ਵੀ ਖ਼ਤਮ ਹੋ ਗਿਆ । ਮੇਰੀ ਪਤਨੀ ਨੇ ਕਿਹਾ, "ਅਸੀਂ ਲੋਕ ਪੁੱਤਰ ਲਈ ਕਿਉਂ ਰੋਈਏ ? ਪੁੱਤਰ ਸਾਡਾ ਨਾਂ ਕ਼ਾਇਮ ਰਖੇਗਾ ਇਸੇ ਲਈ ਨਾ ।" ਉਸ ਵੇਲੇ ਸਾਡੇ ਦੂਜੇ ਪੁੱਤਰ ਦਾ ਜਨਮ ਹੋਇਆ । ਪੁਸਤਕ-ਪਾਠ ਤੋਂ ਬਾਅਦ ਉਹ ਮੈਨੂੰ ਵੇਖ ਕੇ ਕਹਿੰਦੀ "ਤੁਸੀਂ ਕਿਸ ਤਰ੍ਹਾਂ ਛੰਦ ਤੋਂ ਛੰਦ ਮਿਲਾ ਕੇ ਝੱਟਪਟ ਗੀਤ ਲਿਖ ਲੈਂਦੇ ਹੋ ।" ਦਿਨ-ਰਾਤ ਸੀਤਾ ਜੀ ਤੇ ਰਾਮ ਚੰਦਰ ਜੀ ਦੇ ਬਿਰਤਾਂਤਾਂ ਨੂੰ ਲੈ ਕੇ ਗੱਲਬਾਤ ਕਰਨ ਦੀ ਬੜੀ ਇੱਛਾ ਸੀ ਉਸਦੀ । ਪਰ ਕੋਲ ਕੋਈ ਇਸਤ੍ਰੀ ਨਹੀਂ ਸੀ । ਇਕ ਦਾਸੀ ਸੀ । ਉਸੇ ਨੂੰ ਕੋਲ ਬਿਠਾ ਕੇ ਰਾਮ ਤੇ ਸੀਤਾ ਦੇ ਬਾਰੇ ਵਿਚ ਸੁਣਾਉਂਦੀ । ਪਰ ਉਹ ਟਿਕਟਕ ਉਨ੍ਹਾਂ ਨੂੰ ਵੇਖਦੀ ਰਹਿੰਦੀ, ਕੁਝ ਵੀ ਸਮਝਦੀ ਨਹੀਂ ਸੀ । ਇਕ ਦਿਨ ਮੈਂ ਇਕ ਅਲਗ ਕਮਰੇ ਵਿਚ ਬੈਠ ਕੇ ਉਨ੍ਹਾਂ ਦੀਆਂ ਗੱਲਾਂ ਸੁਣ ਰਿਹਾ ਸੀ । ਪਤਨੀ ਗੌਰਵ ਨਾਲ ਖ਼ੁਸ਼ੀ ਭਰੇ ਮਨ ਨਾਲ ਕਹਿ ਰਹੀ ਸੀ, "ਸਾਡੇ ਬਾਬੂ ਬਹੁਤ ਚੰਗੇ ਗੀਤ ਲਿਖ ਲੈਂਦੇ ਹਨ — ਫਟਾ ਫਟ— ।" ਦਾਸੀ ਨੇ ਜਵਾਬ ਦਿੱਤਾ, "ਹਾਂ, ਹਾਂ ਸਾਡੇ ਪਿੰਡ ਵੀ ਕਈ ਲੋਕ ਹਨ ਜੋ ਪੋਥੀ ਪੜ੍ਹਦੇ ਹਨ, ਗੀਤ ਗਾਉਂਦੇ ਹਨ ।" ਪਤਨੀ ਦਾ ਮੂੰਹ ਸੁੱਕ ਗਿਆ । ਉਸ ਨੂੰ ਉਮੀਦ ਸੀ ਕਿ ਉਹ ਦਾਸੀ ਸਵਾਮੀ ਦੀ ਪ੍ਰਸੰਸਾ ਕਰੇਗੀ ਪਰ ਉਸਨੇ ਕਿਹਾ ਕਿ ਉਸਦੇ ਪਿੰਡ ਵਿਚ ਵੀ ਕਈ ਹੋਰ ਲੋਕ ਹਨ ਜੋ ਪੋਥੀ ਪੜ੍ਹਦੇ ਹਨ ।

ਪਤਨੀ ਦੀ ਪੂਜਾ ਵਾਲੀ ਥਾਂ ਤੇ ਯਤਨ ਨਾਲ ਸੰਭਾਲ ਕੇ ਇਕ ਰਾਮਾਇਣ ਦੀ ਪੋਥੀ ਰੱਖੀ ਹੋਈ ਸੀ । ਉਹ ਰੋਜ਼ ਇਸ਼ਨਾਨ ਕਰ ਕੇ ਉਪਾਸ਼ਨਾ ਤੋਂ ਬਾਅਦ ਇਕ ਜਾਂ ਦੋ ਅਧਿਆਵਾਂ ਦਾ ਪਾਠ ਕਰ ਕੇ ਉਸ ਉੱਤੇ ਫੁੱਲ-ਚੰਦਨ ਲਾ ਕੇ ਪੂਜਾ ਕਰਦੀ । ਕਿਸੇ ਵੀ ਦਿਨ, ਕਿਸੇ ਵੀ ਸਮੇਂ ਸੀਤਾ ਦੇਵੀ ਸ਼ਬਦ ਸੁਣਦੇ ਹੀ ਹੱਥ-ਜੋੜ ਕੇ ਪ੍ਰਣਾਮ ਕਰਦੀ । ਉਸੇ ਵੇਲੇ ਉਸ ਦੀਆਂ ਅੱਖਾਂ ਵਿਚ ਹੰਝੂ ਆ ਜਾਂਦੇ । ਉਹ ਈਸ਼ਵਰ ਨੂੰ ਮੰਨਣ

ਵਾਲੀ ਤੇ ਸੌਤਿਆਵਤੀ ਸੀ। ਧਿਆਨ ਲਾ ਕੇ ਬੈਠਣ ਵਿਚ ਹੀ ਉਸਦਾ ਕਾਫ਼ੀ ਸਮਾਂ ਬੀਤ ਜਾਂਦਾ ਸੀ।

ਮੇਰੇ ਪਹਿਲੇ ਪੁੱਤਰ ਦੇ ਜਨਮ ਜਾਂ ਮੌਤ ਦੇ ਦਸ-ਬਾਰਾਂ ਸਾਲ ਪਹਿਲਾਂ ਤੋਂ ਮੈਂ ਮਾਤ ਭਾਸ਼ਾ ਦੀ ਆਲੋਚਨਾ ਦਾ ਕੰਮ ਲਗਭਗ ਛੱਡ ਦਿੱਤਾ ਸੀ। ਕਈ ਕਾਰਣਾਂ ਕਾਰਣ ਸਕੂਲ ਦੀਆਂ ਪਾਠ-ਪੁਸਤਕਾਂ ਦੀ ਸੂਚੀ ਵਿਚੋਂ ਮੇਰੀਆਂ ਸਾਰੀਆਂ ਪੁਸਤਕਾਂ ਕੱਢ ਦਿੱਤੀਆਂ ਗਈਆਂ ਸਨ। ਨਵੀਂ ਪੁਸਤਕ ਲਿਖਾਂ ਤਾਂ ਚਲਣ ਦੀ ਆਸ ਵੀ ਨਹੀਂ ਸੀ। ਲਿਖਾਂ ਤਾਂ ਛਪਵਾਉਣ ਲਈ ਪੈਸੇ ਦੀ ਕਮੀ ਸੀ। ਪੜ੍ਹੇਗਾ ਵੀ ਕੌਣ, ਸਕੂਲਾਂ 'ਚ ਪੜ੍ਹੇ-ਲਿਖੇ ਬਾਬੂ ਲੋਕ ਉੜੀਆ ਪੁਸਤਕ ਨੂੰ ਨਫ਼ਰਤ ਦੀ ਨਜ਼ਰ ਨਾਲ ਵੇਖਦੇ ਸਨ। ਪਰ ਕਿਹੋ ਜਿਹਾ ਸੁਭਾਅ ਹੈ ਮੇਰਾ ਕਿ ਲਿਖੇ ਬਿਨਾਂ ਰਹਿ ਨਹੀਂ ਸਕਦਾ। ਕਦੀ-ਕਦਾਈਂ ਬੰਗਲਾ ਮਾਸਿਕ ਪੱਤਰਾਂ ਤੇ ਸਪਤਾਹਿਕ ਪਤ੍ਰਿਕਾਵਾਂ ਵਿਚ ਲਿਖਦਾ ਸੀ। ਉਤਕਲ ਦੇ ਅਤਿਆਚਾਰੀ ਹਾਕਿਮਾਂ, ਰਿਸ਼ਵਤ ਲੈਣ ਵਾਲੇ ਕਰਮਚਾਰੀਆਂ ਤੇ ਜਨਤਾ-ਪੀੜਕ ਜ਼ਿਮੀਂਦਾਰਾਂ ਦੇ ਦੁਰਕਰਮਾਂ ਨੂੰ ਉਘਾੜਨ ਲਈ ਕਟਾਖਸ਼ਮਈ ਪੱਦ ਲਿਖਦਾ, ਉਪਨਾਮ ਨਾਲ। ਕਦੀ-ਕਦੀ ਉਨ੍ਹਾਂ ਪਦਾਂ ਦੇ ਵਿਸ਼ੇ ਨੂੰ ਲੈ ਕੇ ਲੋਕ ਖੁਸ਼ ਰਹਿੰਦੇ। ਰਾਮਾਇਣ ਲਿਖਦੇ ਸਮੇਂ ਮਨ ਵਿਚ ਭਾਵ-ਅੰਤਰ ਹੋਇਆ। ਬੰਗਲਾ ਵਿਚ ਲਿਖ ਕੇ ਬੰਗ ਦੇਸ਼ੀਏ ਕਵੀਆਂ ਵਿਚ ਮੇਰੀ ਗਣਨਾ ਨਹੀਂ ਹੋ ਸਕੇਗੀ। ਬੰਗ ਭਾਸ਼ਾ ਵਿਚ ਕਮੀ ਵੀ ਕੀ ਹੈ ? ਕੋਈ ਪੜ੍ਹੇ ਨਾ ਪੜ੍ਹੇ ਉੜੀਆ ਵਿਚ ਹੀ ਪੁਸਤਕ ਲਿਖਾਂਗਾ। ਹੁਣ ਕੋਈ ਨਾ ਪੜ੍ਹੇ, ਭਵਿੱਖ ਵਿਚ ਤਾਂ ਕੋਈ ਨਾ ਕੋਈ ਪੜ੍ਹੇਗਾ ਹੀ। ਮੇਰੀ ਮਾਤਭਾਸ਼ਾ ਵਿਚ ਇਕ ਪੁਸਤਕ ਦੀ ਗਿਣਤੀ ਤਾਂ ਵਧੇਗੀ। ਬੰਗਲਾ ਵਿਚ ਲਿਖਣਾ ਇਕਦਮ ਤਿਆਗ ਕੇ ਉੜੀਆ ਵਿਚ ਕਵਿਤਾ ਲਿਖਣੀ ਆਰੰਭ ਕਰ ਦਿੱਤੀ। ਖ਼ਾਸ ਕਰਕੇ ਮੇਰੀ ਪਤਨੀ ਜਿਸ ਸ਼ਰਧਾ ਤੇ ਭਗਤੀ ਨਾਲ ਸੁਣਨ ਬੈਠ ਜਾਂਦੀ, ਉਸੇ ਤੋਂ ਸਮਾਂ ਮਿਲਦਾ ਤਾਂ ਰਾਮਾਇਣ ਲਿਖਣ ਲਗਦਾ। ਪਰ ਉਸ ਵੇਲੇ ਮੇਰੀ ਬਿਮਾਰੀ ਢੇਂਕਾਨਾਲ ਵਿਚ ਦਿਨ-ਬਦਿਨ ਵਧਦੀ ਗਈ ਤੇ ਮੈਂ ਬਿਸਤਰ 'ਤੇ ਪੈ ਗਿਆ। ਲਿਖਣ ਲਈ ਜ਼ਿਆਦਾ ਸਮਾਂ ਹੀ ਨਾ ਮਿਲਦਾ।

ਢੇਂਕਾਨਾਲ ਵਿਚ ਇਕ ਅੰਗ੍ਰੇਜ਼ ਇੰਜੀਨੀਅਰ ਤੇ ਇਕ ਬੰਗਾਲੀ ਓਵਰਸੀਅਰ ਸਨ। ਇਹ ਦੋਨੋਂ ਜਾਨ ਬੀਮਜ਼ ਵਲੋਂ ਨਿਯੁਕਤ ਕੀਤੇ ਗਏ ਸਨ, ਇਸ ਲਈ ਅਹਿਸਾਨਮੰਦ ਸਨ। ਕਾਰਜ-ਸੰਪਾਦਨ ਵਿਚ ਕਮੀ ਰਹਿ ਜਾਣ ਕਾਰਣ ਉਹ ਦੋਨੋਂ ਪਦ ਤੋਂ ਹਟਾ ਦਿੱਤੇ ਗਏ ਸਨ। ਹੁਣ ਮੇਰੇ ਪਦ ਤੋਂ ਹਟਾਏ ਜਾਣ ਬਾਰੇ ਵਿਚ ਲੋਕ ਤਰ੍ਹਾਂ-ਤਰ੍ਹਾਂ ਦੀ ਸ਼ੰਕਾ ਕਰਨ ਲੱਗ ਪਏ। ਉਸ ਵੇਲੇ ਆਮ ਧਾਰਣਾਂ ਇਹ ਸੀ ਕਿ ਬੀਮਜ਼ ਸਾਹਬ ਵਲੋਂ ਨਿਯੁਕਤ ਸਾਰੇ ਕਰਮਚਾਰੀ ਕਮਿਸ਼ਨਰ ਸਾਹਬ ਨੂੰ ਪਸੰਦ ਨਹੀਂ।

ਉਸ ਸਮੇਂ ਢੇਂਕਾਨਾਲ ਰਾਜ-ਸੰਸਾਰ ਵਿਚ ਇਕ ਬ੍ਰਾਹਮਣ ਨੌਜਵਾਨ ਕਰਮਚਾਰੀ ਸੀ। ਉਸਦੀ ਪਦਵੀ ਸੀ, ਖ਼ਾਨਸਾਮਾਂ। ਉਹ ਆਪਣੇ-ਆਪ ਨੂੰ ਰਾਜਾ ਦੇ 'ਬ੍ਰਾਹਮਣ ਪੁੱਤਰ' ਦੇ ਨਾਂ ਤੋਂ ਪਰਿਚਿਤ ਕਰਾਉਂਦਾ ਤੇ ਲੋਕਾਂ ਦੇ ਸਾਹਮਣੇ ਰਾਜਕੁਮਾਰ ਵਾਂਗ ਵਿਹਾਰ ਕਰਦਾ। ਉਹ ਬਹੁਤ ਹੀ ਸਵਾਰਥੀ ਸੀ। ਇਕੱਲਾ ਸੁੱਖ ਨਾਲ ਰਹਿ ਸਕੇਗਾ। ਇਸ ਲਈ ਪਿਉ ਤੋਂ ਅਲਗ ਹੋ ਕੇ ਰਹਿੰਦਾ ਸੀ। ਇਕ ਵਾਰ ਕਿਸੇ ਮੁਕੱਦਮੇ ਵਿਚ ਆਪਣੇ ਪਿਉ ਦੇ ਨਾਂ ਵਾਰੰਟ ਕੱਢਵਾਉਣ ਲਈ ਮੇਰੀ ਅਦਾਲਤ ਵਿਚ ਉਸਨੇ ਪ੍ਰਾਰਥਨਾ ਕੀਤੀ

ਸੀ, ਪਰ ਮੈਂ ਉਸਨੂੰ ਨਾਮਨਜ਼ੂਰ ਕਰ ਦਿੱਤਾ ਸੀ ।

ਮਹਾਰਾਜ ਭਾਗੀਰਥ ਮਹਿੰਦਰ ਬਹਾਦੁਰ ਦੀ ਮਿਰਤੂ ਤੋਂ ਬਾਅਦ ਰਾਜ ਸਰਕਾਰ ਦੇ ਕਰਮਚਾਰੀਆਂ ਦੀ ਵਿਵਸਥਾ ਕਰਨ ਲਈ ਕਮਿਸ਼ਨਰ ਸਾਹਿਬ ਢੇਂਕਾਨਾਲ ਆਏ । ਹੋਰ ਵਿਭਾਗੀ ਕਰਮਚਾਰੀਆ ਨੂੰ ਹਟਾ ਕੇ, ਉਹਨਾਂ ਨੇ ਮਹਾਰਾਜ ਦੇ ਖ਼ਾਸ ਪਰਿਵਾਰਿਕ ਨੌਕਰਾਂ ਦਾ ਬੰਦੋਬਸਤ ਆਰੰਭ ਕੀਤਾ । ਉਸ ਵਿਭਾਗ ਵਿਚ ਕੁਲ ਬਹੱਤਰ ਕਰਮਚਾਰੀ ਸਨ । ਕਮਿਸ਼ਨਰ ਸਾਹਬ ਨੇ ਹੁਕਮ ਦਿੱਤਾ ਕਿ ਇਕ ਬਾਲਕ ਰਾਜਾ ਦੇ ਕੋਲ ਇੰਨੇ ਨੌਕਰ-ਚਾਕਰ ਰੱਖ ਕੇ ਰੌਲਾ-ਰੱਪਾ ਨਹੀਂ ਕਰਨਾ ਚਾਹੀਦਾ । ਕਾਠਲਾਗੀ (ਦਾਤਣ ਦੀ ਵਿਵਸਥਾ ਕਰਨ ਵਾਲੇ) ਨੌਕਰ ਸਨ — ਚਾਰ, ਇਕ ਜੰਗਲ ਤੋਂ ਦਾਤਣ ਕੱਟ ਕੇ ਲਿਆਉਂਦਾ । ਇਕ ਉਸਨੂੰ ਸਹੀ ਨਾਪ ਨਾਲ ਕੱਟ ਕੇ ਦਾਤਣ ਯੋਗ ਬਣਾਉਂਦਾ । ਇਕ ਉਸ ਨੂੰ ਲੈ ਕੇ 'ਮਣਿਮਾ' (ਰਾਜਾ) ਦੇ ਦਾਤਣ ਕਰਨ ਦੀ ਥਾਂ ਤੇ ਪਹੁੰਚਾ ਦੇਂਦਾ । ਤੇ ਚੌਥਾ ਉਸ ਨੂੰ 'ਮਣਿਮਾ' ਨੂੰ ਫੜਾਉਂਦਾ ।

ਸਾਹਬ ਨੇ ਉਨ੍ਹਾਂ ਵਿਚੋਂ ਤਿੰਨ ਨੂੰ ਕੱਢ ਕੇ ਸਿਰਫ਼ ਇਕ ਨੂੰ ਰੱਖਿਆ ।

ਇਸ ਤਰ੍ਹਾਂ ਹਰ ਵਿਭਾਗ ਵਿਚੋਂ ਨੌਕਰ ਘਟਾਏ ਗਏ । ਖੰਦਾਘਰ (ਸਰਕਾਰੀ ਰਸੋਈ ਘਰ) ਵਿਚ ਛੇ ਰਸੋਈਏ ਸਨ । ਉਨ੍ਹਾਂ ਵਿਚੋਂ ਦੋ ਨੂੰ ਰੱਖ ਕੇ ਚਾਰ ਹਟਾ ਦਿੱਤੇ । ਹਟਾਏ ਗਿਆਂ ਵਿਚੋਂ ਇਕ ਰਸੋਈਆਂ ਕਟਕ ਜ਼ਿਲ੍ਹੇ ਦਾ ਨਿਵਾਸੀ ਸੀ । ਉਹ ਕਾਫੀ ਦਿਨ ਢੇਂਕਾਨਾਲ ਵਿਚ ਰਹਿ ਚੁੱਕਾ ਸੀ ਤੇ ਇਕ ਦੁਮੰਜ਼ਿਲਾ ਮਕਾਨ ਬਣਵਾ ਕੇ ਇਕ ਤਰ੍ਹਾਂ ਨਾਲ ਢੇਂਕਾਨਾਲ ਨਿਵਾਸੀ ਹੀ ਬਣ ਗਿਆ ਸੀ । ਉਸਦੇ ਸਾਹਮਣੇ ਇਹ ਮੁਸੀਬਤ ਆ ਖੜੀ ਹੋਈ । ਕਿਸੇ ਤਰ੍ਹਾਂ ਨੌਕਰੀ ਤੇ ਰੱਖੇ ਜਾਣ ਲਈ ਉਸ ਨੇ ਮੈਨੂੰ ਫੜਿਆ । ਉਸ ਨੂੰ ਨਾਲ ਲੈ ਕੇ ਮੈਂ ਸਾਹਬ ਦੇ ਕੋਲ ਪਹੁੰਚਿਆ । 'ਇਹ ਰਸੋਈਆ ਨਾ ਰਹੇ ਤਾਂ ਰਾਜਾ ਦਾ ਕੰਮ ਨਹੀਂ ਚਲੇਗਾ । ਇਹ ਰਾਜੇ ਲਈ ਮਿਠਾਈ ਤਿਆਰ ਕਰਦਾ ਹੈ । ਰੋਟੀ ਬਣਾਉਂਦਾ ਹੈ । ਇਸ ਤਰ੍ਹਾਂ ਦੇ ਇਕ ਰਸੋਈਏ ਦਾ ਰਹਿਣਾ ਬਹੁਤ ਜ਼ਰੂਰੀ ਹੈ ।" ਸਾਹਬ ਨੂੰ ਪ੍ਰਾਰਥਨਾ ਕੀਤੀ । ਉਨ੍ਹਾਂ ਨੇ ਪੁੱਛਿਆ —"ਕਿੰਨੀ ਤਨਖ਼ਾਹ ਮਿਲਦੀ ਹੈ ?" "ਸੱਤ ਰੁਪਏ ।" "ਨਹੀਂ-ਨਹੀਂ, ਇਸ ਵਰਗੇ ਲਾਇਕ ਆਦਮੀ ਨੂੰ ਮਹੀਨੇ ਦੇ ਤੀਹ ਰੁਪਏ ਮਿਲਣੇ ਚਾਹੀਦੇ ਹਨ ।" ਸਾਹਬ ਨੇ ਹੁਕਮ ਦਿੱਤਾ ਤੇ ਉਹ ਉਸੇ ਤਨਖ਼ਾਹ ਉੱਤੇ ਰਹਿ ਗਿਆ । ਉਹ ਆਦਮੀ ਮੇਰੇ ਪ੍ਰਤੀ ਬਹੁਤ ਅਹਿਸਾਨਮੰਦ ਸੀ । ਉਹ ਵਿਚ ਵਿਚ ਮੇਰੇ ਘਰ ਆਉਂਦਾ ਤੇ ਲੋੜ ਪੈਣ ਤੇ ਲੱਡੂ ਬਣਾ ਦੇਂਦਾ । ਉਹ ਚੰਗੀ ਤਰ੍ਹਾਂ ਗੱਲਬਾਤ ਕਰ ਸਕਦਾ ਸੀ । ਉੜੀਆ ਲਿਖ-ਪੜ੍ਹ ਸਕਦਾ ਸੀ । ਢੇਂਕਾਨਾਲ ਰਾਜ-ਕਚਹਿਰੀ ਵਿਚ ਉਸ ਵੇਲੇ ਵਕੀਲ-ਮੁਖ਼ਤਾਰ ਨਹੀਂ ਸਨ । ਮੈ ਉਸਦੀ ਆਮਦਨੀ ਵਧਾਉਣ ਦੀ ਇੱਛਾ ਨਾਲ ਉਸ ਨੂੰ ਅਦਾਲਤ ਵਿਚ ਮੁਖ਼ਤਾਰ ਦੇ ਪਦ ਉੱਤੇ ਨਿਯੁਕਤ ਕਰ ਦਿੱਤਾ ।

ਮੁਖ਼ਤਾਰੀ ਨਾਲ ਉਸ ਦੀ ਕਮਾਈ ਸੌ ਰੁਪਏ ਤਕ ਹੋਣ ਲੱਗ ਪਈ ਸੀ । ਮੇਰੇ ਪਹਿਲੇ ਪੁੱਤਰ ਦੀ ਮੌਤ ਦੇ ਥੋੜ੍ਹੇ ਦਿਨਾ ਬਾਅਦ ਜਦੋਂ ਮੈਂ ਬਿਮਾਰ ਹੋਇਆ ਸੀ, ਉਦੋਂ ਉਸ ਮੁਖ਼ਤਾਰ ਨੇ ਕਿਸੇ ਮੁਵੱਕਿਲ ਦਾ ਮੁਕੱਦਮਾ ਖਾਰਜ ਕਰ ਦਿੱਤਾ ਸੀ । ਉਸ ਦਿਨ ਤੋਂ ਮੁਖ਼ਤਾਰ ਬਾਬੂ ਘੋਰ ਦੁਸ਼ਮਣੀ ਦਾ ਭਾਵ ਰੱਖਣ ਲੱਗ ਪਏ । ਢੇਂਕਾਨਾਲ ਕਚਹਿਰੀ ਦਾ ਜਮਾਦਾਰ ਇਕ ਗੰਜੇੜੀ ਸੀ । ਕੁਝ ਕਰਦਾ ਨਹੀਂ ਸੀ ਤੇ ਹਰ ਵੇਲੇ ਗਾਂਜੇ ਦੇ ਨਸ਼ੇ

ਵਿਚ ਧੁੱਤ ਰਹਿੰਦਾ। ਕਦੀ-ਕਦੀ ਨਸ਼ੇ ਵਿਚ ਧੁੱਤ ਹੋ ਕੇ ਅਦਾਲਤ ਵਿਚ ਆ ਕੇ ਰੌਲਾ-ਰੱਪਾ ਪਾਉਂਦਾ। ਵਾਰ-ਵਾਰ ਮਨ੍ਹਾ ਕਰਨ ਤੇ ਵੀ ਸੁਣਦਾ ਨਹੀਂ ਸੀ। ਇਕ ਦਿਨ ਮੈਂ ਅਦਾਲਤ ਵਿਚ ਗਵਾਹਾਂ ਦੇ ਬਿਆਨ ਲੈ ਰਿਹਾ ਸੀ ਕਿ ਉਹ ਆਇਆ ਤੇ ਸ਼ੋਰ ਪਾਉਣ ਲੱਗ ਪਿਆ। ਮੈਂ ਉਸ ਨੂੰ ਅਦਾਲਤ ਦੀ ਮਾਨਹਾਨੀ ਦੇ ਜੁਰਮ ਵਿਚ ਪੰਜ ਰੁਪਏ ਜੁਰਮਾਨਾ ਕਰ ਦਿੱਤਾ। ਉਹ ਮੇਰਾ ਤਿੰਨ ਨੰਬਰ ਦੁਸ਼ਮਣ ਬਣ ਗਿਆ। ਕਚਹਿਰੀ ਦੇ ਮੁਹਾਸਿੱਲ ਨੇ ਛੋਟੀ-ਜਿਹੀ ਵਜ੍ਹਾ ਕਾਰਣ ਮੇਰੇ ਨਾਲ ਦੁਸ਼ਮਣੀ ਮੁੱਲ ਲੈ ਲਈ। ਇਸ ਤਰ੍ਹਾਂ ਦੁਸ਼ਮਣ ਹੋਏ ਚਾਰ। ਉਸ ਵੇਲੇ ਮੈਂ ਬਿਮਾਰ ਸੀ। ਲਗਭਗ ਬਿਸਤਰ ਉੱਤੇ ਹੀ ਪਿਆ ਰਹਿੰਦਾ ਸੀ। ਬੜੇ ਕਸ਼ਟ ਨਾਲ ਕੁਝ ਘੰਟੇ ਕਚਹਿਰੀ ਵਿਚ ਬੈਠ ਕੇ ਕੰਮ ਕਰਦਾ। ਦਫ਼ਤਰ ਦੇ ਅੰਦਰੂਨੀ ਮਾਮਲਿਆਂ ਨੂੰ ਦੇਖਣ ਦੀ, ਮੇਰੇ ਵਿਚ ਹਿੰਮਤ ਨਹੀਂ ਸੀ। ਇਹ ਦੁਰਯੋਗ ਸੀ ਜਾਂ ਸੁਯੋਗ, ਮੈਂ ਪੇਸ਼ਕਾਰ ਬਾਬੂ ਉੱਤੇ ਭਰੋਸਾ ਕਰਨ ਲੱਗ ਪਿਆ। ਉਹ ਰਜਿਸਟਰ ਤੇ ਫ਼ਾਈਲਾਂ ਵਿਚ ਮੇਰੀ ਲਿਖੀ ਰਾਏ ਨੂੰ ਕੱਟ-ਵੱਢ ਕੇ ਡਿਗਰੀ ਦੀ ਥਾਂ ਤੇ ਡਿਸਮਿਸ ਤੇ ਡਿਸਮਿਸ ਦੀ ਥਾਂ ਤੇ ਡਿਗਰੀ ਲਿਖ ਦੇਂਦਾ ਸੀ। ਦੀਵਾਨੀ ਮਾਮਲਿਆਂ ਵਿਚ ਸੌ ਰੁਪਏ ਡਿਗਰੀ ਦੀ ਥਾਂ ਦਸ ਤੇ ਪੰਜ ਦੀ ਥਾਂ ਪੰਜਾਹ ਲਿਖ ਦੇਂਦਾ ਸੀ। ਸਿਰਫ਼ ਇਸ ਕਰਕੇ ਲੋਕਾਂ ਤੋਂ ਪੈਸੇ ਵਸੂਲਣ ਦੇ ਫ਼ਿਕਰ ਵਿਚ ਲੱਗਾ ਰਹਿੰਦਾ ਸੀ। ਉਸ ਵੇਲੇ ਅਸਿਸਟੈਂਟ ਸੁਪਰਿੰਟੈਂਡੈਂਟ ਰਾਏ ਨੰਦ ਕਿਸ਼ੋਰ ਦਾਸ ਬਹਾਦਰ ਕੋਰਟ ਆਫ਼ ਵਾਰਡਜ਼ ਦੀ ਕਾਰਜ-ਪ੍ਰਣਾਲੀ ਦੀ ਜਾਂਚ ਕਰਨ ਲਈ ਢੇਂਕਾਨਾਲ ਆਏ। ਦੂਜੇ ਦਫ਼ਤਰਾਂ ਦੀ ਜਾਂਚ ਤੋਂ ਬਾਅਦ ਮੇਰੇ ਦਫ਼ਤਰ ਦੀ ਵਾਰੀ ਆਈ।

ਪੇਸ਼ਕਾਰ ਤੇ ਦੂਜੇ ਕਰਮਚਾਰੀ ਆਪਣੇ-ਆਪਣੇ ਇਲਾਕਿਆਂ ਦੇ ਬਹੀ-ਖਾਤੇ ਲੈ ਕੇ ਸਾਹਬ ਦੇ ਸਾਹਮਣੇ ਹਾਜ਼ਿਰ ਹੋ ਗਏ। ਹਾਕਿਮ ਨੇ ਰਜਿਸਟਰ ਹੱਥ ਵਿਚ ਲੈ ਕੇ ਪੰਨੇ ਪਰਤਦਿਆਂ ਹੀ ਕਈ ਜਗ੍ਹਾ ਰਕਮ ਦੀ ਕਾਂਟ-ਛਾਂਟ ਦੇਖੀ। ਮੈਨੂੰ ਪੁੱਛਿਆ, "ਇੰਨੀ ਕਾਂਟ ਛਾਂਟ ਕਿਉ ਕੀਤੀ ਹੈ ?" ਇਕ ਹੀ ਪੰਨੇ ਤੇ ਇੰਨੀ ਕਾਟ-ਛਾਂਟ ਦੇਖ ਕੇ ਮੇਰੇ ਤਾ ਹੋਸ਼ ਉੱਡ ਗਏ। 'ਦੇਖਾਂ' ਕਹਿ ਕੇ ਸਾਹਬ ਦੇ ਹੱਥੋਂ ਬਹੀ ਲੈ ਲਈ, ਪੰਨੇ ਪਰਤਾ ਕੇ ਦੇਖਿਆ। ਹਰ ਪੰਨੇ ਤੇ ਉਹੀ ਗੱਲ। ਮੈਨੂੰ ਤਾਂ ਜਿਵੇਂ ਕੁਝ ਨਜ਼ਰ ਹੀ ਨਹੀਂ ਆ ਰਿਹਾ ਸੀ। ਸਿਰ ਚਕਰਾਉਣ ਲੱਗ ਪਿਆ। ਹਾਕਿਮ ਨੂੰ ਪ੍ਰਾਰਥਨਾ ਕੀਤੀ ਕਿ ਮੇਰੇ ਦਫ਼ਤਰ ਦੀ ਜਾਂਚ ਅੱਜ ਲਈ ਬੰਦ ਕਰ ਦਿਓ, ਕੱਲ੍ਹ ਵੇਖ ਲੈਣਾ। ਦਿਆਲੂ ਪ੍ਰਭੂ ਬਚਪਨ ਤੋਂ ਮੇਰੀ ਰੱਖਿਆ ਕਰਦੇ ਆ ਰਹੇ ਹਨ। ਹੁਣ ਵੀ ਮੇਰੇ ਸਹਾਈ ਹੋਏ। ਹਾਕਿਮ ਮੇਰੇ ਪਰਮ ਹਿਤਕਾਰੀ-ਮਿੱਤਰ ਸਨ, ਨਹੀਂ ਤਾਂ ਉਸੇ ਪਲ ਸਭ ਖ਼ਤਮ ਹੋ ਗਿਆ ਹੁੰਦਾ।

ਘਰ ਆ ਕੇ ਸਾਰੇ ਰਜਿਸਟਰਾਂ ਨੂੰ ਉਲਟ-ਪੁਲਟ ਕੇ ਦੇਖਿਆ। ਪੰਜ-ਦਸ ਜਗ੍ਹਾ ਨਹੀਂ, ਸੈਂਕੜੇ ਜਗ੍ਹਾ ਕਾਂਟ-ਛਾਂਟ ਕੀਤੀ ਗਈ ਸੀ। ਮੇਰੇ ਹੱਕ ਵਿਚ ਇਸ ਦਾ ਕੀ ਪਰਿਣਾਮ ਹੋਏਗਾ, ਇਹ ਚਿੰਤਾ ਮੇਰੇ ਮਨ ਵਿਚ ਪਲ ਭਰ ਵੀ ਨਾ ਜਾਗੀ। ਪਰ ਉਸ ਪੇਸ਼ਕਾਰ ਨੂੰ ਸੈਸ਼ਨ ਦੇ ਸਪੁਰਦ ਕਰ ਦਿੱਤਾ ਜਾਏਗਾ, ਇਹ ਗੱਲ ਨਿਸ਼ਚਿਤ ਸੀ। ਉਸਦੀ ਰੱਖਿਆ ਕਿਵੇਂ ਹੋਵੇ ? ਉਹੀ ਚਿੰਤਾ ਮੈਨੂੰ ਬੇਚੈਨ ਕਰ ਰਹੀ ਸੀ। ਪੇਸ਼ਕਾਰ ਵਲ ਦੇਖਿਆ। ਲੱਗਿਆ, ਜਿਵੇਂ ਉਸਦੇ ਹਿਰਦੇ ਨੂੰ ਚਿੰਤਾ ਜਾਂ ਡਰ ਨੇ ਛੋਹਿਆ ਤਕ ਨਹੀਂ। ਮੈਨੂੰ ਵੇਖ ਕੇ ਉਹ ਮਜ਼ੇ ਨਾਲ ਗੱਲਾਂ ਕਰ ਰਿਹਾ ਸੀ। ਉਸਦਾ ਪਰਿਵਾਰ ਬਹੁਤ ਵੱਡਾ ਸੀ। ਸਾਰੇ

ਭਰਾ ਸ਼ਰਾਬੀ, ਬਦਮਾਸ਼, ਦੁਰਸਾਹਸੀ ਤੇ ਦੂਜਿਆਂ ਦਾ ਬੁਰਾ ਚਾਹੁਣ ਵਾਲੇ ਸਨ। ਬਾਅਦ ਵਿਚ ਸੁਣਿਆ ਕਿ ਹਾਕਿਮ, ਯਾਨੀ ਮੇਰੇ ਹੁਕਮ ਨਾਲ ਰਜਿਸਟਰਾਂ ਵਿਚ ਕਾਂਟ-ਛਾਂਟ ਹੋਈ ਹੈ, ਇਹ ਅਸਿਸਟੈਂਟ ਸੁਪਰਿੰਟੇਂਡੈਂਟ ਸਾਹਬ ਨੂੰ ਕਹਿਣਾ ਉਨ੍ਹਾਂ ਭਰਾਵਾਂ ਨੇ ਤੈਅ ਕੀਤਾ ਸੀ।

ਹੋਰ ਕੋਈ ਉਪਾਅ ਨਾ ਦੇਖ, ਸਾਰੇ ਪੁਰਾਣੇ ਰਜਿਸਟਰਾਂ ਨੂੰ ਫਾੜ ਦਿੱਤਾ ਤੇ ਸਾਰੀ ਰਾਤ ਜਾਗ ਕੇ ਇਕ ਨਵਾਂ ਰਜਿਸਟਰ ਤਿਆਰ ਕਰ ਦਿੱਤਾ। ਤਿੰਨ ਹੋਰ ਕਰਮਚਾਰੀਆਂ ਨੇ ਜਾਗ ਕੇ ਰਾਤੋਂ ਰਾਤ ਲਿਖ ਦਿੱਤਾ। ਰਜਿਸਟਰ ਬਹੀ ਤਾਂ ਤਿਆਰ ਹੋ ਗਈ, ਪਰ ਚਾਰ-ਪੰਜ ਸੌ ਫ਼ਾਈਲਾਂ ਦੀ ਸੁਧਾਈ ਕਰਨੀ ਆਸਾਨ ਕੰਮ ਨਹੀਂ ਸੀ। ਉਹ ਕੰਮ ਇੰਨੇ ਸਮੇਂ ਵਿਚ ਕਰਨਾ ਅਸੰਭਵ ਸੀ। ਅਗਲੇ ਦਿਨ ਕਚਹਿਰੀ ਵਿਚ ਬਹੀਆਂ ਦੀ ਜਾਂਚ ਹੋ ਗਈ। ਪਰ ਫ਼ਾਈਲਾਂ ਵਿਚ ਹੇਰ-ਫੇਰ ਛੁਪਿਆ ਨਾ ਰਿਹਾ। ਮੇਰੇ ਪਰਮ ਹਿਤਕਾਰੀ ਅਸਿਸਟੈਂਟ ਸੁਪਰਿੰਟੇਂਡੈਂਟ ਨੇ ਆਪਣੀ ਇੰਨਸਪੈਕਸ਼ਨ ਰਿਪੋਰਟ ਵਿਚ ਸਿਰਫ਼ ਇਹੀ ਲਿਖਿਆ ਸੀ ਕਿ ਅਸਿਸਟੈਂਟ ਮੈਨੇਜਰ ਦੇ ਦਫ਼ਤਰ ਵਿਚ ਫ਼ਾਈਲਾਂ ਖ਼ਸਤਾ ਹਾਲਤ ਵਿਚ ਪ੍ਰਾਪਤ ਹੋਈਆਂ। ਹਾਕਿਮ ਨੇ ਸਿਰਫ਼ ਮੈਨੂੰ ਬਚਾਉਣ ਲਈ ਕਾਂਟ ਛਾਂਟ ਜਾਂ ਜਾਲ੍ਹਸਾਜ਼ੀ ਸ਼ਬਦ ਦਾ ਵਰਣਨ ਨਹੀਂ ਕੀਤਾ ਸੀ। ਸੁਪਰਿੰਟੇਂਡੈਂਟ ਸਮਿੱਥ ਸਾਹਬ ਨੇ ਇੰਸਪੈਕਸ਼ਨ ਰਿਪੋਰਟ ਪੜ੍ਹੀ ਤੇ ਢੇਂਕਾਨਾਲ ਦੇ ਦਫ਼ਤਰ ਦੀ ਜਾਂਚ ਕਰਨ ਦੀ ਤਰੀਕ ਤੈਅ ਕਰ ਕੇ ਪਰਵਾਨਾ ਭੇਜਿਆ। ਮੇਰੇ ਪ੍ਰਤੀ ਸਾਹਬ ਦੇ ਰਵੱਈਏ ਦਾ ਮੈਨੂੰ ਸਹੀ ਪਤਾ ਸੀ। ਇਸ ਵਾਰ ਮੇਰੀ ਰੱਖਿਆ ਨਹੀਂ ਹੋ ਸਕਦੀ। ਇਹ ਮੈਂ ਜਾਣਦਾ ਸੀ। ਫਿਰ ਵੀ ਬਚਾਅ ਲਈ ਮੇਰੇ ਮਨ ਵਿਚ ਜ਼ਰਾ ਭਰ ਵੀ ਭਾਵਨਾ ਨਾ ਜਾਗੀ। ਜੋ ਹੋਣਾ ਸੀ ਹੋ ਗਿਆ ਹੈ। ਮਨ ਵਿਚ ਬਸ ਇਹੀਂ ਚਿੰਤਾ ਸੀ ਕਿ ਉਸ ਪੇਸ਼ਕਾਰ ਨੂੰ ਕਿਸ ਤਰ੍ਹਾਂ ਜੇਲ੍ਹ ਦੀ ਸਜ਼ਾ ਤੋਂ ਬਚਾਇਆ ਜਾਏ। ਪਤਨੀ ਨੂੰ ਇਸ ਡਰ ਤੋਂ ਕੁਝ ਵੀ ਦੱਸਿਆ ਨਹੀਂ ਸੀ ਕਿ ਉਹ ਬਹੁਤ ਵਿਆਕੁਲ ਹੋ ਜਾਏਗੀ। ਮੈਨੂੰ ਨਿਹਚਲ ਬੈਠੇ ਚਿੰਤਾ ਕਰਦੇ ਦੇਖਦੀ ਤਾਂ ਸੋਚਣ ਲੱਗਦੀ ਕਿ ਮੈਂ ਗੁਜ਼ਰ ਚੁੱਕੇ ਪੁੱਤਰ ਦੇ ਬਾਰੇ ਵਿਚ ਸੋਚ ਰਿਹਾ ਹਾਂ ਤੇ ਉਹ ਵਿਆਕੁਲ ਹੋ ਜਾਂਦੀ। ਕੁਝ ਵੀ ਨਾ ਕਹਿ ਕੇ, ਮੇਰੇ ਕੋਲ ਆ ਕੇ ਚੁੱਪਚਾਪ ਬੈਠ ਜਾਂਦੀ। ਪੇਸ਼ਕਾਰ ਨੂੰ ਜੇਲ੍ਹ ਦੀ ਸਜ਼ਾ ਤੋਂ ਬਚਾਉਣ ਲਈ ਮੈ ਰੁੱਝਿਆ ਹੋਇਆ ਸੀ। ਭਰਾਵਾਂ ਦੇ ਨਾਲ ਪੇਸ਼ਕਾਰ ਬਾਬੂ ਸਾਰਾ ਇਲਜ਼ਾਮ ਮੇਰੇ ਉੱਤੇ ਮੜ੍ਹ ਕੇ ਆਪ ਮੁਕਤ ਹੋ ਜਾਣ ਦੇ ਉਪਾਅ ਢੂੰਡਣ ਵਿਚ ਲੱਗਾ ਹੋਇਆ ਸੀ। ਕੀ ਕਰਾਂ, ਕੀ ਨਾ ਕਰਾਂ — ਇਸ ਉੱਤੇ ਸਲਾਹ-ਮਸ਼ਵਰਾ ਕਰਨ ਲਈ ਸਾਰੇ ਢੇਂਕਾਨਾਲ ਵਿਚ ਇਕ ਵੀ ਸਹੀ ਮਿੱਤਰ ਨਹੀਂ ਸੀ। ਸਗੋਂ ਦੁਸ਼ਮਣਾਂ ਦੀ ਕਮੀ ਨਹੀਂ ਸੀ। ਹੋਮਿਉਪੈਥੀ ਦੇ ਮੂਲ ਮੰਤਰ 'ਸਿਮੀਲਿਆ ਸਿਮੀਲਿਬਸ' ਯਾਨੀ "ਸਮੇ ਸਮ" ਉਪਾਅ ਦਾ ਸਹਾਰਾ ਲੈਣ ਲਈ ਮਜਬੂਰ ਹੋ ਗਿਆ। ਯਾਨੀ ਇਕ ਅਨਿਆਂ ਨੂੰ ਦੂਜੇ ਅਨਿਆਂ ਨਾਲ ਛੁਪਾ ਲੈਣਾ ਚਾਹਿਆ।

ਮੇਰੇ ਦਫ਼ਤਰ ਦਾ ਮੁਹਾਫਿਜ਼ਖ਼ਾਨਾ ਅਰਥਾਤ ਫ਼ਾਈਲਾਂ ਆਦਿ ਕਾਗ਼ਜ਼ਾਤ ਰੱਖਣ ਦਾ ਦਫ਼ਤਰ ਕਾਫ਼ੀ ਛੋਟਾ, ਛਪਰੈਲਾ ਤੇ ਪੁਰਾਣਾ ਸੀ। ਉਸਦੀ ਛੱਤ ਤੋਂ ਥਾਂ-ਥਾਂ ਤੋਂ ਫੂਸ ਹਟਾ ਕੇ ਦਰਾੜ ਬਣਵਾਈ। ਇਕ ਕੋਨੇ ਵਿਚ ਫ਼ਾਈਲਾਂ ਨੂੰ ਜਮ੍ਹਾ ਕਰ ਕੇ ਉਸ ਉੱਤੇ ਪਾਣੀ ਪਵਾ ਕੇ ਛਿੰਨ-ਭਿੰਨ ਕਰਵਾਇਆ। ਜ਼ਰੂਰ ਮੇਰੀ ਹੀ ਸਲਾਹ ਨਾਲ ਪੇਸ਼ਕਾਰ ਬਾਬੂ

ਨੇ ਉਹ ਸਾਰਾ ਕੰਮ ਕੀਤਾ ਸੀ। ਹੁਣ ਉਹ ਸਭ ਲਿਖਣ ਵੇਲੇ ਮੇਰੇ ਹੱਥ ਕੰਬ ਰਹੇ ਹਨ। ਪਰ ਉਸ ਵੇਲੇ ਬੜੀ ਸਹਿਜਤਾ ਨਾਲ ਉਹ ਸਾਰਾ ਕੰਮ ਕਰ ਮਾਰਿਆ ਸੀ।

ਰਜਵਾੜਿਆਂ ਦੇ ਸੁਪਰਿੰਟੇਂਡੈਂਟ ਸਮਿੱਥ ਦਫ਼ਤਰ ਦੀ ਜਾਂਚ ਕਰਨ ਲਈ ਢੇਂਕਾਨਾਲ ਪਹੁੰਚੇ। ਉੱਚਾ-ਲੰਮਾ, ਗੱਠਵਾਂ ਤੇ ਭਾਰਾ ਸਰੀਰ। ਛੋਟੇ-ਜਿਹੇ ਮੁਹਾਫ਼ਿਜ਼ਖ਼ਾਨੇ ਦੇ ਵਿਚਕਾਰ ਖੜੇ ਹੋ ਕੇ ਉਨ੍ਹਾਂ ਨੇ ਉਪਰ-ਥੱਲੇ ਚਾਰੋਂ ਪਾਸੇ ਗਹੁ ਨਾਲ ਵੇਖਿਆ। ਉਸ ਤੋਂ ਬਾਅਦ ਇਕ ਕੋਨੇ ਵਿਚ ਸੜੀਆਂ-ਗਲੀਆਂ ਫ਼ਾਈਲਾਂ ਦਾ ਢੇਰ ਲੱਗਾ ਵੇਖ ਮੈਨੂੰ ਤਿੱਖੀ ਨਜ਼ਰ ਨਾਲ ਵੇਖਿਆ ਤੇ ਕਿਹਾ —"ਬਾਬੂ, ਤੁਸੀਂ ਬਚ ਗਏ। ਰਜਵਾੜਾ ਨਾ ਹੋ ਕੇ ਮੁਗਲਬੰਦੀ ਹੋਇਆ ਹੁੰਦਾ ਤਾਂ ਬਚਦੇ ਨਾ।" ਮੈਂ ਲੰਮਾ ਸਾਹ ਲਿਆ। ਜੋ ਵੀ ਹੋਵੇ, ਉਹ ਪੇਸ਼ਕਾਰ ਤਾਂ ਬਚ ਗਿਆ। ਹਾਕਿਮ ਨੇ ਉਸ ਨੂੰ ਸਿਰਫ਼ ਤਿੰਨ ਮਹੀਨਿਆਂ ਲਈ ਸਸਪੈਂਡ ਕਰ ਦਿੱਤਾ। ਮੁਹਾਫ਼ਿਜ਼ਖ਼ਾਨੇ ਲਈ ਅਲਮਾਰੀ ਖ਼ਰੀਦਣ ਦੀ ਮਨਜ਼ੂਰੀ ਦੇ ਕੇ ਕਟਕ ਮੁੜ ਗਏ। ਪੇਸ਼ਕਾਰ ਤਿੰਨ ਮਹੀਨੇ ਲਈ ਸਸਪੈਂਡ ਹੋ ਗਿਆ ਤਾਂ ਉਸ ਦੇ ਭਰਾਵਾਂ ਨੂੰ ਮੇਰੇ ਉੱਤੇ ਕਰੋਧ ਆਇਆ। ਉਹ ਮੈਨੂੰ ਗਾਲੀਆਂ ਬਕਣ ਲੱਗ ਪਏ। ਹਰ ਥਾਂ ਕਹਿੰਦੇ ਫਿਰਨ ਕਿ ਦਫ਼ਤਰ ਵਿਚ ਤਰੁੱਟੀ ਲਈ ਹਾਕਿਮ ਜ਼ਿੰਮੇਵਾਰ ਹੈ। ਉਸ ਦੇ ਲਈ ਪੇਸ਼ਕਾਰ ਦਾ ਸਸਪੈਂਡ ਹੋਣਾ ਇਕਦਮ ਅਨਿਆਂ ਹੈ। ਹੈਰਾਨੀ ਦੀ ਗੱਲ ਹੈ ਕਿ ਈਸ਼ਵਰ ਦੇ ਨਿਆਂ ਤੋਂ ਉਨ੍ਹਾਂ ਨੂੰ ਮੁਕਤੀ ਨਾ ਮਿਲੀ। ਉਨ੍ਹਾਂ ਦਾ ਵਿਸ਼ਾਲ ਪਰਿਵਾਰ ਥੋੜ੍ਹੇ ਹੀ ਦਿਨਾਂ ਵਿਚ ਉਜੜ ਗਿਆ।

ਉਸ ਘੋਰ ਬਿਪਤਾ ਤੋਂ ਤਾਂ ਮੈਂ ਬਚ ਗਿਆ, ਪਰ ਸਰੀਰ ਦਿਨ-ਬ-ਦਿਨ ਕਮਜ਼ੋਰ ਹੁੰਦਾ ਜਾ ਰਿਹਾ ਸੀ। ਬਹੁਤ ਥੋੜ੍ਹੇ ਸਮੇਂ ਲਈ ਕਚਹਿਰੀ ਵਿਚ ਕੰਮ ਕਰਦਾ। ਸਾਰਾ ਦਿਨ ਬਿਸਤਰ ਉੱਤੇ ਪਿਆ ਰਹਿਣਾ ਵੀ ਕਸ਼ਟਦਾਇਕ ਲੱਗਦਾ ਸੀ।

## ਢੇਂਕਾਨਾਲ ਵਿਚ ਅਸਿਸਟੈਂਟ ਮੈਨੇਜਰ (3)

ਸਾਡਾ ਘਰ ਬਾਲੇਸ਼ਵਰ ਸ਼ਹਿਰ ਦੇ ਦੱਖਣ ਵਿਚ ਇਕ ਛੋਟੇ-ਜਿਹੇ ਪਿੰਡ ਵਿਚ ਸੀ। ਇਸ ਦੇ ਚਾਰੋ ਪਾਸੇ ਦੇ ਪਿੰਡ ਵੀ ਛੋਟੇ-ਛੋਟੇ ਸਨ। ਪਹਿਲੇ ਇਹਨਾਂ ਪਿੰਡਾਂ ਵਿਚ ਜਹਾਜ਼ੀ ਮਹਾਜਨ ਅਤੇ ਛੋਟੇ-ਛੋਟੇ ਜ਼ਿਮੀਂਦਾਰ ਰਹਿੰਦੇ ਸਨ। ਪਿੰਡ ਇੱਜ਼ਤ-ਮਾਣ ਤੇ ਮੌਜ-ਮਸਤੀ ਨਾਲ ਰਹਿੰਦਾ ਸੀ। ਮਹਾਜਨਾਂ ਤੇ ਜ਼ਿਮੀਂਦਾਰਾਂ ਤੋਂ ਇਲਾਵਾ ਆਮ ਲੋਕ ਵੀ ਸੁਖੀ ਸਨ। ਪਹਿਲਾਂ ਸ਼ਹਿਰ ਦੇ ਕੋਲ ਰਹਿਣ ਵਾਲਿਆਂ ਨੂੰ ਖੇਤੀ ਪਸੰਦ ਨਹੀਂ ਸੀ। ਜਦੋਂ ਜਹਾਜ਼ ਬਣਾਉਣ ਦਾ ਕੰਮ ਚਲਦਾ ਸੀ ਉਦੋਂ ਸਾਰੇ ਵਰਗਾਂ ਦੇ ਕਾਰੀਗਰਾਂ ਨੂੰ ਘਰ ਤੋਂ ਨਿਕਲਦੇ ਹੀ ਪੈਸਾ ਮਿਲ ਜਾਂਦਾ ਸੀ। ਉਹ ਕਿਉਂ ਖੇਤਾਂ-ਖਲਵਾੜਿਆਂ ਵਿਚ ਚਿੱਕੜ ਵਿਚ ਧੱਸਣ ਜਾਣ ? ਨਮਕ ਮਹਾਲ ਦਾ ਕੰਮ-ਧੰਦਾ ਬੰਦ ਹੋਇਆ, ਤਾਂ ਨਾ ਸਿਰਫ਼ ਜਹਾਜ਼ੀ ਮਹਾਜਨ ਸਗੋਂ ਹਰ ਵਰਗ ਦੇ ਲੋਕਾਂ ਦੀ ਹਾਲਤ ਖ਼ਰਾਬ ਹੋ ਗਈ।

ਸਾਡੇ ਪਿੰਡ ਦੇ ਕੋਲ ਜੁਲਾਹਿਆਂ ਦੀ ਇਕ ਵੱਡੀ ਸਾਰੀ ਬਸਤੀ ਹੈ। ਬਾਲੇਸ਼ਵਰ ਵਿਚ ਮਿੱਲ ਦੇ ਬਣੇ ਕੱਪੜਿਆਂ ਦੇ ਰਿਵਾਜ ਤੋਂ ਪਹਿਲਾਂ ਯਾਨੀ ਪੰਜਾਹ-ਸੱਠ ਸਾਲ ਪਹਿਲਾਂ

ਇਹ ਜੁਲਾਹੇ ਮੱਧ ਵਰਗ ਵਿਚ ਗਿਣੇ ਜਾਂਦੇ ਸਨ। ਦੋ ਸੌ ਨੰਬਰੀ ਸੂਤ ਦੀ ਕਾਫ਼ੀ ਪਤਲੀ ਧੋਤੀ ਦਸ-ਬਾਰ੍ਹਾਂ ਰੁਪਏ ਵਿਚ ਬਣਾ ਕੇ ਦੇਂਦੇ ਸਨ। ਸੰਨ 1700 ਵਿਚ ਹਾਲੈਂਡਵਾਸੀ, ਪੁਰਤਗਾਲੀ ਤੇ ਫ਼ਰਾਂਸੀਸੀ ਸੌਦਾਗਰ ਆ ਕੇ ਬਾਲੇਸ਼ਵਰ ਤੋਂ ਕੱਪੜੇ ਵਿਲਾਇਤ ਭੇਜਿਆ ਕਰਦੇ ਸਨ। ਹੁਣ ਉਨ੍ਹਾਂ ਜੁਲਾਹਿਆਂ ਦੇ ਵੰਸ਼ ਉਜੜ ਗਏ ਹਨ।

ਇਥੇ ਇਨ੍ਹਾਂ ਅਪ੍ਰਸੰਗਿਕ ਗੱਲਾਂ ਦਾ ਉਲੇਖ ਕਰਨ ਦਾ ਮੰਤਵ ਇਹ ਹੈ ਕਿ ਹੁਣ ਸਾਡੇ ਸਾਰੇ ਪਿੰਡ ਗ਼ਰੀਬਾਂ ਦੇ ਨਿਵਾਸ-ਸਥਾਨ ਹਨ। ਬਾਲੇਸ਼ਵਰ ਵਿਚ ਖ਼ੈਰਾਤੀ ਹਸਪਤਾਲ ਦੀ ਸਥਾਪਨਾ ਤੋਂ ਪਹਿਲਾਂ ਬਿਮਾਰ ਹੋਣ ਤੇ, ਰੁਪਿਆ ਖ਼ਰਚ ਕਰ ਕੇ ਡਾਕਟਰ ਬੁਲਾਉਣਾ ਜਾਂ ਕੀਮਤੀ ਦਵਾਈਆਂ ਖ਼ਰੀਦਣੀਆਂ ਗ਼ਰੀਬ ਵਰਗ ਦੇ ਲੋਕਾਂ ਲਈ ਮੁਸ਼ਕਿਲ ਹੋ ਜਾਂਦੀਆਂ ਸੀ।

ਉਨ੍ਹਾਂ ਦੇ ਉਪਕਾਰ ਲਈ ਕਸਤੂਰੀ, ਮਕਰਧਵੱਜ ਆਦਿ ਕੀਮਤੀ ਦਵਾਈਆਂ ਇਕੱਠੀਆਂ ਕਰ ਕੇ ਮੈਂ ਆਪਣੇ ਕੋਲ ਰੱਖਦਾ ਸੀ। ਸਾਧਾਰਣ ਰੋਗ ਦੀ ਚਿਕਿਤਸਾ ਕਰਨ ਲਈ ਮੈਂ ਅਯੁਰਵੈਦਿਕ ਨਿਦਾਨ, ਚਰਕ, ਸੁਸ਼ਰੁਤ, ਵਾਰਭਟ ਤੇ ਰਸੇਂਦਰਸਾਰ ਸੰਗ੍ਰਹਿ ਆਦਿ ਕੁਝ ਸ਼ਾਸਤਰਾਂ ਦਾ ਅਧਿਐਨ ਕੀਤਾ ਸੀ। ਹੁਣ ਢੇਂਕਾਨਾਲ ਵਿਚ ਸਮਾਂ ਬਿਤਾਉਣ ਤੇ ਗ਼ਰੀਬ ਰੋਗੀਆਂ ਵਿਚ ਵੰਡਣ ਲਈ ਕਈ ਤਰ੍ਹਾਂ ਦੇ ਤੇਲ, ਪਾਕ, ਧਾਤੂ ਜਾਰਣ, ਮਾਰਣ-ਬਟੀ ਆਦਿ ਬਣਾਉਣ ਦੇ ਕੰਮ ਵਿਚ ਲੱਗ ਗਿਆ। ਕਦੀ-ਕਦਾਈਂ ਤੇਲ ਤੇ ਭਸਮਾਂ ਲਈ ਕਟਕ ਤੇ ਭੁਵਨੇਸ਼ਵਰ ਤੋਂ ਵੀ ਲੋਕ ਮੇਰੇ ਕੋਲ ਆਉਂਦੇ ਸਨ।

ਥੋੜ੍ਹਾ ਸਮਾਂ ਖ਼ੁਸ਼ੀ ਨਾਲ ਬਿਤਾਉਣ ਲਈ ਮੈਂ ਚੌਪੜ ਖੇਡਣੀ ਸ਼ੁਰੂ ਕਰ ਦਿੱਤੀ। ਰੋਜ਼ ਸ਼ਾਮ ਵੇਲੇ ਘਰ ਵਿਚ ਚੌਪੜ ਖੇਡਣ ਦਾ ਅੱਡਾ ਜੰਮਦਾ। ਕੁਝ ਬ੍ਰਾਹਮਣ ਤੇ ਕਾਇਸਥ ਇਕੱਠੇ ਹੋ ਗਏ ਸਨ। ਉਸ ਵਿਅਰਥ ਮਨੋਰਜਨ ਵਿਚ ਸਮਾਂ ਬੀਤ ਜਾਂਦਾ ਸੀ।

ਦੁਰਭਾਗ ਵੇਲੇ ਦੁਰਬੁੱਧੀ ਆ ਹਾਜ਼ਿਰ ਹੁੰਦੀ ਹੈ। ਅਯੁਰਵੇਦ ਵਿਚ ਇਕ ਤਰ੍ਹਾਂ ਦੀ ਸੁਰਾ ਦਾ ਉਲੇਖ ਹੈ। ਉਸ ਦਾ ਨਾਂ ਹੈ ਮ੍ਰਿਤਸੰਜੀਵਨੀ ਸੁਰਾ। ਸ਼ਾਸਤਰਾਂ ਵਿਚ ਵਰਣਨ ਹੈ ਕਿ ਦੇਵਾਸੁਰ-ਯੁੱਧ ਵੇਲੇ ਸੁਰਾਂ ਨੇ ਇਸ ਸੁਰਾ ਦਾ ਪਾਨ ਕਰ ਕੇ ਲੜਾਈ ਕੀਤੀ ਸੀ ਜਿਸ ਨਾਲ ਅਸੁਰਾਂ (ਰਾਕਸ਼ਾਂ) ਨੂੰ ਹਾਰ ਕੇ ਪਿੱਛੇ ਭੱਜਣਾ ਪਿਆ ਸੀ। ਉਸੇ ਤਰ੍ਹਾਂ ਹਾਰਨ ਵਾਲੇ ਅਸੁਰਾਂ ਵਾਂਗ ਸਰੀਰ ਦੀਆਂ ਬਿਮਾਰੀਆਂ ਵੀ ਦੂਰ ਭੱਜ ਜਾਂਦੀਆਂ ਹਨ। ਸੋਚਿਆ, ਸ਼ਰਾਬ ਪੀਣ ਦਾ ਆਨੰਦ ਤੇ ਰੋਗਮੁਕਤੀ — ਇਹ ਉਪਾਅ ਜ਼ਰੂਰੀ ਹੈ। ਇਸ ਲਈ ਛੇਤੀ ਤੋਂ ਛੇਤੀ ਕਰਨਾ ਚਾਹੀਦਾ ਹੈ। ਸ਼ੁੰਡੀ ਨੂੰ ਬੁਲਾ ਕੇ ਸ਼ਾਸਤਰਾਂ ਤੋਂ ਜ਼ਰੂਰੀ ਚੀਜ਼ਾਂ ਦੀ ਸੂਚੀ ਬਣਾ ਕੇ ਦੇ ਦਿੱਤੀ ਤੇ ਉਨ੍ਹਾਂ ਨੂੰ ਇਕੱਠਾ ਕਰਨ ਲਈ ਕਿਹਾ। ਹਾਕਿਮ ਦਾ ਹੁਕਮ, ਉਸ ਉੱਤੇ ਇਕ ਨਵਾਂ ਧੰਦਾ ਸਿੱਖਣਾ ਹੈ, ਇਸ ਕਾਰਣ ਦਿਨ-ਰਾਤ ਲੱਗ ਕੇ ਸ਼ੁੰਡੀ ਨੇ 'ਮ੍ਰਿਤਸੰਜੀਵਨੀ ਸੁਰਾ' ਬਣਾ ਦਿੱਤੀ। ਪਹਿਲੇ ਹੀ ਦੱਸ ਚੁੱਕਾ ਹਾਂ ਕਿ ਉਸ ਵੇਲੇ ਢੇਂਕਾਨਾਲ ਵਿਚ ਬਿੱਲੀ ਦੇ ਬਲੂੰਗੜੇ ਤੋਂ ਲੈ ਕੇ ਮਹਾਦੇਵ ਤਕ ਸਾਰੇ ਸੁਰਾ ਦੇਵੀ ਦੇ ਉਪਾਸ਼ਕ ਸਨ। ਨਵੀਂ ਖੋਜੀ ਸ਼ਾਸਤਰੀ ਸੁਰਾ ਮਿਲਣ ਤੇ ਖ਼ੁਸ਼ੀ ਨਾਲ ਝੂਮ ਉੱਠਿਆ। ਪਰ ਹਾਏ, ਇਹ ਕੀ ਹੋਇਆ ! ਰੋਗ ਤੋਂ ਮੁਕਤੀ ਤਾਂ ਦੂਰ ਦੀ ਗੱਲ ਰਹੀ ਬਵਾਸੀਰ, ਦਸਤ ਆਦਿ ਦੇ ਨਾਲ-ਨਾਲ ਕਮਜ਼ੋਰੀ ਵੀ ਬਹੁਤ ਵਧ ਗਈ। ਫਿਰ ਵੀ ਛੱਡ ਨਾ ਸਕਿਆ। ਪੀੜ ਤੋਂ ਛੁਟਕਾਰੇ ਲਈ ਪੀਂਦਾ ਰਿਹਾ। ਸ਼ਰਾਬ

ਵਿਚ ਇਕ ਅਜਿਹੀ ਆਕਰਸ਼ਣ-ਸ਼ਕਤੀ ਹੈ ਕਿ ਇਕ ਵਾਰ ਆਦਤ ਪੈ ਜਾਏ ਤਾਂ ਨਿਸ਼ਚਿਤ ਸਮੇਂ ਤੇ ਸ਼ਰਾਬ ਸ਼ਰਾਬੀ ਨੂੰ ਦੂਰ-ਦੂਰ ਤੋਂ ਆਪਣੇ ਕੋਲ ਖਿੱਚ ਲੈਂਦੀ ਹੈ।

ਉਸ ਵੇਲੇ ਜਿਵੇਂ ਸਭ ਪਾਸਿਉਂ ਮੈਨੂੰ ਮੁਸੀਬਤਾਂ ਤੇ ਬਿਪਤਾਵਾਂ ਘੇਰਦੀਆਂ ਜਾ ਰਹੀਆਂ ਸਨ। ਇਕ ਦਿਨ ਸ਼ਾਮ ਨੂੰ ਮੈਂ ਬੰਗਲੇ ਤੋਂ ਸਦਰ ਬੰਗਲੇ ਵਲ ਆ ਰਿਹਾ ਸੀ। ਵਿਚਕਾਰ ਇਕ ਛੋਟੀ-ਜਿਹੀ ਕੋਠੜੀ ਹੈ। ਮੈਂ ਉਸ ਕੋਠੜੀ ਦੇ ਅੰਦਰ ਪਹੁੰਚਿਆ ਹੀ ਸੀ ਕਿ ਸੱਜੇ ਪੈਰ ਕੋਲ ਸਰਸਰਾਹਟ ਸੁਣਾਈ ਦਿੱਤੀ। ਕਿਹੋ-ਜਿਹੀ ਆਵਾਜ਼ ਸੀ, ਜਾਣਨ ਲਈ ਮੈਂ ਥੋੜ੍ਹੀ ਦੇਰ ਲਈ ਰੁਕ ਗਿਆ। ਆਵਾਜ਼ ਨਾ ਆਈ। ਮੈਂ ਚਲਾ ਗਿਆ। ਦੋ ਦਿਨ ਬਾਅਦ ਉਸੇ ਥਾਂ ਕਿਸੇ ਵਿਅਕਤੀ ਨੇ ਇਕ ਲੰਮੇ ਮੋਟੇ ਨਾਗ ਨੂੰ ਮਾਰਿਆ।

ਉਸ ਵੇਲੇ ਮੇਰੇ ਕੋਲ ਪੈਸੇ ਦੀ ਬਹੁਤ ਹੀ ਕਮੀ ਸੀ। ਮੈਂ ਆਪਣੀ ਸੱਠ ਸਾਲ ਦੀ ਉਮਰ ਤਕ ਆਪਣੇ ਆਮਦਨ-ਖ਼ਰਚ ਆਦਿ ਦੇ ਬਾਰੇ ਵਿਚ ਸੋਚਿਆ ਹੀ ਨਹੀਂ ਸੀ। ਬਕਸੇ ਦੀ ਚਾਬੀ ਨੌਕਰ ਕੋਲ ਰਹਿੰਦੀ। ਜਮ੍ਹਾ-ਖ਼ਰਚ ਦੇ ਹਿਸਾਬ ਰੱਖਣ ਤੋਂ ਵੀ ਮੈਨੂੰ ਚਿੜ੍ਹ ਸੀ। ਸਰਕਾਰੀ ਖ਼ਜ਼ਾਨੇ ਤੋਂ ਤਨਖ਼ਾਹ ਲਿਆ ਕੇ ਨੌਕਰ ਹੀ ਖ਼ਰਚ ਕਰਦਾ ਸੀ। ਜਿਵੇ ਹੀ ਪੈਸਾ ਆਉਂਦਾ ਸੀ, ਉਵੇਂ ਹੀ ਖ਼ਰਚ ਹੋ ਜਾਂਦਾ ਸੀ। ਮੈਂ ਭਵਿੱਖ ਬਾਰੇ ਬਿਲਕੁਲ ਲਾਪਰਵਾਹ ਸੀ। ਸੋਚਦਾ ਕਿ ਇਸ ਤਰ੍ਹਾਂ ਹਮੇਸ਼ਾ ਆਮਦਨੀ ਹੁੰਦੀ ਰਹੇਗੀ। ਵਾਰ-ਵਾਰ ਪੈਸੇ ਦੀ ਕਮੀ ਦਾ ਸਾਹਮਣਾ ਕਰ ਕੇ ਵੀ ਚੇਤਨਾ ਨਹੀਂ ਜਾਗਦੀ ਸੀ।

ਢੇਂਕਾਨਾਲ ਵਿਚ ਮੇਰੀ ਪਤਨੀ ਤਨਖ਼ਾਹ ਦੇ ਰੁਪਏ ਰੱਖਦੀ ਸੀ। ਸਾਰੇ ਖ਼ਰਚਿਆਂ ਤੋਂ ਬਾਅਦ ਵੀ ਉਸਦੇ ਬਕਸੇ ਵਿਚ ਜਮ੍ਹਾ ਪੂੰਜੀ ਸੀ, ਕਰੀਬ ਇਕ ਹਜ਼ਾਰ ਰੁਪਏ। ਪਹਿਲੇ ਪੁੱਤਰ ਦੇ ਜਨਮ ਵੇਲੇ ਖੁੱਲ੍ਹੇ ਮਨ ਭੋਜ ਤੇ ਦਾਨ ਵਿਚ ਖ਼ਰਚ ਕਰ ਕੇ ਮੈਂ ਪੈਸੇ ਵਲੋਂ ਬਿਲਕੁਲ ਖ਼ਾਲੀ ਹੋ ਗਿਆ ਸੀ। ਮੇਰੀ ਪਤਨੀ ਘੱਟ ਖ਼ਰਚ ਕਰਨ ਵਾਲੀ ਸੀ। ਫ਼ਜ਼ੂਲ ਖ਼ਰਚੀ ਦੇ ਬਾਰੇ ਵਿਚ ਉਹ ਮੈਨੂੰ ਵਾਰ-ਵਾਰ ਟੋਕਦੀ। ਕਹਿੰਦੀ —'ਤੁਹਾਨੂੰ ਸਹਾਇਤਾ ਦੇਣ ਲਈ ਅੱਗੇ-ਪਿੱਛੇ ਕੋਈ ਨਹੀਂ ਹੈ। ਕਿਸੇ ਤੋਂ ਵੀ ਦੋ ਪੈਸੇ ਮਿਲਣ ਦੀ ਉਮੀਦ ਨਾ ਰੱਖੋ। ਠੀਕ ਹੈ ਈਸ਼ਵਰ ਨੇ ਸਾਨੂੰ ਬਹੁਤ ਕੁਝ ਦਿੱਤਾ ਹੋਇਆ ਹੈ। ਆਪਣੇ ਲਈ ਸਹੀ ਤਰੀਕੇ ਨਾਲ ਖ਼ਰਚ ਕਰ, ਜ਼ਰੂਰਤਮੰਦ ਗਵਾਂਢੀ ਜਾਂ ਦੁਖੀ ਗ਼ਰੀਬਾਂ ਨੂੰ ਦਾਨ ਦੇਣ ਤੋਂ ਬਾਅਦ ਜੋ ਬਚਦਾ ਹੈ, ਉਸ ਨੂੰ ਜਮ੍ਹਾ ਕਰ ਕੇ ਰੱਖਣਾ ਚਾਹੀਦਾ ਹੈ। ਨਹੀਂ ਤਾਂ ਈਸ਼ਵਰ ਨਾਰਾਜ਼ ਹੋਣਗੇ। ਖਾਣ-ਪੀਣ ਵਿਚ ਲਾਲਚ ਜਾਂ ਗ਼ਰੀਬਾਂ ਦੀ ਸਹਾਇਤਾ ਨਾ ਕਰ ਕੇ ਧਨ ਇਕੱਠਾ ਕਰਨਾ ਮਨੁੱਖ ਲਈ ਉਚਿਤ ਨਹੀਂ।" ਇਕ ਦੋ ਵਾਰ ਨਹੀਂ, ਖ਼ਰਚ ਦੇ ਬਾਰੇ ਵਿਚ ਮੇਰੀ ਲਾਪਰਵਾਹੀ ਉੱਤੇ ਉਹ ਵਾਰ-ਵਾਰ ਮੈਨੂੰ ਟੋਕਦੀ ਸੀ।

ਮੈਂ ਹੁਣ ਆਪਣੀ ਪਤਨੀ ਦੀ ਸਮਾਧ ਦੇ ਸਾਹਮਣੇ ਬੈਠ ਕੇ ਇਹ ਸਭ ਲਿਖ ਰਿਹਾ ਹਾਂ। ਉਸ ਦੇ ਕਹੇ ਉਪਦੇਸ਼ਾਂ ਦੇ ਸ਼ਬਦ ਜਿਵੇਂ ਸਮਾਧ ਵਿਚੋਂ ਆਪਣੇ ਆਪ ਨਿਕਲ ਕੇ ਆ ਰਹੇ ਹਨ ਤੇ ਮੈਂ ਲਿਖਦਾ ਜਾ ਰਿਹਾ ਹਾਂ। ਆਖ਼ਰੀ ਉਮਰ ਵਿਚ ਵਿਸ਼ਵਾਸਘਾਤਕ ਨੌਕਰਾਂ ਨੇ ਮੈਨੂੰ ਕਰਜ਼ਦਾਰ ਬਣਾ ਦਿੱਤਾ ਤਾਂ ਸੱਠ ਸਾਲ ਤੋਂ ਬਾਅਦ ਮੈਂ ਆਪ ਪਤਨੀ ਦੇ ਉਪਦੇਸ਼ਾਂ ਅਨੁਸਾਰ ਹਿਸਾਬ ਰੱਖਣ ਲੱਗ ਪਿਆ। ਤਦ ਮੈਨੂੰ ਥੋੜ੍ਹੀ ਜਿਹੀ ਰਾਹਤ ਮਹਿਸੂਸ ਹੋਈ। ਆਪਣੀ ਪਤਨੀ ਦੇ ਗਹਿਣਿਆਂ ਨੂੰ ਵੇਚ ਕੇ ਮਿਲੇ ਰੁਪਏ ਤੇ ਉਸਦੇ ਨਾਂ ਤੇ ਜਾਂ ਉਸ ਦੇ ਮਨੋਰੰਜਨ ਲਈ ਖ਼ਰੀਦੀ ਗਈ ਭੂਸੰਪਤੀ ਦੀ ਆਮਦਨੀ ਹੀ ਆਖ਼ਿਰ

ਮੇਰੇ ਕਮਜ਼ੋਰ ਤੇ ਬੇਸਹਾਰਾ ਜੀਵਨ ਦੀ ਰੱਖਿਆ ਦਾ ਇੱਕੋ ਇਕ ਸਹਾਰਾ ਬਣੀ ਸੀ ।

ਆਪਣੇ ਪ੍ਰਤੱਖ ਦੁਸ਼ਮਣਾਂ-ਰਾਜਾ ਦੇ ਬ੍ਰਾਹਮਣ-ਪੁੱਤਰ ਖ਼ਾਨਸਾਮਾਂ ਤੇ ਕਚਹਿਰੀ ਦੇ ਮੁਹਾਫ਼ਿਜ਼ ਦੇ ਨਾਂ ਇਸ ਦੇ ਪਹਿਲਾਂ ਵੀ ਲਏ ਹਨ । ਖ਼ਾਨਸਾਮਾਂ ਨੂੰ ਮੈਂ ਦੋਸਤ ਮੰਨਦਾ ਸੀ । ਕਈ ਵਾਰ ਉਸ ਨੂੰ ਆਪਣੇ ਘਰ ਲਿਆਇਆ ਵੀ ਹਾਂ । ਚੌਪੜ ਖੇਡਣ ਲਈ ਵੀ ਉਹ ਮੇਰੇ ਘਰ ਆਉਂਦਾ ਸੀ । ਸਾਬਕਾ ਕਮਿਸ਼ਨਰ ਸਾਹਬ ਦੁਆਰਾ ਨਿਯੁਕਤ ਢੇਂਕਾਨਾਲ ਰਾਜਾ ਦੇ ਇੰਜੀਨੀਅਰ ਮਿਸਟਰ ਮੈਜ ਤੇ ਓਵਰਸੀਅਰ ਨੂੰ ਕੰਮ ਤੋਂ ਹਟਾ ਦਿੱਤੇ ਜਾਣ ਤੋਂ ਬਾਅਦ ਮੈਨੂੰ ਮੁਸੀਬਤ ਵਿਚ ਪਾ ਕੇ ਮਜ਼ਾ ਲੈਣ ਦੇ ਇਰਾਦੇ ਨਾਲ ਖ਼ਾਨਸਾਮਾਂ ਤੇ ਮੁਹਾਫ਼ਿਜ਼ ਦੋਨੋਂ ਮਿਲ ਕੇ ਮੇਰੇ ਖ਼ਿਲਾਫ਼ ਕਮਿਸ਼ਨਰ ਸਾਹਬ ਦੇ ਕੋਲ ਬੇਨਾਮੀ ਦਰਖ਼ਾਸਤਾਂ ਭੇਜਣ ਲੱਗ ਪਏ । ਦਰਖ਼ਾਸਤਾਂ ਵਿਚ ਇਹ ਲਿਖਿਆ ਜਾਂਦਾ ਸੀ ਕਿ ਮੈਂ ਕਚਹਿਰੀ ਵਿਚ ਸੁਣਵਾਈ ਲਈ ਆਏ ਲੋਕਾਂ ਤੋਂ ਰਿਸ਼ਵਤ ਲੈਂਦਾ ਹਾਂ ।

ਬੇਨਾਮੀ ਦਰਖ਼ਾਸਤਾਂ ਨੂੰ ਉਂਜ ਹਾਕਿਮ ਲੋਕ ਸਵੀਕਾਰ ਨਹੀਂ ਕਰਦੇ ਸਨ, ਪਰ ਉਹ ਦਰਖ਼ਾਸਤਾਂ ਮੇਰੇ ਖ਼ਿਲਾਫ਼ ਸਨ, ਇਸ ਲਈ ਜਾਂਚ ਕਰਨ ਲਈ ਅਸਿਸਟੈਂਟ ਸੁਪਰਿੰਟੇਂਡੈਂਟ ਰਾਏ ਨੰਦ ਕਿਸ਼ੋਰ ਦਾਸ ਬਹਾਦਰ ਆਏ । ਬਿਨਾਂ ਕਿਸੇ ਪੱਖਪਾਤ ਦੇ ਜਾਂਚ ਹੋਈ ਤਾਂ ਦਰਖ਼ਾਸਤਾਂ ਦੇ ਵਿਵਰਣ ਝੂਠੇ ਪ੍ਰਮਾਣਿਤ ਹੋਏ । ਨੰਦ ਕਿਸ਼ੋਰ ਬਾਬੂ ਤੇ ਮੈਨੇਜਰ ਬਨਮਾਲੀ ਬਾਬੂ ਦੋਨਾਂ ਨੇ ਮਿਲ ਕੇ ਕਮਿਸ਼ਨਰ ਸਾਹਬ ਨੂੰ ਮੇਰੇ ਬਾਰੇ ਆਖਿਆ ਸੀ —"ਫ਼ਕੀਰਮੋਹਨ ਬਾਬੂ ਇਜ਼ ਏ ਵੈਰੀ ਆਨੈਸਟ ਮੈਨ ।" (ਫ਼ਕੀਰਮੋਹਨ ਬਾਬੂ ਬਹੁਤ ਈਮਾਨਦਾਰ ਆਦਮੀ ਹੈ) ਪਰ ਸਾਹਬ ਨੇ ਕਿਹਾ — "ਆਈ ਹੈਵ ਨੋ ਫੇਥ ਇਨ ਦ ਮੈਨ" (ਉਸ ਆਦਮੀ ਉੱਤੇ ਮੈਨੂੰ ਕੋਈ ਵਿਸ਼ਵਾਸ ਨਹੀਂ ਹੈ ।) ਕਿਉਂਕਿ ਮੈਂ ਜਾਨ ਬੀਮਜ਼ ਦੁਆਰਾ ਨਿਯੁਕਤ ਕੀਤਾ ਗਿਆ ਆਦਮੀ ਸੀ । ਬੇਨਾਮੀ ਦਰਖ਼ਾਸਤਾਂ ਦੇ ਵਿਅਰਥ ਹੋ ਜਾਣ 'ਤੇ ਇਕ ਆਦਮੀ ਆਪ ਦਰਖ਼ਾਸਤ ਲੈ ਕੇ ਕਮਿਸ਼ਨਰ ਸਾਹਬ ਦੇ ਸਾਹਮਣੇ ਹਾਜ਼ਿਰ ਹੋ ਗਿਆ । ਦੋਸ਼ ਸੀ ਕਿ ਮੈਂ ਉਸ ਤੋਂ ਸੌ ਰੁਪਇਆਂ ਦੀ ਰਿਸ਼ਵਤ ਲਈ ਹੈ । ਸਾਹਬ ਨੇ ਆਪ ਜਾਂਚ ਕੀਤੀ । ਮੈਂ ਨਿਆਂਪੂਰਣ ਉਸਦੇ ਮੁਕੱਦਮਿਆਂ ਨੂੰ ਡਿਸਮਿਸ ਕਰ ਦਿੱਤਾ ਸੀ, ਉਸੇ ਕਾਰਣ ਮੇਰੇ ਉੱਤੇ ਗੁੱਸੇ ਹੋ ਕੇ ਉਸ ਨੇ ਦਰਖ਼ਾਸਤ ਦਿੱਤੀ ਸੀ — ਇਹ ਪ੍ਰਮਾਣਿਤ ਹੋ ਗਿਆ । ਅੰਗ੍ਰੇਜ਼ ਹਾਕਿਮ ਨਿਆਂ ਕਰਨ ਵੇਲੇ ਸਹਿਜ ਹੀ ਵਿਚਲਿਤ ਨਹੀਂ ਹੁੰਦੇ । ਉਸੇ ਦਰਖ਼ਾਸਤ ਕਰਨ ਵਾਲੇ ਨੂੰ ਦਫ਼ਾ 211 ਵਿਚ ਝੂਠਾ ਇਲਜ਼ਾਮ ਲਾ ਕੇ ਮੁਕੱਦਮਾ ਦਾਇਰ ਕਰਨ ਦੇ ਜੁਰਮ ਵਿਚ ਅਪਰਾਧੀ ਠਹਿਰਾਇਆ ਗਿਆ । ਮੈਨੇਜਰ ਬਨਮਾਲੀ ਬਾਬੂ ਬਿਮਾਰ ਸਨ, ਇਸ ਲਈ ਉਨ੍ਹਾਂ ਨੇ ਛੇ ਮਹੀਨੇ ਦੀ ਛੁੱਟੀ ਲੈ ਲਈ । ਇਕ ਹੋਰ ਬਾਬੂ ਉਨ੍ਹਾਂ ਦੇ ਪ੍ਰਤੀਨਿਧ ਦੇ ਰੂਪ ਵਿਚ ਨਿਯੁਕਤ ਹੋ ਕੇ ਆਏ ।

ਸਰਕਾਰੀ ਦਫ਼ਤਰਾਂ ਦੀ ਅੰਦਰੂਨੀ ਸਥਿਤੀ ਦੇ ਬਾਰੇ ਵਿਚ ਉਨ੍ਹਾਂ ਨੂੰ ਸਭ ਪਤਾ ਸੀ । ਤਾਂ ਵੀ ਉਹ ਉੱਨਤੀ ਲਈ ਬਹੁਤ ਪ੍ਰਯਤਨਸ਼ੀਲ ਸਨ । ਉਹ ਚੰਗੀ ਤਰ੍ਹਾਂ ਜਾਣਦੇ ਸਨ ਕਿ ਜਾਨ ਬੀਮਜ਼ ਵਲੋਂ ਨਿਯੁਕਤ ਕੀਤੇ ਗਏ ਲੋਕਾਂ ਦੇ ਐਬ ਵਿਖਾਉ ਤਾਂ ਉਨ੍ਹਾਂ ਦੀ ਕਾਰਜ-ਕੁਸ਼ਲਤਾ ਸਿੱਧ ਹੋਏਗੀ ਤੇ ਉਸੇ ਤੇ ਪਦ ਉੱਨਤੀ ਦੀ ਸੰਭਾਵਨਾ ਹੈ । ਉਂਜ ਸ਼ੁਭ ਅਵਸਰ ਦਾ ਤਿਆਗ ਕਰਨਾ ਕਿਸੇ ਵੀ ਮਨੁੱਖ ਲਈ ਉਚਿਤ ਨਹੀਂ । ਉਨ੍ਹਾਂ ਨੇ ਮੇਰੇ ਦੋਸ਼ ਲੱਭਣੇ ਸ਼ੁਰੂ ਕਰ ਦਿੱਤੇ । ਮੈਨੇਜਰ ਬਾਬੂ ਹਮੇਸ਼ਾ ਮੇਰੇ ਘਰ ਆਉਂਦੇ-ਜਾਂਦੇ

ਸਨ । ਕਈ ਵਾਰ ਇਕੱਠੇ ਖਾਣਾ-ਪੀਣਾ ਹੁੰਦਾ ਸੀ । ਉਹ ਬਿਨਾਂ ਕਾਰਣ ਮੇਰੇ ਵਿਰੁੱਧ ਕੁਝ ਕਰਨਗੇ, ਇਹ ਧਾਰਣਾ ਮੇਰੇ ਮਨ ਵਿਚ ਕਿਸੇ ਤਰ੍ਹਾਂ ਵੀ ਨਹੀਂ ਆਈ ਸੀ । ਪਰ ਮੈਨੂੰ ਇਹ ਸਮਝਣਾ ਚਾਹੀਦਾ ਹੈ ਕਿ ਸਵਾਰਥ ਦੀ ਸ਼ਕਤੀ ਭਿਆਨਕ ਰੂਪ 'ਚ ਬਲਵਾਨ ਹੁੰਦੀ ਹੈ, ਦੋਸਤੀ ਜਾਂ ਨਿਆਂ ਪਸੰਦੀ ਕਦੀ ਵੀ ਉਸ ਨੂੰ ਰੋਕ ਨਹੀਂ ਸਕਦੀ । ਬਾਬੂ ਰਾਧਾ ਨਾਥ ਰਾਏ ਉਦੋਂ ਉਤਕਲ ਦੇ ਸਕੂਲ ਵਿਭਾਗ ਦੇ ਜਾਇੰਟ ਇੰਸਪੈਕਟਰ ਸਨ । ਇਕ ਦਿਨ ਪਤਾ ਨਹੀਂ ਕਿਸ ਤਰ੍ਹਾਂ ਉਨ੍ਹਾਂ ਨੇ ਮੈਨੇਜਰ ਬਾਬੂ ਦੇ ਮਨ ਦੀ ਗੱਲ ਜਾਣ ਲਈ । ਉਨ੍ਹਾਂ ਦੇ ਨਾਲ ਗੱਲਬਾਤ ਦੌਰਾਨ ਮੈਨੂੰ ਕੁਝ ਕੁਝ ਮਹਿਸੂਸ ਹੋਇਆ । ਉਸ ਵੇਲੇ ਕਿਸ ਤਰ੍ਹਾਂ ਸ਼ਿਕਾਰ ਖੇਡਿਆ ਜਾਂਦਾ ਹੈ, ਵਿਖਾਉਣ ਲਈ ਮੈਂ ਰਾਧਾਨਾਥ ਬਾਬੂ ਨੂੰ ਨਾਲ ਲੈ ਕੇ ਜੰਗਲ ਵਿਚ ਗਿਆ ।

ਇਕ ਜੰਗਲ ਵਿਚ ਘੇਰਾਉ ਹੋਇਆ । ਕੁਝ ਸਾਥੀ ਸ਼ਿਕਾਰੀ ਥਾਂ-ਥਾਂ ਘਾਟਾਂ ਉੱਤੇ ਤੈਨਾਤ ਕਰ ਦਿੱਤੇ ਗਏ । ਸ਼ੇਰ ਜਾਂ ਭਾਲੂ ਦੇ ਸ਼ਿਕਾਰ ਲਈ ਦਰਖ਼ਤਾਂ ਉੱਤੇ ਮਚਾਨ (ਮਣ੍ਹੇ) ਬਣਾ ਕੇ ਉੱਚੀ ਜਗ੍ਹਾ ਜਾਂ ਪਥਰੀਲੀ ਜਗ੍ਹਾ ਉੱਤੇ ਬੈਠਣਾ ਚਾਹੀਦਾ ਹੈ, ਜਿਥੋਂ ਸਭ ਕੁਝ ਸਾਫ਼ ਦਿਖਾਈ ਦੇਵੇ । ਦੇਵੀ ਦੀ ਕ੍ਰਿਪਾ ਨਾ ਹੋਣ ਤੇ ਉਸ ਦਿਨ ਮੈਨੂੰ ਸਹੀ ਜਗ੍ਹਾ ਨਾ ਮਿਲੀ । ਰਾਧਾਨਾਥ ਬਾਬੂ ਤੇ ਮੈਂ ਜੰਗਲ ਦੇ ਝਾੜ-ਝੁਰਮਟਾਂ ਵਿਚ ਜ਼ਮੀਨ ਉੱਤੇ ਬੈਠੇ ਰਹੇ । ਜੰਗਲ ਵਿਚ ਪਸ਼ੂਆਂ ਨੂੰ ਹੱਕਣ ਵਾਲੇ ਸਾਹਮਣੇ ਦੇ ਜੰਗਲ ਤੋਂ ਚੀਖ਼ਾਂ ਮਾਰਦੇ ਚਿੱਲਾਉਂਦੇ ਹੋਏ ਰੁੱਖਾਂ-ਬੂਟਿਆਂ ਨੂੰ ਜ਼ੋਰ-ਜ਼ੋਰ ਦੀ ਹਿਲਾਉਂਦੇ ਹੋਏ ਆਏ । ਉਦੋਂ ਇਕ ਬਹੁਤ ਹੀ ਵੱਡਾ ਸਾਰਾ ਰਿੱਛ ਲਗਭਗ ਛੇ ਹੱਥ ਦੇ ਫਾਸਲੇ ਉੱਤੇ ਅਚਾਨਕ ਨਿਕਲ ਆਇਆ । ਅਸੀਂ ਦੋਨੋਂ ਜਿਥੇ ਬੈਠੇ ਸੀ, ਠੀਕ ਉਸੇ ਰਸਤੇ ਤੋਂ ਅੱਗੇ ਨਿਕਲਣ ਦਾ ਇਰਾਦਾ ਸੀ, ਉਸ ਭਿਆਨਕ ਭਾਲੂ ਦਾ ਸਾਡੇ ਉਪਰ ਝਪਟਣ 'ਚ ਵੱਧ ਤੋਂ ਵੱਧ ਅੱਧਾ ਮਿੰਟ ਜਾਂ ਉਸ ਤੋਂ ਵੀ ਘੱਟ ਸਮਾਂ ਬਾਕੀ ਸੀ । ਭਾਲੂ ਦੀ ਆਵਾਜ਼ ਮੈਂ ਸੁਣੀ ਸੀ ਪਰ ਮੇਰੀ ਨਜ਼ਰ ਦੂਰ ਸੀ । ਭਾਲੂ ਇੰਨਾ ਨੇੜੇ ਹੋ ਸਕਦਾ ਹੈ, ਇਹ ਮੈਨੂੰ ਪਤਾ ਤਕ ਨਹੀਂ ਸੀ । ਭਾਲੂ ਨੂੰ ਦੇਖ਼ ਕੇ ਬੰਦੂਕ ਚੁੱਕੀ ਹੀ ਸੀ ਕਿ ਭਾਲੂ ਨੇ ਵੀ ਸਾਨੂੰ ਵੇਖ ਲਿਆ ਤੇ ਓਟ ਵਿਚ ਛੁਪ ਗਿਆ । ਉਸ ਵੇਲੇ ਜੋ ਸਥਿਤੀ ਸੀ, ਮੇਰਾ ਬੰਦੂਕ ਚਲਾਉਣਾ ਤੇ ਭਾਲੂ ਦਾ ਹਮਲਾ ਇਕੋ ਵਾਰ ਜਾਂ ਇਕ-ਦੋ ਮਿੰਟ ਅੱਗੇ-ਪਿੱਛੇ ਹੋਇਆ ਹੁੰਦਾ । ਉੜੀਆ ਵਿਚ 'ਰਾਧਾਨਾਥ ਗ੍ਰੰਥਾਂਵਲੀ' ਦਾ ਪ੍ਰਕਾਸ਼ਨ ਜੋ ਹੋਣਾ ਸੀ, ਉਹ ਤੁੱਛ ਭਾਲੂ ਉਸ ਵਿਚ ਕਿਵੇਂ ਵਿਘਨ ਪਾਉਂਦਾ ? ਰਾਧਾਨਾਥ ਦੇ ਪੁੰਨ ਸਦਕਾ ਇਸ ਤੁੱਛ ਲੇਖਕ ਦੀ ਵੀ ਜਾਨ ਬਚ ਗਈ ।

ਬੇਮੌਕ਼ੀ, ਅਪ੍ਰਸੰਗਿਕ ਹੋਣ ਤੇ ਵੀ ਇਥੇ ਇਕ ਹੋਰ ਦਿਨ ਦੀ ਗੱਲ ਲਿਖਾਂਗਾ । ਪਾਠਕ ਸੱਜਣੋ, ਤੁਹਾਨੂੰ ਇਸ ਪੁਸਤਕ ਵਿਚ ਕਈਆਂ ਥਾਵਾਂ ਤੇ ਅਜਿਹੇ ਬੇਮੌਕ਼ਾ ਤੇ ਅਪ੍ਰਸੰਗਿਕ ਵਿਵਰਣ ਮਿਲਣਗੇ ।

ਰੇਲ ਚਲਣ ਤੋਂ ਪਹਿਲਾਂ ਲੋਕ ਕਟਕ ਤੇ ਬਾਲੇਸ਼ਵਰ ਨੂੰ ਨਹਿਰ ਵਿਚ ਚਲਣ ਵਾਲੇ ਸਟੀਮਰ 'ਚ ਆਉਂਦੇ-ਜਾਂਦੇ ਸਨ । ਉਸ ਵੇਲੇ ਮੈਂ ਦਸ਼ਪੱਲਾ ਦਾ ਦੀਵਾਨ ਸੀ ਤੇ ਛੁੱਟੀ ਤੇ ਘਰ ਆਇਆ ਸੀ । ਰਾਧਾਨਾਥ ਬਾਬੂ ਨੇ ਪਿੰਡਾਂ ਦੇ ਦੌਰੇ ਤੋਂ ਬਾਅਦ ਆਪਣੇ ਕਾਰਜ-ਖੇਤਰ ਕਟਕ ਨੂੰ ਮੁੜਨਾ ਸੀ । ਮੇਰੀ ਛੁੱਟੀ ਦਾ ਸਮਾਂ ਵੀ ਖ਼ਤਮ ਹੋਣ ਵਾਲਾ

ਸੀ, ਇਸ਼ ਲਈ ਮੈਂ ਵੀ ਵਾਪਸ ਜਾਣਾ ਸੀ। ਇਤਫ਼ਾਕ ਨਾਲ ਬਾਲੇਸ਼ਵਰ ਦੀ ਨਦੀ ਦੇ ਸਟੀਮਰ-ਘਾਟ ਉੱਤੇ ਅਸੀਂ ਦੋਵੇਂ ਮਿਲੇ। ਕਰੀਬ ਦਸ ਵਜੇ ਸਟੀਮਰ ਤੇ ਅਸੀਂ ਕਟਕ ਲਈ ਰਵਾਨਾ ਹੋ ਗਏ। ਰਾਤ ਇਕ ਘੜੀ ਬੀਤੀ ਹੋਏਗੀ, ਸਟੀਮਰ ਨੇ ਮਤਾਈਂ ਨਦੀ ਪਾਰ ਕਰ ਕੇ ਧਾਮਰਾ ਨਦੀ ਵਿਚ ਪ੍ਰਵੇਸ਼ ਕੀਤਾ। ਉਦੋਂ ਹੀ ਬਹੁਤ ਜ਼ੋਰ ਦੀ ਵਰਖਾ ਅਤੇ ਤੂਫ਼ਾਨ ਸ਼ੁਰੂ ਹੋ ਗਿਆ।। ਘੜਿਆਮਾਲ ਨਦੀ ਦੀਆਂ ਉੱਚੀਆਂ ਉੱਚੀਆਂ ਤੂਫ਼ਾਨੀ ਛੱਲਾਂ ਦੇ ਥਪੇੜਿਆਂ ਨਾਲ ਸਾਡਾ ਛੋਟਾ ਜਿਹਾ ਸਟੀਮਰ ਅਸਥਿਰ ਹੋ ਕੇ, ਇਧਰ-ਉਧਰ ਡੋਲਣ ਲੱਗ ਪਿਆ। ਹੁਣੇ ਡੁੱਬਿਆ ਕਿ ਡੁੱਬਿਆ ਵਰਗੀ ਸਥਿਤੀ ਆ ਗਈ। ਉਸ 'ਤੇ ਸਵਾਰ ਸਾਰੇ ਆਦਮੀ ਡਰ ਨਾਲ ਘਬਰਾ ਗਏ। ਘੜਿਆਮਾਲ ਇਕ ਸੁਤੰਤਰ ਨਦੀ ਨਹੀਂ। ਬ੍ਰਾਹਮਣੀ, ਵੈਤਰਣੀ, ਸਾਲੰਦੀ, ਮਤਾਈ ਤੇ ਸਮੁੰਦਰ ਦੇ ਸੁਹਾਣੇ ਦੇ ਸੰਗਮ-ਸਥਾਨ ਦਾ ਨਾਂ ਹੈ ਘੜਿਆਮਾਲ। ਮਾਂਝੀ ਇਸ ਜਗ੍ਹਾ ਤੋਂ ਕਾਫ਼ੀ ਡਰਦੇ ਹਨ। ਉਨ੍ਹਾਂ ਵਿਚ ਇਕ ਗੱਲ ਪ੍ਰਚਲਿਤ ਹੈ — "ਜਦੋਂ ਕੀਤਾ ਘੜਿਆਮਾਲ ਪਾਰ ਤਾਂ ਸਮਝੋ ਸਭ ਨਦੀਆਂ ਪਾਰ —।" ਉਸ ਵੇਲੇ ਉਹ ਜਗ੍ਹਾ ਜਿਵੇਂ ਸਾਰੀ ਧਰਤੀ ਦੇ ਸਾਰੇ ਘੜਿਆਲਾਂ ਦਾ ਅੱਡਾ ਸੀ। ਲੋਕ ਕਹਿੰਦੇ ਸਨ —"ਮਤਾਈ ਨਦੀ ਦਾ ਕੀ ਵਿਸ਼ਵਾਸ ! ਉਸ ਵਿਚ ਬੇੜੀ ਦੀ ਦਰਾੜ ਵਿਚੋਂ ਘੜਿਆਲ ਆਦਮੀ ਨੂੰ ਖਿੱਚ ਲੈਂਦਾ ਹੈ —।" ਉਹ ਸੀ ਮਤਾਈ ਨਦੀ ਦਾ ਸੰਗਮ-ਸਥਾਨ। ਸੈਕੰਡ ਕਲਾਸ ਪੈਸੈਂਜਰ ਦੇ ਰੂਪ ਵਿਚ ਰਾਧਾਨਾਥ ਬਾਬੂ ਤੇ ਮੈਂ — ਦੋਨੋਂ ਹੀ ਸੀ, ਕੇਬਿਨ ਦੇ ਅੰਦਰ। ਹੋਰ ਕੋਈ ਨਹੀਂ ਸੀ। ਰਾਧਾਨਾਥ ਬਾਬੂ ਨੇ ਤਾਂ ਜੀਵਨ ਦੀ ਆਸ ਹੀ ਛੱਡ ਦਿੱਤੀ ਸੀ। ਉਨ੍ਹਾਂ ਦਾ ਉਸ ਵੇਲੇ ਦਾ ਸਰੂਪ ਹੁਣ ਵੀ ਮੇਰੇ ਹਿਰਦੇ ਉੱਤੇ ਸਪਸ਼ਟ ਤੌਰ ਤੇ ਅੰਕਿਤ ਹੈ। ਸਰਦੀ ਬਹੁਤ ਸੀ, ਇਸ ਲਈ ਉਨ੍ਹਾਂ ਨੇ ਧੋਤੀ ਦੇ ਪੱਲੇ ਨੂੰ ਲਪੇਟ ਕੇ ਉਪਰ ਲਿਆ ਹੋਇਆ ਸੀ। ਇਕ ਪੱਲੇ ਨਾਲ ਅਫ਼ੀਮ ਦੀ ਵੱਡੀ ਸਾਰੀ ਡਲੀ ਬੰਨ੍ਹੀ ਹੋਈ ਸੀ। ਸਤਾਰ੍ਹਾਂ-ਅਠਾਰ੍ਹਾਂ ਸਾਲ ਦੀ ਉਮਰ ਵਿਚ ਉਨ੍ਹਾਂ ਨੂੰ ਤਪਦਿਕ ਹੋਈ ਸੀ, ਤਾਂ ਡਾਕਟਰ ਵੈਦਾਂ ਨੇ ਸਾਰਾ ਜੀਵਨ ਨੇਮ ਨਾਲ ਅਫ਼ੀਮ ਖਾਣ ਦਾ ਉਪਦੇਸ਼ ਦਿੱਤਾ ਸੀ। ਰਾਧਾਨਾਥ ਬਾਬੂ ਜਿਵੇਂ ਜੀਵਨ ਦੀ ਆਸ ਤਿਆਗ ਕੇ ਨਿਰਜੀਵ ਵਾਂਗ ਸਟੀਮਰ ਡੁੱਬਣ ਦੀ ਉਡੀਕ ਕਰ ਰਹੇ ਸਨ। ਸਟੀਮਰ ਉੱਤੇ ਕਿਸੇ ਪਾਸੇ ਤੋਂ ਕਿਸੇ ਵੀ ਤਰ੍ਹਾਂ ਦੀ ਕੋਈ ਆਵਾਜ਼ ਆਉਂਦੀ ਤਾਂ ਉਹ ਘਬਰਾ ਕੇ ਉਸੇ ਪਾਸੇ ਵੇਖਣ ਲੱਗ ਪੈਂਦੇ। ਉਸੇ ਪਾਸਿਉਂ ਹੀ ਸਟੀਮਰ ਡੁੱਬ ਜਾਏ ਸ਼ਾਇਦ।-ਵਿੱਚ-ਵਿੱਚ ਭਾਵਹੀਣ ਅੱਖਾਂ ਨਾਲ ਮੈਨੂੰ ਵੇਖਦੇ। ਉਨ੍ਹਾਂ ਦਾ ਧੋਤੀ ਲਪੇਟਣਾ, ਪੱਲੇ ਵਿਚ ਅਫ਼ੀਮ ਬੰਨ੍ਹਣਾ ਦੇਖ ਕੇ ਮੈਨੂੰ ਉਸ ਵੇਲੇ ਵੀ ਹਾਸਾ ਆ ਰਿਹਾ ਸੀ। ਅਸੀਂ ਤਾਂ ਹੁਣ ਡੁੱਬਾਂਗੇ ਹੀ, ਪੱਲਾ ਲਪੇਟਣ ਦਾ ਕੀ ਫ਼ਾਇਦਾ। ਰਾਧਾਨਾਥ ਬਾਬੂ ਦਾ 'ਮਹਾਯਾਤ੍ਰਾ' ਲਿਖਣ ਦਾ ਕੰਮ ਅਧੂਰਾ ਸੀ। ਇਸ ਲਈ ਉਨ੍ਹਾਂ ਦੀ ਮਹਾਯਾਤ੍ਰਾ ਨਾ ਹੋਈ ਤੇ ਮੈਂ ਵੀ ਉਨ੍ਹਾਂ ਦੇ ਪੁੰਨ ਨਾਲ ਬਚ ਗਿਆ, ਇਹ ਲਿਖਣਾ ਵਿਅਰਥ ਹੈ।

ਸਿਰਫ਼ ਉਸ ਵਾਰ ਹੀ ਨਹੀਂ, ਕਈ ਵਾਰ ਮੈਂ ਮੌਤ-ਯਾਤਰਾ ਤੋਂ ਬਚਿਆ ਹਾਂ। ਉਸ ਦੀ ਸੂਚੀ ਇਸ ਤਰ੍ਹਾਂ ਹੈ — ਤਿੰਨ ਵਾਰ ਕਣਕਵੰਨੇ ਸੱਪ ਦੇ ਮੂੰਹ 'ਚੋਂ, ਇਕ ਵਾਰ ਭਾਲੂ ਦੇ ਹਮਲੇ ਤੋਂ, ਇਕ ਵਾਰ ਜੰਗਲੀ ਹਾਥੀ ਤੇ ਇਕ ਵਾਰ ਜੰਗਲੀ ਮੱਝਾਂ ਤੋਂ, ਇਕ ਵਾਰ ਤੀਰ, ਇਕ ਵਾਰ ਤਲਵਾਰ ਤੇ ਜ਼ਹਿਰ-ਪੀਣ ਤੋਂ ਤੇ ਦੋ ਵਾਰ ਜਹਾਜ਼ ਦੇ ਡੁੱਬਣ ਤੋਂ ਬਚਿਆ ਹਾਂ।

# ਢੇਂਕਾਨਾਲ ਵਿਚ ਅਸਿਸਟੈਂਟ ਮੈਨੇਜਰ (4)

ਹੁਣ ਦੂਜੀ ਵਾਰ ਜਹਾਜ਼ ਡੁੱਬਣ ਦੀ ਤੇ ਆਪਣੇ ਜ਼ਹਿਰ-ਪੀਣ ਦੀ ਗੱਲ ਲਿਖ ਦੇਵਾਂ। ਬੇਮੌਕਾ ਤੇ ਅਪ੍ਰਸੰਗਿਕ — ਇਹ ਦੋ ਵੱਡੇ ਨੁਕਸ ਪਾਠਕ ਇਸ ਸਾਧਾਰਣ ਪੁਸਤਕ ਵਿਚ ਥਾਂ-ਥਾਂ ਦੇਖਣਗੇ। ਇਸ ਸੰਬੰਧ ਵਿਚ ਇਸ ਤੋਂ ਪਹਿਲਾਂ ਵੀ ਮੈਂ ਕਹਿ ਚੁੱਕਾ ਹਾਂ।

ਸੰਨ 1867 ਜਾਂ 68 ਹੋਏਗਾ, ਮੈਂ ਪਹਿਲੀ ਵਾਰ ਕਲਕੱਤਾ ਜਾ ਰਿਹਾ ਸੀ। ਉਸ ਵੇਲੇ ਬਾਲੇਸ਼ਵਰ ਦੇ ਰਹਿਣ ਵਾਲਿਆਂ ਨੇ ਸਟੀਮਰ ਦਾ ਸਿਰਫ਼ ਨਾਂ ਹੀ ਸੁਣਿਆ ਹੋਇਆ ਸੀ। ਬਾਲੇਸ਼ਵਰ ਦੀਆਂ ਨਦੀਆਂ ਨੇ ਸਟੀਮਰਾਂ ਨੂੰ ਛੋਹਿਆ ਤੱਕ ਨਹੀਂ ਸੀ। ਬਾਲੇਸ਼ਵਰ ਦੇ ਰਹਿਣ ਵਾਲੇ ਵੱਡੀ ਸੜਕ ਤੋਂ ਕਲਕੱਤਾ ਆਉਂਦੇ-ਜਾਂਦੇ ਸਨ। ਬਾਲੇਸ਼ਵਰ ਤੋਂ ਕਲਕੱਤਾ ਜਾਣ ਵਿਚ ਛੇ ਦਿਨ ਲੱਗਦੇ ਸਨ। ਮੈਂ ਤੇ ਮੇਰੇ ਨਾਲ ਤਿੰਨ ਹੋਰ ਵਿਅਕਤੀ ਮਿਲ ਕੇ ਕਲਕੱਤਾ ਜਾ ਰਹੇ ਸਨ। ਜਾਂਦੇ ਸਮੇਂ ਬੈਲਗੱਡੀ ਦੇ ਧੱਕੇ-ਧੋੜੇ ਤੇ ਥਾਂ-ਥਾਂ ਸਰਾਵਾਂ ਵਿਚ ਰਸੋਈ ਬਣਾ ਕੇ ਖਾਣ ਵਾਲੀ ਗੱਲ ਅੱਖਰ ਰਹੀ ਸੀ। ਬਾਲੇਸ਼ਵਰ ਮੁੜਦੇ ਸਮੇਂ ਬਾਲੇਸ਼ਵਰ ਸ਼ਹਿਰ ਦੇ ਨਿਵਾਸੀ ਇਕ ਮਹਾਜਨ ਦੇ ਜਹਾਜ਼ ਨੂੰ ਮੁੜਦੇ ਦੇਖ ਅਸੀਂ ਲੋਕ ਵੀ ਉਸੇ ਵਿਚ ਮੁੜ ਆਏ। ਗੰਗਾ ਜੀ ਪਾਰ ਕਰ ਕੇ ਸਮੁੰਦਰ ਨੂੰ ਆਉਂਦੇ-ਆਉਂਦੇ ਤਿੰਨ ਦਿਨ ਲੱਗ ਗਏ। ਚੌਥੇ ਦਿਨ ਬੰਗੋਪ ਸਾਗਰ ਦੇ ਲਾਈਟ ਹਾਊਸ ਦੇ ਸਾਹਮਣੇ ਲੰਗਰ ਸੁੱਟ ਕੇ ਜਹਾਜ਼ ਰੁਕਿਆ। ਅੱਧੀ ਰਾਤ ਗਏ ਭਿਆਨਕ ਵਰਖਾ ਦੇ ਨਾਲ ਤੂਫ਼ਾਨ ਆਇਆ। ਦਸ-ਬਾਰ੍ਹਾਂ ਹੱਥ ਉੱਚੀਆਂ ਸਮੁੰਦਰੀ ਲਹਿਰਾਂ ਆ ਕੇ ਇੱਕ ਤਿਨਕੇ ਵਾਂਗ ਦੂਰ ਸੁੱਟ ਦੇਂਦੀਆਂ ਸਨ। ਲੰਗਰਾਂ ਨਾਲ ਜਹਾਜ਼ ਰੁਕਦਾ ਨਹੀਂ ਸੀ। ਕਦੀ-ਕਦੀ ਜਹਾਜ਼ ਲਹਿਰਾਂ ਦੇ ਉਪਰ ਦਸ-ਬਾਰ੍ਹਾਂ ਹੱਥ ਚੁੱਕਿਆ ਜਾਂਦਾ ਅਤੇ ਫਿਰ ਗਹਿਰੇ ਪਾਣੀ ਵਿਚ ਡਿੱਗ ਪੈਂਦਾ ਸੀ। ਵਾਰ-ਵਾਰ ਜਹਾਜ਼ ਉੱਤੇ ਪਾਣੀ ਚੜ੍ਹ ਆਉਂਦਾ ਸੀ। ਥੱਲੇ ਡਿਗਦਾ ਤਾਂ ਲੱਗਦਾ ਸੀ ਕਿ ਹੁਣ ਰਸਾਤਲ ਵਿਚ ਹੀ ਚਲਾ ਗਿਆ ਹੈ ਤੇ ਉਠੇਗਾ ਨਹੀਂ, ਪਰ ਦੂਜੇ ਹੀ ਪਲ ਤਾੜ ਰੁੱਖ ਜਿੰਨੀ ਉਚਾਈਂ ਦੇ ਪਾਣੀ ਉੱਤੇ ਤੈਰਨ ਲੱਗ ਪੈਂਦਾ। ਉਸ ਵੇਲੇ ਮਾਂਝੀ-ਖ਼ਲਾਸੀ, ਡਾਂਡੀਏ ਆਦਿ ਜਹਾਜ਼ ਦੇ ਕਰਮਚਾਰੀ ਜਹਾਜ਼ ਨੂੰ ਬਚਾਉਣ ਦੀ ਹਰ ਕੋਸ਼ਿਸ਼ ਤੋਂ ਨਿਰਾਸ ਹੋ ਕੇ, ਹੱਥ ਜੋੜੀ ਸਿਰਫ਼ ਉੱਚੀ ਉੱਚੀ ਪ੍ਰਾਰਥਨਾ ਕਰ ਰਹੇ ਸਨ —"ਮਾਂ ਝਾੜੇਸ਼ਵਰੀ, ਬਾਬਾ ਕਦਮ ਰਸੂਲ, ਹੇ ਖ਼ੁਆਜਾ ਪੀਰ। ਬਚਾਓ, ਬਚਾਓ," ਇਨ੍ਹਾਂ ਤੋਂ ਇਲਾਵਾ ਹੋਰ ਵੀ ਅਣਗਿਣਤ ਦੇਵੀ-ਦੇਵਤਿਆਂ ਦੇ ਨਾਂ ਲੈ ਕੇ ਚੀਖ਼ ਰਹੇ ਸਨ। ਲੱਗਦਾ ਹੈ ਉਨ੍ਹਾਂ ਨੇ ਇਹ ਸੋਚਿਆ ਹੋਵੇਗਾ ਕਿ ਸਾਰਿਆਂ ਨੂੰ ਬੁਲਾਉਣ ਤੇ ਕੋਈ ਨਾ ਕੋਈ ਤਾਂ ਆ ਕੇ ਜ਼ਰੂਰ ਬਚਾਏਗਾ। ਮੈਂ ਜਹਾਜ਼ ਉੱਤੇ ਨਿਸ਼ਚਿੰਤ ਮਨ ਨਾਲ ਖੜੇ-ਖੜੇ ਜਹਾਜ਼ ਦੀ ਗਤੀ ਤੇ ਮਾਂਝੀ-ਮੱਲਾਹਾਂ ਦੀ ਵਿਆਕੁਲ ਅਵਸਥਾ ਨੂੰ ਦੇਖ ਰਿਹਾ ਸੀ। ਸੋਚ ਰਿਹਾ ਸੀ, ਮਰਾਂ ਤਾਂ ਕਿੱਥੇ, ਕਿਸ ਤਰ੍ਹਾਂ ਜਾਵਾਂਗਾ, ਹੁਣ ਦੇਖਣਾ ਹੈ।

ਸਾਡੇ ਪਿੰਡ ਤੋਂ ਮੇਰੇ ਨਾਲ ਇਕ ਮੁੰਡਾ ਵੀ ਗਿਆ ਹੋਇਆ ਸੀ। ਉਸ ਵੇਲੇ ਮੇਰੇ ਸਾਹਮਣਿਉਂ ਉਹੀਂ ਮੁੰਡਾ ਲੰਘਿਆ। ਉਸ ਨੂੰ ਦੇਖ ਕੇ ਅਚਾਨਕ ਮੇਰਾ ਮਨ ਅਸਥਿਰ

ਹੋ ਗਿਆ। ਉਹ ਮਾਂ ਦਾ ਇਕਲੌਤਾ ਪੁੱਤਰ ਸੀ। ਕਲਕੱਤਾ ਤੋਂ ਚਲਦੇ ਸਮੇਂ ਉਸ ਨੂੰ, ਮੈਨੂੰ ਸੌਂਪ ਕੇ ਉਸ ਦੀ ਮਾਂ ਨੇ ਭੇਜਿਆ ਸੀ। ਪਰਦੇਸਾਂ ਵਿਚ ਮੁੰਡੇ ਦੀ ਰਖਵਾਲੀ ਕਰਨ ਦਾ ਵਚਨ ਮੈਂ ਉਸ ਨੂੰ ਵਾਰ-ਵਾਰ ਦਿੱਤਾ ਸੀ। ਉਹੀਂ ਗੱਲ ਯਾਦ ਆ ਗਈ। ਸੋਚਿਆ — ਹਾਏ, ਉਹ ਤਾਂ ਮਰ ਜਾਏਗਾ, ਉਸਦੀ ਮਾਂ ਸੁਣੇਗੀ ਤਾਂ ਕਿੰਨਾ ਰੋਏਗੀ ! ਅਚਾਨਕ ਪ੍ਰਭੂ ਦੀ ਕਿਰਪਾ ਨਾਲ ਤੂਫ਼ਾਨ ਬੰਦ ਹੋ ਗਿਆ। ਤੂਫ਼ਾਨ ਤੇ ਪਾਣੀ ਸਿਰਫ਼ ਹੋਰ ਇਕ ਘੰਟੇ ਲਈ ਨਾ ਥੰਮ੍ਹਦਾ ਤਾਂ ਜਹਾਜ਼ ਬਚਣ ਦੀ ਸੰਭਾਵਨਾ ਹੀ ਨਹੀਂ ਸੀ।

ਸੰਨ 1909 ਦੇ ਜੂਨ ਜਾਂ ਜੁਲਾਈ ਦਾ ਮਹੀਨਾ ਸੀ। ਇਕ ਦਿਨ ਮੇਰੇ ਢਿੱਡ ਵਿਚ ਦਰਦ ਹੋਇਆ, ਤਿੰਨ ਚਾਰ ਵਾਰ ਟੱਟੀ ਕਰਨ ਜਾਣਾ ਪਿਆ। ਮੇਰੇ ਗੁਮਾਸ਼ਤੇ ਨੇ ਸੁਣਿਆ ਸੀ ਕਿ ਅਜਿਹੀ ਸਥਿਤੀ ਵਿਚ ਗੰਧਕ ਦਾ ਘੋਲ ਪੀਣ ਨਾਲ ਸਰੀਰ ਠੀਕ ਹੋ ਜਾਂਦਾ ਹੈ। ਸਾਡੇ ਗਵਾਂਢੀ ਸਨ ਸਰਕਾਰੀ ਵਕੀਲ ਤੇ ਜ਼ਿਮੀਂਦਾਰ ਭੂਯਾਂ ਅਬਦੁਲ ਸ਼ੋਭਾਨ ਖ਼ਾਨ। ਉਨ੍ਹਾਂ ਦੇ ਘਰ ਗੰਧਕ ਦਾ ਘੋਲ ਸੀ। ਉਥੋਂ ਬਿਮਾਰ ਲੋਕ ਲਿਆ ਕਰਦੇ ਸਨ। ਬਦਹਜ਼ਮੀ ਦੇ ਕਾਰਣ ਲੱਗੀਆਂ ਟੱਟੀਆਂ ਆਉਣ ਉੱਤੇ ਉਹ ਕੰਮ ਆਉਂਦਾ ਹੈ ਤੇ ਸਰੀਰ ਸਵਸਥ ਹੋ ਜਾਂਦਾ ਹੈ। ਪਰ ਕਿਵੇਂ ਤੇ ਕਿਸ ਤਰ੍ਹਾਂ ਸੇਵਨ ਕੀਤਾ ਜਾਂਦਾ ਹੈ, ਉਸ ਗੁਮਾਸ਼ਤੇ ਨੂੰ ਪਤਾ ਨਹੀਂ ਸੀ। ਮੇਰਾ ਇਕ ਪਿਆਰਾ ਰਿਸ਼ਤੇਦਾਰ ਤੇ ਗੁਮਾਸ਼ਤਾ ਦੋਨੋਂ ਜਾ ਕੇ ਭੂਯਾਂ ਜੀ ਦੇ ਘਰੋਂ ਛਟਾਂਕ ਕੁ ਗੰਧਕ ਦਾ ਘੋਲ ਲੈ ਆਏ। ਮੈਂ ਘਰ ਦੇ ਅੰਦਰ ਬਿਸਤਰ ਉੱਤੇ ਪਏ-ਪਏ ਇਕ ਪੁਸਤਕ ਪੜ੍ਹ ਰਿਹਾ ਸੀ। ਗੁਮਾਸ਼ਤੇ ਨੇ ਆ ਕੇ ਦੱਸਿਆ, "ਤੁਸੀਂ ਇਸ ਦਵਾਈ ਨੂੰ ਅੱਖਾਂ ਬੰਦ ਕਰ ਕੇ ਪੀ ਜਾਓ। ਸਾਵਧਾਨ ਰਹਿਣਾ, ਇਹ ਦੰਦਾਂ ਨੂੰ ਨਾ ਲੱਗੇ।"

ਉਸ ਵੇਲੇ ਲਗਭਗ ਚਾਲ੍ਹੀ ਸਾਲ ਪਹਿਲਾਂ ਤੋਂ ਮੈਂ ਐਲੋਪੈਥਿਕ ਦਵਾਈਆਂ ਲੈਣੀਆਂ ਬੰਦ ਕਰ ਦਿੱਤੀਆਂ ਸਨ। ਪਰ ਉਸ ਵੇਲੇ ਗੁਮਾਸ਼ਤੇ ਨੇ ਜਿਹੜੀ ਦਵਾਈ ਲਿਆ ਕੇ ਦਿੱਤੀ, ਉਹ ਦੇਸੀ ਹੈ ਜਾਂ ਵਿਲਾਇਤੀ, ਕਿਥੋਂ ਆਈ ਹੈ ਤੇ ਕਿਸ ਨੇ ਦਿੱਤੀ ਹੈ, ਆਦਿ ਕੁਝ ਵੀ ਨਹੀਂ ਪੁੱਛਿਆ। ਪੁਸਤਕ ਵਿਚ ਮਨ ਰਮਿਆ ਹੋਇਆ ਸੀ। ਕਿਸੇ ਵੀ ਤਰ੍ਹਾਂ ਪੀ ਲਵਾਂਗਾ ਤੇ ਫਿਰ ਪੜ੍ਹਨ ਲੱਗ ਪਵਾਂਗਾ, ਇਹੀਂ ਇੱਛਾ ਸੀ। ਗੁਮਾਸ਼ਤੇ ਵਲ ਨਾ ਦੇਖ ਕੇ, ਹੱਥ ਵਧਾ ਕੇ ਦਵਾਈ ਦੀ ਪਿਆਲੀ ਲੈ ਲਈ। ਬੈਠ ਕੇ ਅੰਦਾਜ਼ਨ ਤੋਲਾ ਭਰ ਪੀ ਲਿਆ ਤੇ ਇਕਦਮ ਲੱਗਿਆ ਜਿਵੇਂ ਕੋਈ ਅੱਗ ਵਰਗੀ ਧਾਤ ਦੀ ਤਰਲ ਧਾਰਾ ਤੇਜ਼ੀ ਨਾਲ ਕਲੇਜੇ ਤਕ ਫਿਰ ਗਈ ਹੋਵੇ। ਸਾਰਾ ਸਰੀਰ ਬਲਦੀ ਅੱਗ ਵਿਚ ਸੜਦਾ ਹੋਇਆ ਲੱਗਿਆ। ਚੀਖ਼ਦਾ ਹੋਇਆ ਮੈਂ ਪਲੰਘ ਤੋਂ ਕੁੱਦ ਪਿਆ। ਜ਼ਮੀਨ ਉੱਤੇ ਡਿੱਗ ਕੇ ਛਟਪਟਾਉਣ ਲੱਗ ਪਿਆ। ਮੈਂ ਦੋ-ਇਕ ਵਾਰ ਚੀਖ਼ਿਆ ਹੋਵਾਂਗਾ ਕਿ ਆਵਾਜ਼ ਬੰਦ ਹੋ ਗਈ ਤੇ ਮੈਂ ਬੇਹੋਸ਼ ਹੋ ਗਿਆ। ਹੈਰਾਨੀ ਦੀ ਗੱਲ ਹੈ ...... ਮੈਂ ਜਿਸ ਕੋਠੜੀ ਵਿਚ ਸੁੱਤਾ ਹੋਇਆ ਸੀ ਉਸ ਤੋਂ ਇੱਕ ਕੋਠੜੀ ਛੱਡ ਕੇ, ਦੂਜੇ ਕਮਰੇ 'ਚ ਮੇਰੀ ਨੂੰਹ ਸੁੱਤੀ ਹੋਈ ਸੀ। ਐਨ ਉਸੇ ਵੇਲੇ ਅਰਧ-ਨੀਂਦਰ ਵਿਚ ਸੁਪਨਾ ਦੇਖ ਰਹੀ ਸੀ ਕਿ ਮੈਂ ਜ਼ਹਿਰ ਪੀਤਾ ਹੈ ਤੇ ਉਸਨੇ ਮੇਰੇ ਪੁੱਤਰ ਨੂੰ ਤਾਰ ਭੇਜੀ ਹੈ। ਉਸ ਵੇਲੇ ਮੇਰਾ ਪੁੱਤਰ ਬਿਹਾਰ ਵਿਚ ਅਸਿਸਟੈਂਟ ਸੈਟਲਮੈਂਟ ਅਫ਼ਸਰ ਸੀ। ਮੇਰੀ ਚੀਖ਼ ਸੁਣ ਕੇ ਨੂੰਹ ਦੌੜੀ-ਦੌੜੀ ਆਈ ਤੇ ਉਹਨੇ ਮੇਰੀ ਹਾਲਤ ਵੇਖ ਕੇ, ਪੰਜ-ਸੱਤ ਆਦਮੀਆਂ ਨੂੰ ਡਾਕਟਰ ਬੁਲਾਉਣ ਲਈ

ਭੇਜਿਆ । ਜੋ ਡਾਕਟਰ ਜਿਥੇ ਵੀ ਹੋਵੇ, ਜਿਸ ਹਾਲਤ ਵਿਚ ਵੀ ਹੋਵੇ, ਜਲਦੀ ਬੁਲਾ ਕੇ ਲਿਆਉਣ ਦਾ ਹੁਕਮ ਸੀ ਉਨ੍ਹਾਂ ਨੂੰ । ਅੱਧੇ ਘੰਟੇ ਵਿਚ ਬਾਲੇਸ਼ਵਰ ਦੇ ਸਾਰੇ ਡਾਕਟਰ ਆ ਕੇ ਹਾਜ਼ਿਰ ਹੋ ਗਏ । ਸਿਰਫ਼ ਇਕ ਬਹੁਦਰਸ਼ੀ ਅਸਿਸਟੈਂਟ ਸਰਜਨ ਇਲਾਜ ਕਰਨ ਨੂੰ ਰਿਹਾ ਤੇ ਸਾਰੇ ਡਾਕਟਰ ਆਪਣੇ ਦਰਸ਼ਨ ਦੇਣ ਦੀ ਫ਼ੀਸ ਦੇ ਰੁਪਏ ਲੈ ਕੇ ਚਲੇ ਗਏ ।

ਮੈਂ ਬਿਸਤਰ ਉੱਤੇ ਬੇਹੋਸ਼ ਪਿਆ ਸੀ । ਮੇਰਾ ਮੂੰਹ ਬੰਦ ਸੀ । ਮੂੰਹ ਖੋਲ੍ਹਣ ਵਿਚ ਵੀ ਤਕਲੀਫ਼ ਹੋ ਰਹੀ ਸੀ । ਜੀਭ ਤੋਂ ਲੈ ਕੇ ਕਲੇਜੇ ਤਕ ਜ਼ਖ਼ਮ ਹੋ ਜਾਣ ਦੀ ਗੱਲ ਡਾਕਟਰਾਂ ਨੇ ਜਾਂਚ ਕਰ ਕੇ ਦੱਸੀ । ਵਿਚ-ਵਿਚ ਢਿੱਡ ਵਿਚੋਂ ਮਾਸ ਦਾ ਟੁਕੜਾ ਤਕ ਬਾਹਰ ਨਿਕਲ ਆਉਂਦਾ ਸੀ । ਗਲੇ ਵਿਚ ਜ਼ਖ਼ਮ ਸੀ । ਛੋਟਾ-ਜਿਹਾ ਇੱਕ ਛੇਕ ਸੀ । ਡਾਕਟਰ ਦੇ ਕਹੇ ਅਨੁਸਾਰ ਸਵੇਰੇ-ਸ਼ਾਮ ਦੋ ਆਂਡਿਆਂ ਦੀ ਜ਼ਰਦੀ ਹੀ ਮੇਰੀ ਖ਼ੁਰਾਕ ਸੀ । ਪੰਦਰਾਂ ਦਿਨਾਂ ਲਈ ਉਹ ਜ਼ਰਦੀ ਹੀ ਮੇਰੇ ਲਈ ਆਹਾਰ ਤੇ ਦਵਾਈ ਸੀ । ਉਹ ਜ਼ਰਦੀ ਲੈਣੀ ਵੀ ਮੇਰੇ ਲਈ ਕਸ਼ਟਦਾਇਕ ਬਣ ਗਈ ਸੀ । ਲੈਣ ਵੇਲੇ ਤਾਂ ਪੀੜ ਹੁੰਦੀ ਹੀ ਸੀ, ਲੈਣ ਤੋਂ ਬਾਅਦ ਵੀ ਦੇਰ ਤਕ ਗਲਾ ਤੇ ਕਾਲਜਾ ਬਲਦਾ ਰਹਿੰਦਾ ਸੀ । ਨੂੰਹ ਬੜੀ ਮਿਹਨਤ ਨਾਲ ਉਹ ਜ਼ਰਦੀ ਦਿੰਦੀ ਸੀ । ਕੋਈ ਹੋਰ ਨਹੀਂ ਸੀ ਦੇ ਸਕਦਾ ।

ਜੇ ਕਦੀ ਮੈਂ ਜ਼ਰਦੀ ਨਾ ਲੈਂਦਾ ਤੇ ਨਾ ਲੈਣ ਦੀ ਜ਼ਿਦ ਕਰ ਬੈਠਦਾ ਤਾਂ ਉਹ 'ਨੂੰਹ-ਮਾਤਾ' ਡਰਾ-ਧਮਕਾ ਕੇ ਕਹਿੰਦੀ, "ਤੁਸੀਂ ਦਵਾਈ ਨਹੀਂ ਲੈ ਰਹੇ, ਮੈਂ ਡਾਕਟਰ ਬਾਬੂ ਨੂੰ ਚਿੱਠੀ ਲਿਖਾਂਗੀ ।" ਡਾਕਟਰ ਬਾਬੂ ਆ ਕੇ ਮੇਰਾ ਕੰਨ ਤਾਂ ਨਹੀਂ ਕੱਟ ਲੈਣਗੇ, ਮੈਂ ਜਾਣਦਾ ਹਾਂ, ਪਰ ਨਾ ਖਾਵਾਂਗਾ ਤਾਂ ਉਹ ਮੇਰੇ ਕੋਲ ਬੈਠੀ ਰਹੇਗੀ ਤੇ ਡਾਂਟ-ਫਟਕਾਰ ਹੀ ਕਰਦੀ ਰਹੇਗੀ । ਉਸੇ ਤੋਂ ਬਚਣ ਲਈ ਉਸ ਦੀ ਗੱਲ ਮੰਨ ਜਾਂਦਾ । ਦੋ-ਤਿੰਨ ਆਦਮੀ ਮੈਨੂੰ ਹੌਲੀ-ਹੌਲੀ ਉਠਾਉਂਦੇ ਤੇ ਮੈਂ ਉਹ ਜ਼ਰਦੀ ਬੜੀ ਤਕਲੀਫ਼ ਨਾਲ ਲੈ ਲੈਂਦਾ । ਉਸ ਵੇਲੇ ਇਕ ਹੋਰ ਬਿਪਤਾ ਪੈ ਗਈ । ਗੰਧਕ ਦਾ ਘੋਲ ਪੀਣ ਵੇਲੇ ਸ਼ਾਇਦ ਇਕ ਬੂੰਦ ਹੱਥ ਉੱਤੇ ਡਿੱਗ ਪਈ ਸੀ । ਹੱਥ ਉੱਤੇ ਅੱਧਾ ਇੰਚ ਥਾਂ ਸੜ ਕੇ ਸੁੱਜ ਗਿਆ ਸੀ ਤੇ ਉਸ ਵਿਚੋਂ ਪੀਕ ਨਿਕਲਦੀ ਸੀ । ਦੋਨੋਂ ਵੇਲੇ ਡਾਕਟਰ ਆ ਕੇ ਉਸ ਜ਼ਖ਼ਮ ਨੂੰ ਧੋ ਕੇ ਸਾਫ਼ ਕਰਦਾ ਤੇ ਉਸਦੀ ਮਲ੍ਹਮ ਪੱਟੀ ਕਰ ਜਾਂਦਾ ਸੀ ।

ਜਣਨੀ ਜਿਸ ਤਰ੍ਹਾਂ ਬੱਚੇ ਨੂੰ ਪਾਲਦੀ-ਪੋਸਦੀ ਹੈ, ਉਸੇ ਤਰ੍ਹਾਂ ਉਸ ਵੇਲੇ 'ਨੂੰਹ-ਮਾਤਾ' ਮੇਰੀ ਰੱਖਿਆ ਕਰ ਰਹੀ ਸੀ । ਮੇਰਾ ਮੂੰਹ ਬੰਦ ਸੀ, ਅੱਖਾਂ ਬੰਦ ਸਨ, ਪੇਸ਼ਾਬ ਕਰਨ ਜਾਵਾਂ ਤਾਂ ਦੋ-ਤਿੰਨ ਆਦਮੀ ਸਾਵਧਾਨੀ ਨਾਲ ਚੁੱਕ ਕੇ ਲੈ ਜਾਂਦੇ ਸਨ । ਦੋ-ਤਿੰਨ ਨੌਕਰ ਹਮੇਸ਼ਾ ਕੋਲ ਰਹਿ ਕੇ ਪੱਖੀ ਝੱਲਦੇ ਸਨ । ਪਲ ਭਰ ਲਈ ਵੀ ਜੇ ਪੱਖੀ ਝੱਲਣੀ ਬੰਦ ਹੋ ਜਾਏ ਤਾਂ ਲੱਗਦਾ ਸੀ ਜਿਵੇਂ ਸਾਰਾ ਸਰੀਰ ਜਲ ਰਿਹਾ ਹੋਵੇ । ਦੂਸਰੇ ਪਿੰਡ ਤੋਂ ਅਤੇ ਦੂਰ ਦੀਆਂ ਥਾਵਾਂ ਤੋਂ ਮੈਨੂੰ ਵੇਖਣ ਲਈ ਸੱਜਣ-ਮਿੱਤਰ ਆਏ ਹੋਏ ਸਨ । ਉਨ੍ਹਾਂ ਦੇ ਆਦਰ-ਸਤਿਕਾਰ ਲਈ ਘਰ ਵਿਚ ਕੋਈ ਨਹੀਂ ਸੀ । ਇਸ ਲਈ ਸਵੇਰ ਤੋਂ ਲੈ ਕੇ ਰਾਤ ਦੇ ਦਸ ਵਜੇ ਤਕ ਨੂੰਹ ਰਾਣੀ ਨੂੰ ਹੀ ਉਹ ਸਾਰਾ ਕੰਮ ਕਰਨਾ ਪੈਂਦਾ ਸੀ । ਵਿੱਚ-ਵਿੱਚ ਆ ਕੇ ਮੈਨੂੰ ਵੇਖ ਜਾਂਦੀ ਸੀ । ਰਾਤ ਦਸ ਵਜੇ ਤੋਂ ਬਾਅਦ

ਸਭ ਦੇ ਸੌਂ ਜਾਣ ਤੋਂ ਪਿੱਛੋਂ ਪੱਖੀ ਝੱਲਣ ਵਾਲੇ ਨੌਕਰ ਵੀ ਸੌਂ ਜਾਂਦੇ। ਕਈ ਰਾਤਾਂ ਤਕ 'ਨੂੰਹ ਮਾਤਾ' ਆਪ ਸਵੇਰ ਹੋਣ ਤਕ ਬੈਠ ਕੇ ਪੱਖੀ ਝੱਲਦੀ ਰਹਿੰਦੀ ਸੀ। ਰਾਤ ਦੇ ਆਖ਼ਰੀ ਪਹਿਰ ਵਿਚ ਨੀਂਦ ਨਾਲ ਬੋਝਲ ਸਿਰ ਕਦੀ ਕਦੀ ਜ਼ਮੀਨ ਤਕ ਝੁਕ ਆਉਂਦਾ ਸੀ। ਉਸ ਵੇਲੇ ਉਸਦੀ ਅਵਸਥਾ ਦੇਖ ਕੇ ਮਨ ਵਿਚ ਬੜਾ ਦੁੱਖ ਹੁੰਦਾ। ਪੱਖੀ ਬੰਦ ਕਰਨ ਨੂੰ ਕਹਿਣ ਦੀ ਤਾਕਤ ਮੇਰੇ ਵਿਚ ਨਹੀਂ ਸੀ। ਹੱਥ ਦੇ ਇਸ਼ਾਰੇ ਨਾਲ ਕਹਿਣ 'ਚ ਵੀ ਅਸਮਰਥ ਸੀ। ਸਿਰਫ਼ ਸੇਵਾ ਹੀ ਨਹੀਂ, ਡਾਕਟਰਾਂ ਦੀ 'ਵਿਜ਼ਿਟ' ਲਈ ਉਸਨੇ ਆਪਣੇ ਛੋਟੇ ਜਿਹੇ ਬਕਸੇ 'ਚੋਂ ਢੇਰ ਸਾਰੇ ਰੁਪਏ ਕੱਢ ਕੇ ਦਿੱਤੇ ਸਨ। ਉਸ ਵੇਲੇ ਮੈਂ ਸਿਹਤ, ਸਮਰਥਾ, ਸਰਮਾਏ-ਸਾਰੇ ਵਿਸ਼ਿਆ ਵਿਚ ਬਲਹੀਨ ਬਣ ਗਿਆ ਸੀ। ਛੋਟੇ-ਜਿਹੇ ਬੱਚੇ ਵਾਂਗ ਬਿਸਤਰ ਉੱਤੇ ਚੁਪਚਾਪ ਪਿਆ ਰਹਿੰਦਾ ਸੀ। ਉਹ ਵੀ ਬੇਹੋਸ਼। ਮੇਰਾ ਸੱਜਾ ਹੱਥ ਸੜ ਗਿਆ ਸੀ, ਇਸ ਲਈ ਉਹ ਸਾਵਧਾਨ ਹੋ ਕੇ ਹੌਲੀ-ਹੌਲੀ ਥੋੜ੍ਹਾ-ਥੋੜ੍ਹਾ ਦੁੱਧ ਪਿਲਾਂਉਂਦੀ। ਗਲੇ ਦੀ ਨਾਲੀ ਕਮਜ਼ੋਰ ਹੋ ਜਾਣ ਦੇ ਕਾਰਣ ਕਈ ਦਿਨਾਂ ਤਕ ਪੀਂਣ ਦੀ ਸ਼ਕਤੀ ਵੀ ਮੇਰੇ ਵਿਚ ਨਹੀਂ ਰਹੀ ਸੀ। ਸਿਰਫ਼ ਮੇਰੇ ਲਈ ਉਸਨੇ ਉਹ ਸਭ ਕੁਝ ਕੀਤਾ ਸੀ, ਇਹੋ ਨਹੀਂ, ਪਿੰਡ ਵਿਚ ਆਂਢ-ਗੁਆਂਢ ਦੇ ਕਿਸੇ ਬੱਚੇ, ਗ਼ਰੀਬ ਤੇ ਬੇਸਹਾਰਾ ਲੋਕਾਂ ਦੇ ਦੁੱਖ ਵੇਲੇ ਉਹ ਬਿਨ ਬੁਲਾਏ ਪਹੁੰਚ ਜਾਂਦੀ ਸੀ ਤੇ ਉਹਨਾਂ ਦੀ ਸੇਵਾ ਦਾ ਭਾਰ ਆਪਣੇ ਉੱਪਰ ਲੈ ਲੈਂਦੀ ਸੀ। ਛੋਟੀ-ਮੋਟੀ ਬਿਮਾਰੀ ਦੇ ਇਲਾਜ ਲਈ ਦਵਾਈ ਦਾ ਪ੍ਰਬੰਧ ਕਰ ਦੇਂਦੀ ਸੀ। ਬਿਮਾਰ ਦੇ ਪ੍ਰਤੀ ਉਸ ਦੇ ਮਨ ਵਿਚ ਕਿਹੋ ਜਿਹੀ ਹਮਦਰਦੀ ਸੀ, ਉਸਦੇ ਬਾਰੇ ਵਿਚ ਸਿਰਫ਼ ਇਕ ਹੋਰ ਘਟਨਾ ਮਿਸਾਲ ਦੇ ਤੌਰ ਤੇ ਦੱਸਣਾ ਚਾਹੁੰਦਾ ਹਾਂ।

ਸਾਡੀ ਇਕ ਬੁੱਢੀ ਨੌਕਰਾਣੀ ਸੀ। ਸਾਡੇ ਘਰ ਤੋਂ ਥੋੜ੍ਹੀ ਦੂਰ ਇਕ ਛੋਟੀ-ਜਿਹੀ ਝੁੱਗੀ ਵਿਚ ਪਈ ਰਹਿੰਦੀ ਸੀ। ਬਹੁਤ ਹੀ ਗ਼ਰੀਬ ਤੇ ਬੇਸਹਾਰਾ ਸੀ। ਉਸ ਨੂੰ ਕਦੀ-ਕਦੀ ਬੁਖ਼ਾਰ ਹੋ ਜਾਂਦਾ ਸੀ। ਉਸ ਵੇਲੇ ਉਸ ਨੂੰ ਹੋਸ਼ ਨਹੀਂ ਸੀ ਰਹਿੰਦੀ। ਬਿਸਤਰ ਤੇ ਪਏ-ਪਏ ਹੀ ਪੇਸ਼ਾਬ ਤੇ ਉਲਟੀ ਕਰ ਦੇਂਦੀ ਸੀ। ਤਕਲੀਫ ਵੇਲੇ ਉਸ ਨੂੰ ਵੇਖਣ ਜਾਣ ਲਈ "ਨੂੰਹ ਮਾਤਾ" ਮੇਰੀ ਆਗਿਆ ਲੈ ਕੇ ਜਾਂਦੀ ਸੀ। ਦਿਨ ਵੇਲੇ ਪਿੰਡ ਦੀ ਗਲੀ ਵਿਚ ਲੋਕ ਆਉਂਦੇ-ਜਾਂਦੇ ਰਹਿੰਦੇ ਸਨ, ਇਸ ਲਈ ਜਾਂ ਨਹੀਂ ਸੀ ਸਕਦੀ। ਪਰ ਰਾਤ ਨੌਂ ਵਜੇ ਤੋਂ ਬਾਅਦ ਗਲੀ ਦੇ ਸੁੰਨਸਾਨ ਹੋ ਜਾਣ ਤੇ ਨੌਕਰਾਣੀ ਨੂੰ ਨਾਲ ਲੈ ਕੇ ਚਲ ਪੈਂਦੀ, ਉਹ ਵੀ ਹਨੇਰੇ ਵਿਚ। ਲਾਲਟੈਣ ਲੈ ਕੇ ਰੌਸ਼ਨੀ ਵਿਚ ਚਲਣ ਤੋਂ ਸ਼ਰਮਾਉਂਦੀ ਸੀ। ਰੋਗਣ ਕੋਲ ਪਹੁੰਚ ਕੇ ਉਲਟੀ-ਪੇਸ਼ਾਬ ਨਾਲ ਭਿੱਜੇ ਕੱਪੜੇ ਲਾਹ ਕੇ ਸਾਫ਼ ਕੱਪੜੇ ਪਹਿਨਾਉਂਦੀ, ਘਰ ਨੂੰ ਥਾਂ-ਥਾਂ ਤੋਂ ਸਾਫ਼ ਕਰ ਕੇ ਗੋਹੇ ਨਾਲ ਲਿੱਪ ਦੇਂਦੀ, ਚੰਗਾ ਬਿਸਤਰ ਵਿਛਾ ਦੇਂਦੀ। ਇਹ ਸਾਰੇ ਕੰਮ ਉਹ ਆਪ ਕਰਦੀ ਸੀ। ਦਾਸੀ ਨੂੰ ਕਹੇ ਤਾਂ ਉਹ ਨੱਕ-ਮੂੰਹ ਚੜ੍ਹਾਏਗੀ, ਇਸ ਲਈ ਉਸ ਨੂੰ ਇਸ ਸਭ ਕੁਝ ਕਰਨ ਲਈ ਨਹੀਂ ਸੀ ਕਹਿੰਦੀ। ਅਫ਼ੀਮ, ਚਾਹ, ਸਾਬੂਦਾਨਾ ਆਦਿ ਬਣਾ ਕੇ ਘਰੋਂ ਲੈ ਜਾਂਦੀ। ਉਸ ਨੂੰ ਆਰਾਮ ਨਾਲ ਸੌਣ ਉੱਤੇ ਆਹਾਰ ਤੇ ਦਵਾਈ ਦੇ ਕੇ ਪਿਆਰ ਨਾਲ ਉਸ ਦੇ ਹੱਥ-ਪੈਰ ਸਹਿਲਾ ਕੇ, ਦਿਲਾਸਾ ਦੇ ਕੇ ਮੁੜਨ ਤਕ ਦੋ ਘੰਟਿਆਂ ਤੋਂ ਵੱਧ ਸਮਾਂ ਬੀਤ ਜਾਂਦਾ। ਸਿਰਫ਼ ਉਹੀਂ ਇੱਕ ਗ਼ਰੀਬ ਵਿਧਵਾ ਨਹੀਂ, ਉਸ ਵਰਗੀਆਂ ਕਿੰਨੀਆਂ

ਹੀ ਵਿਧਵਾਵਾਂ ਦੀ ਉਹ ਸਹਾਇਤਾ ਕਰਦੀ ਸੀ।

ਸਭ ਦੇ ਸਾਹਮਣੇ ਆਪਣੀ ਨੂੰਹ ਦੇ ਗੁਣਾਂ ਦਾ ਬਿਆਨ ਕਰਨਾ ਨਿਸ਼ਚਿਤ ਤੌਰ ਤੇ ਚੰਗੀ ਗੱਲ ਨਹੀਂ। ਪਰ ਉਹ ਉਚ ਕੁੱਲ ਦੀ ਕੁੜੀ ਗੁਣਾਂ ਵਿਚ ਇੰਨੀ ਸੰਪਨ ਹੈ ਕਿ ਉਸਦੇ ਬਾਰੇ ਵਿਚ ਇੱਕ-ਦੋ ਗੱਲਾਂ ਦੱਸੇ ਬਿਨਾਂ ਰਿਹਾ ਨਹੀਂ ਜਾਂਦਾ। ਉਂਜ ਉਹ ਕੋਈ ਖ਼ਾਸ ਪੜ੍ਹੀ-ਲਿਖੀ ਨਹੀਂ ਸੀ। ਕਲਕੱਤਾ ਦੇ ਬੇਥੁਨ ਸਕੂਲ ਤੋਂ ਐਂਟ੍ਰੈਂਸ ਪਾਸ, ਉਸੇ ਦੇ ਮੁਤਾਬਿਕ ਸੰਸਕ੍ਰਿਤ ਤੇ ਬੰਗਲਾ ਭਾਸ਼ਾ ਵਿਚ ਸਿੱਖਿਅਤ ਸੀ ਤੇ ਮੇਰੇ ਘਰ ਆ ਕੇ ਉੜੀਆ ਵੀ ਸਿੱਖ ਗਈ ਸੀ। ਸੰਗੀਤ ਵਿਚ ਹਾਰਮੋਨੀਅਮ ਵਜਾਉਣ ਵਿਚ, ਸਿਲਾਈ-ਕਢਾਈ ਦੇ ਕੰਮ ਵਿਚ ਖ਼ਾਸ ਤੌਰ ਤੇ ਨਿਪੁੰਨ ਸੀ। ਕਈ ਤਰ੍ਹਾਂ ਦੀਆਂ ਖਾਣ ਦੀਆਂ ਚੀਜ਼ਾਂ, ਵਿਸ਼ੇਸ਼ ਕਰਕੇ ਮਿਠਾਈਆਂ ਬਣਾਉਣ ਵਿਚ ਮਾਹਿਰ ਸੀ। ਸ਼ਿਲਪ-ਕਾਰਜ ਵਿਚ ਪ੍ਰਵੀਨਤਾ ਕਾਰਣ ਕਈ ਪ੍ਰਦਰਸ਼ਨੀਆਂ ਵਿਚ ਉਸ ਨੂੰ ਪ੍ਰਮਾਣ-ਪੱਤਰ ਅਤੇ ਤਮਗੇ ਮਿਲੇ ਸਨ। ਜਿਹਨਾਂ ਸਾਰੇ ਗੁਣਾਂ ਕਾਰਨ ਬਹੂਆਂ ਆਦਰਯੋਗ ਅਤੇ ਬੰਸ-ਸ਼ੋਭਾ ਮੰਨੀਆਂ ਜਾਂਦੀਆਂ ਹਨ, ਉਨ੍ਹਾਂ ਦਾ ਉਸ ਵਿਚ ਅਭਾਵ ਨਹੀਂ ਸੀ। ਘਰ ਦੇ ਸਾਰਿਆਂ ਇਥੋਂ ਤਕ ਕਿ ਨੌਕਰਾਂ-ਚਾਕਰਾਂ ਦੇ ਉੱਠਣ ਤੋਂ ਪਹਿਲਾਂ ਉਹ ਜਾਗ ਜਾਂਦੀ ਤੇ ਘਰ-ਵਿਹੜਾ ਬੁਹਾਰ ਕੇ ਸਵੇਰ ਦਾ ਸਾਰਾ ਕੰਮ ਖ਼ੁਦ ਕਰ ਲੈਂਦੀ ਸੀ। ਰੋਜ਼ ਬ੍ਰਹਮ ਮਹੂਰਤ ਵਿਚ ਮੈਂ ਜਾਗ ਪੈਂਦਾ ਸੀ, ਇਹ ਮੇਰੀ ਆਦਤ ਸੀ। ਪਰ ਮੇਰੇ ਉੱਠਣ ਤੋਂ ਪਹਿਲਾਂ 'ਨੂੰਹ ਮਾਤਾ' ਨੇ ਬਿਸਤਰ ਛੱਡ ਕੇ ਸਾਰਾ ਕੰਮ ਨਾ ਕਰ ਲਿਆ ਹੋਵੇ, ਅਜਿਹਾ ਮੈਂ ਕਦੀ ਵੀ ਨਹੀਂ ਵੇਖਿਆ ਸੀ।

ਬਿਸਤਰ ਛੱਡ ਕੇ ਰਾਤ ਦੇ ਦਸ ਵਜੇ ਤਕ ਸਾਰੇ ਕੰਮਾਂ ਵਿਚ ਅਥੱਕ ਲੱਗੇ ਰਹਿਣ ਦੀ ਉਸ ਦੀ ਆਦਤ ਸੀ। ਰਸੋਈਏ ਤੇ ਨੌਕਰ-ਨੌਕਰਾਣੀ ਦੇ ਹੁੰਦਿਆਂ ਵੀ ਉਹ ਹਮੇਸ਼ਾ ਆਪ ਹੀ ਰਸੋਈ ਘਰ ਵਿਚ ਦੇਖ-ਭਾਲ ਕਰਦੀ ਸੀ। ਦੁਪਹਿਰ ਦਾ ਵੇਲਾ ਮਸ਼ੀਨ ਨਾਲ ਸਿਲਾਈ-ਕਢਾਈ ਵਿਚ ਬੀਤਦਾ। ਸ਼ਾਮ ਦਾ ਸਮਾਂ ਪੂਜਾ-ਪਾਠ, ਪੁਸਤਕ-ਪਾਠ ਤੇ ਸੰਗੀਤ-ਚਰਚਾ ਵਿਚ ਬੀਤ ਜਾਂਦਾ।

ਪਿੰਡ ਦੇ ਬਹੁਤ ਹੀ ਸਾਧਾਰਣ ਘਰਾਂ ਦੀਆਂ ਔਰਤਾਂ ਦੇ ਪ੍ਰਤੀ ਵੀ ਯੋਗ ਸਨਮਾਨ-ਪ੍ਰਦਸ਼ਨ ਤੇ ਉਨ੍ਹਾਂ ਨਾਲ ਨਿਮਰ ਭਾਵ ਨਾਲ ਗੱਲ-ਬਾਤ ਕਰਦੀ ਸੀ। ਨਾਂ ਵਾਂਗ ਚਰਿੱਤਰ ਵੀ ਪ੍ਰਭਾਵਮਈ ਸੀ। ਉਸਦੇ ਪਿਤਾ ਇਕ ਨਿਸ਼ਠਾਵਾਨ ਬ੍ਰਾਹਮਣ ਤੇ ਪੂਰਵ ਬੰਗਾਲ ਵਿਚ ਰਿਸ਼ੀਤੁਲ ਸਨਮਾਨਿਤ ਵਿਅਕਤੀ ਸਨ।

ਰੋਜ਼ ਸਵੇਰੇ-ਸ਼ਾਮ ਅਸਿਸਟੈਂਟ-ਸਰਜਨ ਆ ਕੇ ਬਿਮਾਰੀ ਦੀ ਹਾਲਤ ਵੇਖ ਜਾਂਦੇ। ਹਰ ਵਾਰ 'ਵਿਜ਼ਿਟ ਦੇ ਰੁਪਏ 'ਨੂੰਹ ਮਾਤਾ' ਦੇ ਬਕਸੇ 'ਚੋਂ ਨਿਕਲਦੇ। ਹਰ ਵਾਰ ਜਾਂਚ ਕਰਦੇ ਵੇਲੇ ਮੌਜੂਦ ਆਪਣੇ ਬੰਦੇ ਡਾਕਟਰ ਦੇ ਮੂੰਹ ਵਲ ਤੱਕਦੇ ਰਹਿੰਦੇ। ਪਰ ਡਾਕਟਰ ਦੇ ਨਿਰਾਸ਼ਾ ਭਰੇ ਭਾਵ ਤੇ ਸੁੱਕੇ ਚਿਹਰੇ ਨੂੰ ਵੇਖ ਕੇ ਕੋਈ ਕੁਝ ਪੁੱਛਣ ਦਾ ਸਾਹਸ ਨਾ ਕਰਦਾ। ਮੈਂ ਵੀ ਖ਼ੁਦ ਉਨ੍ਹਾਂ ਨੂੰ ਦੇਖ ਕੇ ਸਭ ਸਮਝ ਲੈਂਦਾ। ਸੱਤ-ਅੱਠ ਦਿਨਾਂ ਬਾਅਦ ਮੇਰੀ ਮੌਤ ਜ਼ਰੂਰ ਹੋ ਜਾਵੇਗੀ। ਇਹ ਯਾਤਰਾ ਨਿਸ਼ਚਿਤ ਹੈ, ਇਹ ਮੈਂ ਜਾਣ ਲਿਆ ਸੀ। ਉਸ ਸਮੇ ਇਕ ਦਿਨ ਸ਼ਾਮ ਨੂੰ ਬਾਲੇਸ਼ਵਰ ਦੇ ਜ਼ਿਮੀਂਦਾਰ ਬਾਬੂ ਭਗਵਾਨ ਚੰਦਰ ਦਾਸ ਤੇ ਕੁੱਝ ਮਿੱਤਰ ਮੈਨੂੰ ਵੇਖਣ ਆਏ ਸਨ। ਉਹ ਸਭ ਮੈਨੂੰ ਘੇਰ ਕੇ ਬੈਠੇ ਸਨ। ਉਦੋਂ ਮੈਂ ਮਨ ਹੀ ਮਨ ਸੋਚਣ ਲੱਗਾ ਕਿ ਮੇਰੀ ਮੌਤ ਤੋਂ ਬਾਅਦ

ਪੁਲਿਸ ਆ ਕੇ ਉਨ੍ਹਾਂ ਲੋਕਾਂ ਨੂੰ ਤੰਗ ਕਰੇਗੀ ਜਿਨ੍ਹਾਂ ਨੇ ਮੈਨੂੰ ਜ਼ਾਹਰ ਲਿਆ ਕੇ ਦਿੱਤਾ। ਭਵਿੱਖ ਵਿਚ ਉਨ੍ਹਾਂ ਦੀ ਕੀ ਹਾਲਤ ਹੋਏਗੀ, ਉਸ ਦੀ ਕਲਪਨਾ ਕਰ ਕੇ ਮੇਰੇ ਮਨ ਨੂੰ ਬੜਾ ਦੁੱਖ ਹੋਇਆ। ਮੇਰੇ ਬਿਸਤਰ ਦੇ ਨਜ਼ਦੀਕ ਕਾਗ਼ਜ਼-ਪੈਂਸਿਲ ਪਏ ਹੋਏ ਸਨ। ਮੈਂ ਕੁਝ ਕਹਿਣਾ ਚਾਹੁੰਦਾ ਤਾਂ ਲਿਖ ਕੇ ਦੱਸ ਦੇਂਦਾ ਸੀ। ਇਕ-ਇਕ ਅੱਖਰ ਲਿਖਣ ਵਿਚ ਵੀ ਕਸ਼ਟ ਹੁੰਦਾ ਸੀ।

ਉਦੋਂ ਮੌਜੂਦ ਭਗਵਾਨ ਬਾਬੂ ਤੇ ਹੋਰ ਕੁਝ ਮਿੱਤਰਾਂ ਦੇ ਨਾਂ ਲਿਖ ਕੇ ਉਸਦੇ ਥੱਲੇ ਵੱਡੇ-ਵੱਡੇ ਅੱਖਰਾਂ ਵਿਚ ਲਿਖ ਦਿੱਤਾ ਸੀ ਮੇਰੀ ਮੌਤ ਲਈ ਕੋਈ ਜ਼ਿੰਮੇਵਾਰ ਨਹੀਂ, ਇਹ ਇੱਕ ਅਚਨਚੇਤੀ ਘਟਨਾ ਹੈ। ਇਹ ਲਿਖ ਕੇ ਮਨ ਨੂੰ ਥੋੜ੍ਹੀ ਜਿਹੀ ਸ਼ਾਂਤੀ ਮਿਲੀ। ਸੋਚਿਆ, ਮਰਨ ਵਾਲੇ ਵਿਅਕਤੀ ਦਾ ਲਿਖਿਆ ਅਦਾਲਤ ਵਿਚ ਵੀ ਪਰਵਾਨ ਹੋਏਗਾ। ਮੈ ਮੌਤ ਲਈ ਤਿਆਰ ਸੀ, ਪਰ ਕਦੀ ਕਦੀ ਪੀੜ ਅਸਹਿ ਬਣ ਜਾਂਦੀ ਤਾਂ :

"ਮਾਤਰਾ ਸ਼ਪਰਸਾਸਤੂ ਕੌਂਤੇਏ
ਸ਼ੀਤੋਸ਼ਣ ਸੁਖ ਦੁਖਦਾ।
ਆਗਮਾ ਪਾਇਨੋ ਨਿਤੈਂ;
ਤਾਂਤਿਤਿਕਸ਼ਸਵ ਭਾਰਤ।"

ਗੀਤਾ ਦੇ ਇਸ ਸ਼ਲੋਕ ਦਾ ਪਾਠ ਮਨ ਹੀ ਮਨ ਬਾਰ-ਬਾਰ ਕਰ ਕੇ ਧੀਰਜ ਰੱਖਦਾ। ਉਸ ਨਾਲ ਮਨ ਵਿਚ ਭਾਵਨਾਵਾਂ ਜਾਗ੍ਰਿਤ ਹੁੰਦੀਆਂ ਕਿ ਬਿਮਾਰੀ ਆਈ ਹੈ ਚਲੀ ਜਾਏਗੀ, ਪਰ ਧੀਰਜ ਜ਼ਰੂਰੀ ਹੈ।

ਪੰਦਰਾਂ ਦਿਨਾਂ ਤੋਂ ਬਾਅਦ ਡਾਕਟਰ ਨੇ ਆਨੰਦਿਤ ਹੋ ਕੇ ਕਿਹਾ —"ਹੁਣ ਹੋਰ ਚਿੰਤਾ ਦੀ ਕੋਈ ਗੱਲ ਨਹੀਂ। ਮੇਰੇ ਆਉਣ ਦੀ ਕੋਈ ਲੋੜ ਹੀ ਨਹੀਂ ਰਹੀ।" ਡਾਕਟਰ ਨੇ ਆਉਣਾ ਛੱਡ ਦਿੱਤਾ, ਪਰ ਮੈਨੂੰ ਬਿਸਤਰ ਛੱਡਦੇ-ਛੱਡਦੇ ਦੋ ਮਹੀਨੇ ਹੋਰ ਲੱਗ ਗਏ। ਡਾਕਟਰ ਨੇ ਛੱਡ ਦਿੱਤਾ, ਪਰ ਨੂੰਹ ਨੇ ਨਾ ਛੱਡਿਆ। ਇਕ ਚਮਚੇ ਨਾਲ ਹੌਲੀ-ਹੌਲੀ ਦੁੱਧ ਪਿਲਾ ਦੇਂਦੀ। ਕਾਫ਼ੀ ਦਿਨਾਂ ਬਾਅਦ ਰੋਟੀ-ਮਿਲਿਆ ਦੁੱਧ ਤੇ ਮਹੀਨੇ ਤੋਂ ਬਾਅਦ ਅੰਨ ਨੂੰ ਛੋਹਿਆ ਸੀ।

ਆਪਣੇ ਜੀਵਨ ਵਿਚ ਬਿਪਤਾਵਾਂ ਦੀਆਂ ਪ੍ਰਮੁੱਖ ਘਟਨਾਵਾਂ ਨੂੰ ਇਕੱਠੇ ਲਿਖ ਦੇਣ ਦੀ ਚਾਹ ਨਾਲ ਬਾਅਦ ਦੀਆਂ ਕੁੱਝ ਘਟਨਾਵਾਂ ਦਾ ਜ਼ਿਕਰ ਹੁਣ ਕਰ ਦਿੱਤਾ ਹੈ। ਹੁਣ ਮੈਂ ਜੀਵਨ ਦੇ ਜਿਸ ਸਮੇਂ ਦੀਆਂ ਗੱਲਾਂ ਲਿਖ ਰਿਹਾ ਹਾਂ, ਉਸ ਤੋਂ ਕਾਫ਼ੀ ਬਾਅਦ ਵਿਚ ਇਹ ਘਟਨਾਵਾਂ ਵਾਪਰੀਆਂ ਸਨ।

ਢੇਂਕਾਨਾਲ ਵਿਚ ਮੇਰਾ ਦੂਜਾ ਪੁੱਤਰ ਜੰਮਿਆ। ਰਾਮਾਇਣ ਦੀ ਰਚਨਾ ਪਹਿਲਾਂ ਵਾਂਗ ਹੀ ਚਲ ਰਹੀ ਸੀ। ਬਿਮਾਰੀ ਹੌਲੀ-ਹੌਲੀ ਵਧਦੀ ਜਾ ਰਹੀ ਸੀ। ਰਾਤ-ਦਿਨ ਬਿਸਤਰ 'ਤੇ ਪਿਆ ਰਹਿੰਦਾ ਸੀ। ਪਰਛਾਵੇਂ ਵਾਂਗ ਪਤਨੀ ਮੇਰੇ ਕੋਲ ਬੈਠੀ ਰਹਿੰਦੀ ਸੀ ਤੇ ਮੇਰੇ ਸਰੀਰ ਨੂੰ ਦਬਾਉਂਦੀ ਰਹਿੰਦੀ ਸੀ। ਕਾਫ਼ੀ ਔਖ ਨਾਲ ਉੱਠ ਕੇ ਥੋੜ੍ਹੀ ਦੇਰ ਲਈ ਕਚਹਿਰੀ ਜਾਂਦਾ ਸੀ। ਕਿਸੇ ਤਰ੍ਹਾਂ ਕੰਮ ਕਰ ਕੇ ਆ ਜਾਂਦਾ। ਉਸ ਸਮੇਂ ਮੈਨੇਜਰ ਬਾਬੂ ਨਾਲ ਕਈ ਤਰ੍ਹਾਂ ਦਾ ਅਕਾਰਣ ਤੇ ਖ਼ੁਸ਼ਕ ਪੱਤਰ-ਵਿਹਾਰ ਚਾਲੂ ਹੋ ਗਿਆ। ਮੈਨੇਜਰ ਬਾਬੂ

ਪਹਿਲਾਂ ਦੀ ਅਪਣੱਤ ਭੁੱਲ ਕੇ ਸਪਸ਼ਟ ਤੌਰ 'ਤੇ ਵਿਰੋਧ ਕਰਨ ਲੱਗ ਪਏ ਸਨ। ਮੈਨੂੰ ਕਿਸੇ ਤਰ੍ਹਾਂ ਬਦਨਾਮ ਕਰ ਕੇ ਆਪਣੀ ਤਰੱਕੀ ਕਰਾਉਣਾ ਹੀ ਉਦੋਂ ਉਨ੍ਹਾਂ ਦਾ ਲਕਸ਼ ਸੀ।

ਮੈਂ ਉਮਰ-ਭਰ ਦੇ ਕਾਰਜ-ਕਾਰਣ ਸੰਬੰਧ ਅਤੇ ਘਟਨਾ-ਪਰੰਪਰਾ ਦੀ ਉਤਪਤੀ ਦੀ ਸਮੀਖਿਆ ਕਰਕੇ, ਇਸ ਨਿਰਣੇ ਤੇ ਪਹੁੰਚਿਆ ਹਾਂ ਕਿ ਮਨੁੱਖ ਅਸਲ ਵਿਚ ਕਿਸੇ ਦਾ ਮਿੱਤਰ ਜਾਂ ਦੁਸ਼ਮਣ ਨਹੀਂ। ਸਵਾਰਥ ਤੇ ਸਥਿਤੀਆਂ ਦੇ ਪ੍ਰਭਾਵ ਨਾਲ ਆਦਮੀ ਬਦਲਦਾ ਰਹਿੰਦਾ ਹੈ। ਇਹ ਵੀ ਇਕ ਰਹੱਸਮਈ ਵਿਸ਼ਾ ਹੈ ਕਿ ਕਿਸੇ ਅਦਿੱਖ ਤੇ ਅਗੰਮੀ ਹੱਥਾਂ ਦੁਆਰਾ ਮਨੁੱਖ ਦਾ ਭਾਗ-ਚੱਕਰ ਚਲਦਾ ਹੈ। ਮਨੁੱਖ ਉਸਦੇ ਸਾਹਮਣੇ ਹਾਰ ਜਾਂਦਾ ਹੈ। ਇਕ ਹੋਰ ਗੱਲ — ਧਰਤੀ ਰੰਗਭੂਮੀ ਹੈ ਤੇ ਮਨੁੱਖ ਹੈ ਅਭਿਨੇਤਾ। ਸੂਤਰਧਾਰ ਪਿੱਛੇ ਰਹਿ ਕੇ ਵੱਖ-ਵੱਖ ਮਨੁੱਖਾਂ ਤੋਂ ਵੱਖ-ਵੱਖ ਅਭਿਨੈ ਕਰਵਾ ਰਿਹਾ ਹੈ। ਇਨ੍ਹਾਂ ਸਾਰੇ ਵਿਸ਼ਿਆਂ ਉੱਤੇ ਵਿਚਾਰ ਕਰ ਕੇ ਮੈਂ ਇਹੀ ਸਿੱਟਾ ਕੱਢਿਆ ਹੈ ਕਿ ਵੈਰੀ ਮੰਨ ਕੇ ਕਿਸੇ ਨਾਲ ਘ੍ਰਿਣਾ ਕਰਨੀ ਜਾਂ ਉਸ ਦੇ ਪ੍ਰਤੀ ਹਿੰਸਾ ਵਰਤਣੀ ਸਾਡੇ ਲਈ ਕਦੀ ਵੀ ਤਰਕਪੂਰਣ ਗੱਲ ਨਹੀਂ ਹੋ ਸਕਦੀ। ਹਰ ਥਾਂ, ਹਰ ਵੇਲੇ ਨਿਆਂ ਦੇ ਉਪਾਅ ਨਾਲ ਆਪਣੀ ਆਤਮ-ਰੱਖਿਆ ਕਰਨੀ ਹੀ ਮਾਨਵ ਦਾ ਕਰਤੱਵ ਹੈ।

ਮੇਰੀ ਪੀੜ ਦਿਨੋ ਦਿਨ ਵਧਦੀ ਗਈ। ਮੈਂ ਹੌਲੀ-ਹੌਲੀ ਕੰਮ ਕਰਨ ਦੇ ਅਸਮਰਥ ਹੋ ਗਿਆ। ਛੇ ਮਹੀਨਿਆਂ ਦੀ ਛੁੱਟੀ ਲੈ ਕੇ ਬਾਲੇਸ਼ਵਰ ਆ ਗਿਆ। ਮੇਰੀ ਇਸ ਮਾੜੀ ਹਾਲਤ ਵਿਚ ਵੀ ਮੈਨੇਜਰ ਬਾਬੂ ਮੇਰਾ ਬੁਰਾ ਕਰਨ ਦੀ ਚਿੰਤਾ ਵਿਚ ਲੱਗੇ ਹੋਏ ਸਨ। ਮੇਰੀ ਗ਼ੈਰਹਾਜ਼ਰੀ ਵੇਲੇ ਉਨ੍ਹਾਂ ਨੂੰ ਇਕ ਚੰਗਾ ਮੌਕਾ ਮਿਲ ਗਿਆ। ਮੇਰੇ ਇਕ ਭਿਆਨਕ ਅਪਰਾਧ ਉੱਤੇ ਉਨ੍ਹਾਂ ਦੀ ਨਜ਼ਰ ਪਈ।

ਪਹਿਲੇ ਬਊਲਪੁਰ ਪਿੰਡ ਦੇ ਨਾਲੇ ਉੱਤੇ ਪੁਲ ਸੀ। ਉਸ ਉੱਤੇ ਪੂਰਾ ਅਧਿਕਾਰ ਦੇ ਇੱਕ ਮੁਕੱਦਮੇ ਦਾ ਮੈਂ ਫ਼ੈਸਲਾ ਕੀਤਾ ਸੀ। ਉਸ ਮੁਕੱਦਮੇ ਦੀ ਅਪੀਲ ਹੋਈ। ਉੱਪਰਲੀ ਅਦਾਲਤ ਨੂੰ ਫ਼ਾਈਲ ਭੇਜਦੇ ਹੋਏ ਨਿਰਣੈ-ਫ਼ਰਦ ਉੱਤੇ ਝੱਟਪਟ ਲਿਖਣ ਕਾਰਣ ਕਾਂਟ-ਛਾਂਟ ਹੋਈ, ਜਿਸ ਕਰਕੇ ਮੈਂ ਉਸ ਫ਼ਰਦ ਨੂੰ ਪਾੜ ਸੁੱਟਿਆ ਤੇ ਇਕ ਨਵੀਂ ਫ਼ਰਦ ਉੱਤੇ ਸਾਫ਼ ਅੱਖਰਾਂ ਵਿਚ ਲਿਖ ਦਿੱਤਾ ਸੀ। ਲੇਖ ਉਂਜ ਦਾ ਹੀ ਸੀ। ਕਿਧਰੇ ਵੀ ਬਦਲਿਆ ਨਹੀਂ ਸੀ। ਜੋ ਕੁਝ ਪਹਿਲਾਂ ਲਿਖਿਆ ਹੋਇਆ ਸੀ, ਉਸੇ ਦੀ ਨਕਲ-ਮਾਤਰ ਸੀ।

ਮੈਂ ਮੁਕੱਦਮਿਆਂ ਦਾ ਫ਼ੈਸਲਾ ਕਰ ਕੇ ਨਿਰਣਾ ਕਾਫੀ ਦਿਨ ਬਾਅਦ ਲਿਖਦਾ ਸੀ। ਮੌਕੇ ਨੂੰ ਦੇਖੇ ਬਿਨਾਂ ਹੀ ਜ਼ਮੀਨ ਦੀ ਜਾਂਚ ਕਰਨ ਦੀ ਗੱਲ ਲਿਖ ਦੇਂਦਾ ਸੀ। ਇਨ੍ਹਾਂ ਦੋ ਮੁਖ ਦੋਸ਼ਾਂ ਦੀ ਸੂਚਨਾ ਦੇ ਕੇ ਮੈਨੇਜਰ ਨੇ ਸੁਪਰਿੰਟੇਂਡੈਂਟ ਸਾਹਬ ਦੇ ਦਫਤਰ ਨੂੰ ਰਿਪੋਰਟ ਭੇਜ ਦਿੱਤੀ। ਉਸ ਦੋਸ਼ ਦੇ ਫਲਸਰੂਪ ਉਸ ਮੁਕੱਦਮੇ ਦੀ ਫ਼ਾਈਲ ਵੀ ਉਨ੍ਹਾਂ ਨੇ ਭੇਜੀ ਸੀ।

ਸੁਪਰਿੰਟੇਂਡੈਂਟ ਸਾਹਬ ਦੇ ਦਫ਼ਤਰ ਤੋਂ ਕੈਫ਼ੀਅਤ-ਸੰਬੰਧੀ ਚਿੱਠੀ ਬਾਲੇਸ਼ਵਰ ਪਹੁੰਚੀ। ਉਸ ਵੇਲੇ ਮੈਂ ਬਿਸਤਰ ਉੱਤੇ ਪਿਆ ਸੀ। ਮੇਰੇ ਪਰਮ ਹਿਤੈਸ਼ੀ ਮਿੱਤਰ ਰਾਏ ਨੰਦਕਿਸ਼ੋਰ ਦਾਸ ਬਹਾਦਰ ਨੇ ਗੁਪਤ ਰੂਪ ਤੋਂ ਜੋ ਸਲਾਹ ਦਿੱਤੀ, ਉਸੇ ਦੇ ਅਨੁਸਾਰ ਮੈਂ ਨੌਕਰੀ ਤੋਂ ਅਸਤੀਫ਼ਾ ਦੇ ਦਿੱਤਾ।

ਰੋਗ ਤੇ ਬਿਪਤਾਵਾਂ ਜਿਵੇ ਬਚਪਨ ਤੋਂ ਹੀ ਮੇਰਾ ਪਿੱਛਾ ਕਰਦੀਆਂ ਆ ਰਹੀਆਂ ਹਨ। ਸੁੱਖ-ਸੁਭਾਗ ਦੀ ਕਮੀ ਵੀ ਨਹੀਂ ਰਹੀ। ਗ਼ਰੀਬੀ, ਆਰਥਿਕ ਖ਼ੁਸ਼ਹਾਲੀ, ਪ੍ਰਸਿੱਧੀ-ਅਪ੍ਰਸਿੱਧੀ, ਸਿਹਤ-ਬਿਮਾਰੀ ਜਿਵੇਂ ਵਾਰੀ ਵਾਰੀ ਮੇਰੇ ਕੋਲ ਆਉਂਦੀਆਂ ਰਹੀਆਂ ਸਨ। ਨੌਕਰੀ ਮਿਲਣਾ ਤੇ ਛੁੱਟ ਜਾਣਾ ਜਿਵੇਂ ਮੇਰੇ ਜੀਵਨ ਦੀ ਨਿੱਤ ਘਟਨਾ ਵਾਂਗ ਰਹੇ ਹਨ। ਨੌਕਰੀ ਦੀ ਤਨਖ਼ਾਹ, ਰਾਜਿਆਂ ਤੋਂ ਮਿਲੇ ਪੁਰਸਕਾਰ ਤੇ ਵਿੱਚ—ਵਿੱਚ ਕੀਤੇ ਵਪਾਰ ਤੋਂ ਕਦੀ-ਕਦੀ ਕਾਫ਼ੀ ਪੈਸੇ ਬਣਦੇ ਸਨ। ਫਿਰ ਕਦੀ ਕਦੀ ਮੈਂ ਪੂਰਣ ਤੌਰ ਤੇ ਖ਼ਾਲੀ ਹੋ ਜਾਂਦਾ ਸੀ। ਅਮਰੀਕਾ ਦੇ ਨਿਵਾਸੀ ਕਿਸੇ ਵਿਦਵਾਨ ਨੇ ਕਿਹਾ ਹੈ — "ਧਨ ਕਮਾਉਣਾ ਬਾਜ਼ਾਰ ਨੂੰ ਜਾਣ ਵਾਂਗ ਹੈ। ਪਰ ਕਮਾਏ ਧਨ ਨੂੰ ਸੰਭਾਲ ਕੇ ਰੱਖਣਾ ਸਹਿਜ ਗੱਲ ਨਹੀਂ ਹੈ।" ਸੱਚ ਹੈ, ਬਿਲਕੁਲ ਸੱਚ ਹੈ ਇਹ ਗੱਲ। ਪਰ ਮੇਰੇ ਕਮਾਏ ਧਨ ਦਾ ਨਾਸ ਕਿਸੇ ਕੁਕਰਮ ਵਿਚ ਨਹੀਂ ਹੋਇਆ। ਦੂਜਿਆਂ ਤੇ ਜ਼ਿਆਦਾ ਵਿਸ਼ਵਾਸ ਕਰਨਾ, ਦੂਜਿਆਂ ਕੋਲ ਧਨ ਰੱਖ ਕੇ ਨਿਸ਼ਚਿੰਤ ਰਹਿਣਾ ਹੀ ਮੇਰੇ ਲਈ ਦੁਖ ਦਾ ਕਾਰਣ ਸਨ। ਫਲਸਰੂਪ ਜੀਵਨ-ਕਾਲ ਵਿਚ ਇੰਨੇ ਕ੍ਰਮ ਨਾਲ ਇੰਨੇ ਜ਼ਿਆਦਾ ਉਤਾਰ-ਚੜ੍ਹਾਅ ਸਚਮੁੱਚ ਮਨੁੱਖਾਂ ਵਿਚ ਵਿਰਲੇ ਹੀ ਨਜ਼ਰ ਆਉਂਦੇ ਹਨ।

# 27. ਦਸ਼ਪੱਲਾ ਵਿਚ ਦੀਵਾਨੀ

ਢੇਂਕਾਨਾਲ ਤੋਂ ਆ ਕੇ ਬਾਲੇਸ਼ਵਰ ਵਿਚ ਬੇਕਾਰ ਬੈਠਾ ਸੀ। ਰੋਗਾਂ ਨੇ ਸਰੀਰ ਨੂੰ ਲਗਾਤਾਰ ਘੇਰਿਆ ਹੋਇਆ ਸੀ। ਉਸ ਵੇਲੇ ਤਾਏ ਦੇ ਪੁੱਤਰ ਭਰਾ ਨਿਤਿਆਨੰਦ ਸੈਨਾਪਤੀ ਦੇ ਇਕਲੌਤੇ ਪੁੱਤਰ ਦਾ ਵਿਆਹ ਹੋਇਆ। ਉਸ ਵੇਲੇ ਨਿਤਿਆਨੰਦ ਸੈਨਾਪਤੀ ਉਘਨ ਨਾਮਕ ਇਕ ਮਹਾਲ ਦੇ ਰਿਸ਼ਤੇਦਾਰ ਸਨ। ਇਸ ਲਈ ਪੈਸਿਆਂ ਦੀ ਕਮੀ ਨਹੀਂ ਸੀ। ਅਸੀਂ ਲੋਕ ਸਾਂਝੇ ਪਰਿਵਾਰ ਵਿਚ ਰਹਿੰਦੇ ਸੀ। ਭਤੀਜੇ ਦੇ ਵਿਆਹ ਵਿਚ ਮੈਨੂੰ ਵੀ ਕੁਝ ਕਰਨਾ ਚਾਹੀਦਾ ਹੈ, ਪਰ ਪੈਸੇ ਨਹੀਂ ਸਨ। ਪਤਨੀ ਨੂੰ ਕਿਹਾ। ਉਸ ਦੇ ਕੋਲ ਛੇ ਸੌ ਰੁਪਏ ਪਏ ਹੋਏ ਸਨ। ਮੇਰੇ ਕਹਿਣ ਤੇ ਕੱਢ ਕੇ ਦੇ ਦਿੱਤੇ। ਹਾਏ, ਸਵਰਗਵਾਸੀ ਦੇਵੀ ! ਮਨ ਵਿਚ ਕਿੰਨੀ ਵੀ ਦੁਖੀ ਕਿਉਂ ਨਾ ਹੋਈ ਹੋਵੇ, ਅੱਗੋਂ ਇੱਕ ਸ਼ਬਦ ਵੀ ਨਾ ਆਖਿਆ — ਮੇਰੇ ਆਦੇਸ਼ ਨੂੰ ਹੀ ਆਪਣਾ ਧਰਮ ਮੰਨਦੀ ਸੀ।

ਉਹ ਸਮਾਂ ਮੇਰੇ ਲਈ ਬਹੁਤ ਦੁੱਖਾਂ ਭਰਿਆ ਸੀ। ਵਧਦੀ ਬਿਮਾਰੀ ਦੇ ਕਾਰਣ ਸਰੀਰਕ ਤਕਲੀਫ਼, ਪਰਿਵਾਰਿਕ ਘਟਨਾਵਾਂ ਦੇ ਕਾਰਣ ਮਾਨਸਿਕ ਪੀੜ, ਨਾਲ ਪੈਸੇ ਦੀ ਕਮੀ — ਸਾਰੇ ਮਾੜੇ ਗ੍ਰਹਿ ਜਿਵੇਂ ਇਕੱਠੇ ਹੋ ਗਏ ਸਨ। ਕੇਵਲ ਨਿਰਸਵਾਰਥ ਪਤਨੀ ਦੀ ਸੇਵਾ ਤੇ ਉਸ ਵਲੋਂ ਦਿੱਤੇ ਧਰਵਾਸ ਨਾਲ ਹੀ ਮੇਰਾ ਜੀਵਨ ਚਲ ਰਿਹਾ ਸੀ। ਚੰਗੇ ਦਿਨਾਂ ਵਿਚ ਜਦੋਂ ਮੈਨੂੰ ਨਿੱਕੀ ਜਿਹੀ ਪੀੜ ਵੀ ਹੁੰਦੀ ਤਾਂ ਕਿੰਨੇ ਹੀ ਮਿੱਤਰ ਆ ਕੇ ਮੈਨੂੰ ਘੇਰ ਲੈਂਦੇ ਸਨ। ਸ਼ਹਿਦ ਭਰੇ ਫੁੱਲ ਦੇ ਹੀ ਚਾਰੋਂ ਪਾਸੇ ਭੰਵਰੇ ਮੰਡਲਾਉਂਦੇ ਹਨ ! ਸ਼ਹਿਦਹੀਣ ਫੁੱਲ ਤਾਂ ਜ਼ਮੀਨ ਤੇ ਡਿੱਗਿਆ ਪਿਆ ਰਹਿੰਦਾ ਹੈ। ਮੇਰੇ ਸੁੱਖ-ਦੁੱਖ, ਸੁਵਿਧਾ-ਬਿਪਤਾ ਹਰ ਵੇਲੇ ਦੇ ਸਹਾਇਕ ਇਕੋ ਇਕ ਨਿਰਸਵਾਰਥ ਮਿੱਤਰ ਸਨ ਬਾਲੇਸ਼ਵਰ ਨਾਰਮਲ ਸਕੂਲ ਦੇ ਹੈੱਡਮਾਸਟਰ ਬਾਬੂ ਗੋਵਿੰਦਚੰਦਰ ਪਟਨਾਇਕ। ਉਹ ਆ ਕੇ ਫੁਰਸਤ ਵੇਲੇ ਮੇਰੇ ਕੋਲ ਬੈਠਦੇ ਤੇ ਦਿਲਾਸੇ ਵਾਲੀ ਗੱਲਬਾਤ ਨਾਲ ਮੇਰਾ ਮਨੋਰੰਜਨ ਕਰਦੇ ਸਨ।

ਮਨੁੱਖ ਦੀ, ਵਿਸ਼ੇਸ਼ ਕਰਕੇ ਮੇਰੀ ਕੋਈ ਵੀ ਸਥਿਤੀ ਸਥਾਈ ਨਹੀਂ ਹੈ। ਹੌਲੀ-ਹੌਲੀ ਬਿਮਾਰੀ ਦਾ ਜ਼ੋਰ ਘਟਣ ਲੱਗ ਪਿਆ। ਉੱਠ ਕੇ ਚਲਣ-ਫਿਰਨ ਲੱਗ ਪਿਆ। ਰਾਮਾਇਣ ਦੇ ਸੱਤਾਂ ਹੀ ਕਾਂਡਾਂ ਦੀ ਰਚਨਾ ਸਮਾਪਤ ਕਰ ਕੇ ਮਹਾਰਾਜ (ਉਦੇ ਕੁਮਾਰ) ਬੈਕੁੰਠਨਾਥ ਦੇ ਕਹਿਣ 'ਤੇ ਮਹਾਭਾਰਤ ਲਿਖਣੀ ਆਰੰਭ ਕਰ ਦਿੱਤੀ ਸੀ। ਰੋਜ਼ ਤਿੰਨ-ਚਾਰ ਘੰਟੇ ਬੈਠ ਕੇ ਮਹਾਭਾਰਤ ਦਾ ਅਨੁਵਾਦ ਕਰਦਾ। ਉਹ ਸਮਾਂ ਬਹੁਤ ਸੁੱਖ ਨਾਲ ਬੀਤਦਾ ਸੀ। ਪੁਸਤਕ ਲਿਖਣ ਵੇਲੇ ਕੋਈ ਵੀ ਸੰਸਾਰਿਕ ਗੱਲ ਯਾਦ ਨਹੀਂ ਆਉਂਦੀ। ਰਾਮਾਇਣ ਦੇ ਕੁਝ ਖੰਡਾਂ ਦਾ ਮੁਦਰਣ-ਕਾਰਜ ਖ਼ਤਮ ਹੋ ਗਿਆ ਸੀ। ਬਾਕੀ

ਖੰਡਾਂ ਦਾ ਕੰਮ ਪੈਸੇ ਦੀ ਕਮੀ ਦੇ ਕਾਰਣ ਨਹੀਂ ਹੋ ਰਿਹਾ ਸੀ। ਕੁਮਾਰ ਬੈਕੁੰਠਨਾਥ ਦੇ ਸੁਤੰਤਰ ਰੂਪ 'ਚ ਸੱਤਾਂ ਹੀ ਖੰਡਾਂ ਨੂੰ ਪ੍ਰਕਾਸ਼ਿਤ ਕਰਨ ਨੂੰ ਰਾਜ਼ੀ ਹੋ ਗਏ। ਇਹ ਤੈਅ ਹੋਇਆ ਕਿ ਪ੍ਰਕਾਸ਼ਕ ਦੇ ਰੂਪ 'ਚ ਰਾਜਾ ਸ਼ਿਆਮਾਨੰਦ ਬਹਾਦੁਰ ਦਾ ਨਾਂ ਜਾਵੇਗਾ। ਰਾਜਾ ਬਹਾਦੁਰ ਨੇ ਮੈਨੂੰ ਇਨਾਮ ਦੇ ਰੂਪ ਵਿਚ ਸਾਢੇ ਸੱਤ ਸੌ ਰੁਪਏ ਦਿੱਤੇ। ਪਹਿਲਾਂ ਤੋਂ ਮੇਰੇ ਉੱਤੇ ਕੁਝ ਕਰਜ਼ ਸੀ, ਉਹ ਸਭ ਚੁਕਾ ਦਿੱਤਾ। ਹੁਣ ਬਹੁਤ ਹੀ ਤੰਗੀ ਦੀ ਸਥਿਤੀ ਆ ਗਈ ਸੀ। ਇਸ ਲਈ ਦਿਨ-ਰਾਤ ਸਿਰਫ਼ ਜੀਵਿਕਾ ਦੇ ਉਪਾਅ ਢੂੰਡਣ ਵਿਚ ਹੀ ਲੱਗਾ ਰਹਿੰਦਾ ਸੀ। ਉਸ ਵੇਲੇ ਇਕ ਦਿਨ ਸਵੇਰੇ ਦੀ ਡਾਕ 'ਚ ਤਿੰਨ ਚਿੱਠੀਆਂ ਆਈਆਂ। ਦੋ ਪੱਤਰਾਂ ਨੂੰ ਖੋਲ੍ਹ ਕੇ ਪੜ੍ਹਿਆ, ਪਰ ਪਤਾ ਨਹੀਂ ਕਿਉਂ, ਤੀਜੇ ਪੱਤਰ ਨੂੰ ਪੜ੍ਹਨ ਦੀ ਇੱਛਾ ਉਸ ਵੇਲੇ ਨਾ ਹੋਈ। ਆਪਣੇ ਪਲੰਘ ਦੇ ਸਿਰ੍ਹਾਣੇ ਖੜਾ ਹੋ ਕੇ ਚਿੱਠੀ ਪੜ੍ਹ ਰਿਹਾ ਸੀ, ਉਸ ਅਣਪੜ੍ਹੀ ਚਿੱਠੀ ਨੂੰ ਬਾਅਦ ਵਿਚ ਪੜ੍ਹਾਂਗਾ, ਇਹ ਸੋਚ ਕੇ ਉਸ ਨੂੰ ਸਿਰ੍ਹਾਣੇ ਦੇ ਗ਼ਿਲਾਫ਼ ਅੰਦਰ ਰੱਖ ਦਿੱਤਾ ਤੇ ਨਹਾਉਣ ਚਲਾ ਗਿਆ। ਫਿਰ ਪੜ੍ਹਨ ਦੀ ਯਾਦ ਹੀ ਨਾ ਰਹੀ। ਉਸ ਵੇਲੇ ਕਲਕੱਤਾ ਵਿਚ ਵੱਡੀ ਪ੍ਰਦਰਸ਼ਨੀ ਲੱਗੀ ਹੋਈ ਸੀ। ਦੂਜੇ ਦਿਨ ਪ੍ਰਦਰਸ਼ਨੀ ਦੇਖਣ ਲਈ ਕਲਕੱਤੇ ਚਲਾ ਗਿਆ। ਪੰਦਰਾਂ-ਵੀਹ ਦਿਨਾਂ ਬਾਅਦ ਕਲਕੱਤੇ ਤੋਂ ਵਾਪਸ ਆ ਕੇ ਧੋਬੀ ਨੂੰ ਦੇਣ ਲਈ ਕੱਪੜੇ ਕੱਢਣ ਲੱਗਾ ਤਾਂ ਉਹ ਚਿੱਠੀ ਨਿਕਲ ਆਈ। ਖੋਲ੍ਹ ਕੇ ਪੜ੍ਹੀ। ਕੇਉਂਝਰ ਦੇ ਮਹਾਰਾਜ ਸਾਹਬ ਦੀ ਚਿੱਠੀ ਸੀ। ਡੇਢ ਸੌ ਰੁਪਏ ਮਹੀਨਾ ਤਨਖ਼ਾਹ ਦੇ ਕੇ ਮੈਨੂੰ ਮੈਨੇਜਰ ਬਣਾਉਣ ਦੀ ਉਨ੍ਹਾਂ ਦੀ ਇੱਛਾ ਸੀ। ਮੈਂ ਰਾਜ਼ੀ ਹਾਂ ਜਾਂ ਨਹੀਂ, ਛੇਤੀ ਲਿਖ ਕੇ ਦੱਸਣ ਲਈ ਆਖਿਆ ਸੀ ਉਨ੍ਹਾਂ। ਪੁੱਛ-ਗਿੱਛ ਕਰਨ 'ਤੇ ਪਤਾ ਲੱਗਾ ਕਿ ਮੇਰੇ ਵਲੋਂ ਕੋਈ ਜਵਾਬ ਨਾ ਮਿਲਣ ਤੇ ਉਨ੍ਹਾਂ ਨੇ ਦਸ਼ਪੱਲਾ ਦੇ ਮੈਨੇਜਰ ਬਾਲੇਸ਼ਵਰ ਨਿਵਾਸੀ ਬਾਬੂ ਕੁੰਜਬਿਹਾਰੀ ਦੇ ਨੂੰ ਉਸ ਪਦ 'ਤੇ ਨਿਯੁਕਤ ਕਰ ਦਿੱਤਾ ਸੀ।

ਹਾਲਾਂਕਿ ਬਿਮਾਰੀਆਂ ਅਜੇ ਵੀ ਸਪਸ਼ਟ ਤੌਰ ਤੇ ਸਨ, ਪਰ ਫਿਰ ਵੀ ਸਰੀਰ ਕੰਮ ਕਰਨ ਦੇ ਯੋਗ ਹੋ ਗਿਆ ਸੀ। ਹਾਲਤ ਖ਼ਾਸ ਤੌਰ 'ਤੇ ਅਜਿਹੀ ਹੋ ਗਈ ਸੀ ਕਿ ਜੇ ਕਮਾਉਣ ਦੀ ਚੇਸ਼ਟਾ ਨਾ ਕਰਾਂ ਤਾਂ ਗੁਜ਼ਾਰਾ ਹੀ ਨਾ ਚਲੇ। ਰਜਵਾੜਿਆਂ ਦੇ ਸੁਪਰਿੰਟੈਂਡੈਂਟ ਸਮਿਥ ਸਾਹਬ ਦੀ ਤਬਦੀਲੀ ਹੋ ਗਈ ਸੀ। ਇਸ ਲਈ ਰਜਵਾੜਿਆਂ ਵਿਚ ਕਿਧਰੇ-ਨਾ-ਕਿਧਰੇ ਨੌਕਰੀ ਮਿਲ ਜਾਣ ਦੀ ਸੰਭਾਵਨਾ ਨਾਲ ਮੈਂ ਕਟਕ ਆ ਗਿਆ। ਮੇਰੇ ਪਰਮ ਮਿੱਤਰ ਤੇ ਸਹਾਇਕ ਰਾਏ ਨੰਦ ਕਿਸ਼ੋਰ ਦਾਸ ਬਹਾਦੁਰ ਮੇਰੇ ਲਈ ਕਿਸੇ ਨੌਕਰੀ ਦੀ ਤਲਾਸ਼ ਵਿਚ ਸਨ। ਅਚਾਨਕ ਦਸ਼ਪੱਲਾ ਤੇ ਨਰਸਿੰਘਪੁਰ ਦੇ ਦੀਵਾਨ ਦਾ ਪਦ ਖ਼ਾਲੀ ਹੋਇਆ। ਦਸ਼ਪੱਲਾ ਵਿਚ ਮੈਂ ਤੇ ਕੇਉਂਝਰ ਦੇ ਸਾਬਕਾ ਦੀਵਾਨ ਨਰਸਿੰਘਪੁਰ ਵਿਚ ਨਿਯੁਕਤ ਹੋ ਗਏ। ਇਨ੍ਹਾਂ ਦੋਨਾਂ ਥਾਵਾਂ ਉੱਤੇ ਰਾਜਿਆਂ ਦੀ ਗੱਦੀ ਨਸ਼ੀਨੀ ਦੇ ਦਿਨ ਤੋਂ ਹੀ ਰਾਜੇ ਲੋਕਾਂ ਕੋਲੋਂ ਰੁਪਏ-ਪੈਸੇ ਲੈ ਕੇ ਰਾਜ ਦੇ ਖ਼ਜ਼ਾਨੇ ਨੂੰ ਭਰਨ ਦੀ ਗੱਲ ਨੂੰ ਹੀ ਰਾਜ ਚਲਾਉਣ ਦੀ ਵਿਧੀ ਮੰਨਦੇ ਸਨ। ਮਿਸਾਲ ਦੇ ਤੌਰ ਤੇ, ਦਸ਼ਪੱਲਾ ਦੇ ਰਾਜਾ ਸਾਹਬ ਵਲੋਂ ਪ੍ਰਚਲਿਤ ਫ਼ੌਜਦਾਰੀ ਕਾਰਜ-ਵਿਧਾਨ ਦੀਆਂ ਦੋ ਦਫ਼ਾਵਾਂ ਬਾਰੇ ਦੱਸਣ ਨਾਲ ਹੀ ਪਾਠਕਾਂ ਨੂੰ ਹੋਰ ਵਿਚਾਰ-ਪੱਧਤੀਆਂ ਦਾ ਅਨੁਮਾਨ ਹੋ ਜਾਏਗਾ।

ਰਾਮਾ ਮਾਝੀ ਸ਼੍ਰੀਮਨਿਮਾ* ਦੇ ਪੈਰਾਂ ਵਿਚ ਡਿਗ ਕੇ ਪੁਕਾਰ ਕਰਨ ਲੱਗਾ — "ਮਾਈ ਬਾਪ, ਭੀਮਾ ਮਾਝੀ ਦਾ ਇਕ ਬਲਦ ਮੇਰੀ ਜ਼ਮੀਨ ਵਿਚ ਧਾਨ ਖਾ ਰਿਹਾ ਸੀ। ਉਸ ਨੂੰ ਭਜਾਉਣ ਲਈ ਛਿਟੀ ਨਾਲ ਮਾਰਿਆ ਤਾਂ ਭੀਮਾ ਨੇ ਉਸੇ ਛਿਟੀ ਨਾਲ ਮੈਨੂੰ ਮਾਰਿਆ। ਮੇਰੀ ਪ੍ਰਾਰਥਨਾ ਸੁਣਨ ਦੀ ਸ੍ਰੀ ਛਾਮੂ ਤੋਂ ਆਗਿਆ ਹੋਵੇ।

ਪ੍ਰਾਰਥਨਾ ਸੁਣਦੇ ਹੀ ਸ੍ਰੀ ਛਾਮੂ ਦੀ ਆਗਿਆ ਹੋਈ —"ਹੈਂ ! ਕੀ ਕਿਹਾ ? ਭੀਮਾ ਨੇ ਮਾਰਿਆ ਹੈ ਤੈਨੂੰ ? ਜਾਓ, ਚਾਰ ਖ਼ਾਸ ਆਦਮੀ ਉਸ ਨੂੰ ਬੰਨ੍ਹ ਕੇ ਲੈ ਆਓ। ਉਸ ਦੇ ਘਰ ਤੋਂ ਇਥੇ ਤਕ ਮਾਰਦੇ-ਮਾਰਦੇ ਲਿਆਉਣਾ। ਉਸ ਦੇ ਬਲਦ ਨੂੰ ਵੀ ਲੈ ਆਉਣਾ।"

ਭੀਮਾ ਤੇ ਉਸ ਦਾ ਬਲਦ ਦੋਨੋਂ ਬੰਨ੍ਹੇ ਹੋਏ ਆਏ। ਭੀਮਾ ਨੂੰ ਮਾਮਲਾ ਸੁਲਝਾਉਣ ਵਾਲੀ ਗੱਲ ਦਾ ਪਤਾ ਸੀ, ਜਾਂ ਲੋਕਾਂ ਨੇ ਉਸ ਨੂੰ ਸਿਖਾਇਆ ਸੀ, — ਉਸ ਨੇ ਆਉਂਦੇ ਹੀ ਸ੍ਰੀ ਛਾਮੂ ਦੇ ਸਾਹਮਣੇ ਕੁਝ ਰੁਪਏ ਰੱਖ ਦਿੱਤੇ ਤੇ ਪ੍ਰਣਾਮ ਕਰ ਕੇ ਕਿਹਾ —"ਮਾਈ ਬਾਪ, ਮੈਂ ਭੀਮਾ ਨੂੰ ਨਹੀਂ ਮਾਰਿਆ, ਉਸਨੇ ਮੇਰੇ ਉੱਤੇ ਝੂਠਾ ਇਲਜ਼ਾਮ ਲਾਇਆ ਹੈ।"

ਕਰਪੂਰ-ਚੰਦਨ ਲਈ ਭੀਮਾ ਵਲੋਂ ਦਿੱਤੇ ਗਏ ਰੁਪਿਆਂ ਉੱਤੇ ਨਜ਼ਰ ਪੈਂਦਿਆਂ ਹੀ ਸ੍ਰੀ ਛਾਮੂ ਸਮਝ ਗਏ ਕਿ ਭੀਮਾ ਦੀ ਗੱਲ ਪੂਰੀ ਤਰ੍ਹਾਂ ਸੱਚ ਹੈ। ਰਾਮਾ ਨੇ ਝੂਠਾ ਇਲਜ਼ਾਮ ਲਾਇਆ ਹੈ। ਆਦੇਸ਼ ਹੋਇਆ —"ਓਏ — ਰਾਮਾ ਨੇ ਸ੍ਰੀ ਛਾਮੂ ਅੱਗੇ ਝੂਠੀ ਪੁਕਾਰ ਕੀਤੀ ਹੈ। ਉਸ ਨੂੰ ਬੰਨ੍ਹ ਕੇ ਖ਼ੂਬ ਕੁੱਟੋ।"

ਰਾਮਾ ਨੂੰ ਬੰਨ੍ਹ ਦਿੱਤਾ ਗਿਆ ਤੇ ਉਹ ਵੀ ਮਾਰ ਖਾਣ ਤੋਂ ਬਾਅਦ ਕੁਝ ਰੁਪਏ ਘਰੋਂ ਲੈ ਆਇਆ। ਉਨ੍ਹਾਂ ਰੁਪਿਆਂ ਨੂੰ ਜਮ੍ਹਾ ਕਰ ਦੇਣ ਤੋਂ ਬਾਅਦ ਹੀ ਮਾਮਲਾ ਖ਼ਤਮ ਹੋਇਆ।

ਦਸ਼ਪੱਲਾ ਦੇ ਦੀਵਾਨ ਦਾ ਪਦ ਸੰਭਾਲਣ ਤੋਂ ਤਿੰਨ-ਚਾਰ ਮਹੀਨੇ ਬਾਅਦ ਦਸ਼ਪੱਲਾ ਦੇ ਜੋਰਮੋ ਇਲਾਕੇ ਦੇ ਇਕ ਮੁਖੀਆ ਮੈਨੂੰ ਮਿਲਣ ਆਏ ਸਨ। ਉਹ ਜਾਤ ਦੇ ਕਾਇਸਥ ਸਨ, ਭਾਰਾ ਸਰੀਰ, ਝਗੜਿਆਂ-ਮੁਕੱਦਮਿਆਂ ਦੀ ਪੈਰਵੀ ਕਰਨ ਵਾਲੇ ਆਦਮੀ ਸਨ, ਇਸ ਲਈ ਕੁਝ ਲਿਖਣਾ-ਪੜ੍ਹਨਾ ਜਾਣਦੇ ਸਨ। ਪ੍ਰਸੰਗਵਸ ਉਨ੍ਹਾਂ ਨੇ ਇੱਕ ਸਾਲ ਪਹਿਲਾਂ ਆਪਣੇ ਖ਼ਿਲਾਫ਼ ਹੋਏ ਇਕ ਮੁਕੱਦਮੇ ਬਾਰੇ ਦੱਸਿਆ। ਉਸ ਦਾ ਸੰਖੇਪ ਸਾਰ ਇਸ ਤਰ੍ਹਾਂ ਹੈ :

ਕਿਸੇ ਚੁਗ਼ਲਖ਼ੋਰ ਨੇ ਰਾਜਾ ਤਕ ਖ਼ਬਰ ਪਹੁੰਚਾਈ ਕਿ ਜੋਰਮੋ ਦੇ ਮੁਖੀਏ ਨੇ ਆਪਣੇ ਘਰ ਦੀ ਬਾਹਰਲੀ ਕੰਧ ਉੱਤੇ ਦੋ ਕਮਲ-ਫੁੱਲਾਂ ਦੇ ਚਿੱਤਰ ਬਣਵਾਏ ਹਨ। ਉਹੋ ਜਿਹੇ ਚਿੱਤਰ ਸਿਰਫ਼ ਸ਼੍ਰੀਮਨਿਮਾ ਦੇ ਮਹਿਲ ਦੀ ਕੰਧ ਉੱਤੇ ਹੀ ਬਣ ਸਕਦੇ ਹਨ, ਪਰ ਤੁੱਛ ਮੁਖੀਏ ਨੇ ਆਪਣੀ ਕੰਧ ਉੱਤੇ ਬਣਵਾਏ ਹਨ। ਵੇਖੋ, ਉਸ ਦਾ ਸਾਹਸ !

ਸ਼੍ਰੀਮਨਿਮਾ ਦੇ ਹੁਕਮ ਨਾਲ ਗਵਾਂਢੀਆਂ ਨੇ ਮੁਖੀਏ ਨੂੰ ਫੜ ਕੇ ਪੇਸ਼

---

1. ਸ਼੍ਰੀਮਨਿਮਾ, ਸ਼੍ਰੀਛਾਮੂ ਆਦਿ ਰਾਜਾ ਦੇ ਪ੍ਰਤੀ ਸਨਮਾਨਸੂਚਕ ਸੰਬੋਧਨ ਹਨ।

ਕੀਤਾ । ਸ਼੍ਰੀ ਛਾਮੂ ਉਦੋਂ ਤਕ ਕਮਲ ਦੇ ਚਿੱਤਰਾਂ ਬਾਰੇ ਭੁੱਲ ਚੁੱਕੇ ਸਨ । ਮੁਖੀਏ ਉੱਤੇ ਨਜ਼ਰ ਪੈਂਦਿਆਂ ਹੀ ਹੁਕਮ ਹੋਇਆ —"ਓਏ, ਪਰਧਾਨ, ਤੂੰ ਇੰਨਾ ਮੋਟਾ ਹੋ ਗਿਐਂ ! ਰੋਜ਼ ਕਿੰਨਾ ਘਿਓ ਖਾਂਦਾ ਹੈਂ, ਦੱਸ ?"

ਮੁਖੀਏ ਨੇ ਡਰ ਨਾਲ ਹੱਥ ਜੋੜ ਲਏ ਤੇ ਦੱਸਿਆ —"ਮਹਾਪ੍ਰਭੂ, ਮੇਰੇ ਕੋਲ ਪੈਸਾ ਕਿੱਥੋਂ ਕਿ ਘਿਓ ਖਾਵਾਂ ?

ਸ਼੍ਰੀਮਣਿਮਾ ਨੇ ਹੁਕਮ ਕੀਤਾ —"ਅਸੀਂ ਸ਼੍ਰੀ ਛਾਮੂ ਤੋਂ ਪੁੱਛ ਕੇ ਹੀ ਕਿਹਾ ਹੈ ਤੇ ਤੂੰ ਉਸ ਨੂੰ ਨਾ ਮੰਨ ਕੇ ਝੂਠ ਬੋਲਿਆ ਹੈ । ਇਹ ਘਿਓ ਜ਼ਰੂਰ ਖਾਂਦਾ ਹੈ, ਨਹੀਂ ਤਾਂ ਇੰਨਾ ਮੋਟਾ ਕਿਵੇਂ ਹੋਇਆ !" ਤੇ ਕਿਸੇ ਕੌਂਸਲਰ ਤੋਂ ਪੁੱਛਿਆ —"ਇਹ ਮੁਖੀਆ ਘਿਓ ਖਾਂਦਾ ਹੈ ਜਾਂ ਨਹੀਂ ?"

ਕੌਂਸਲਰ —"ਹਜ਼ੂਰ ਮਾਈ ਬਾਪ, ਮਹਾਪ੍ਰਭੂ, ਮਣਿਮਾ, ਛਾਮੂ—ਸ਼੍ਰੀ ਆਗਿਆ ਕੀ ਕਦੀ ਗ਼ਲਤ ਹੋ ਸਕਦੀ ਹੈ ?"

ਸਾਬਕਾ ਰਾਜੇ ਦੇ ਵੇਲੇ ਰਾਜ ਮਹਿਲ ਲਈ ਵੱਡੇ ਪੰਜੀਕਾਰ (ਮਹਿਲ ਦਾ ਹਿਸਾਬ ਰੱਖਣ ਵਾਲੇ) ਨਿਯੁਕਤ ਸਨ । ਤਦ ਤੱਕ ਉਹ ਨਵੇਂ ਰਾਜੇ ਦੀ ਨਬਜ਼ ਤੇ ਗ੍ਰਹਿਆਂ ਬਾਰੇ ਜਾਣ ਗਏ ਸਨ । ਨਾਲੇ ਉਹ ਪਰਧਾਨ ਦੇ ਆਪਣੇ ਬੰਦੇ ਸਨ । ਉਨ੍ਹਾਂ ਨੇ ਸ਼੍ਰੀ ਛਾਮੂ ਦੇ ਸਾਹਮਣੇ ਹੱਥ ਜੋੜ ਕੇ ਕਿਹਾ —"ਮਹਾਪ੍ਰਭੂ, ਇਸ ਪਰਧਾਨ ਦੇ ਘਰੋਂ ਰੁਪਏ ਤਾਂ ਜ਼ਰੂਰ ਲਿਆਵਾਂਗੇ ਪਰ ਕਿੰਨੇ ਰੁਪਏ ? ਉਹ ਕਾਗ਼ਜ਼ ਵੇਖ ਕੇ ਸਹੀ ਹਿਸਾਬ ਵੇਖਣ ਤੋਂ ਪਤਾ ਲੱਗੇਗਾ । ਤਦ ਇੱਛਾ ਅਨੁਸਾਰ ਲੈ ਆਉਣ ਤੇ ਵੀ ਕਮਿਸ਼ਨਰ ਸਾਹਬ ਫੜ ਨਹੀਂ ਸਕਣਗੇ ।"

ਇਸ 'ਤੇ ਸ਼੍ਰੀ ਮਣਿਮਾ ਨੇ ਆਦੇਸ਼ ਦਿੱਤਾ —"ਠੀਕ ਹੈ, ਸਹੀ ਗੱਲ, ਅਸੀਂ ਸ਼੍ਰੀ ਛਾਮੂ ਉਹੀ ਆਦੇਸ਼ ਦੇਂਦੇ ਹਾਂ ।"

ਪਰਧਾਨ ਨੇ ਬਹੁਤ ਸਾਰੇ ਤਾੜ-ਪੱਤਰ ਮੰਗਵਾ ਕੇ ਪੋਥੀ ਬਣਾਈ । ਛਾਮੂ ਉਸ ਨੂੰ ਰੋਜ਼ ਵੇਖ ਸਕਣ ਅਜਿਹੀ ਥਾਂ 'ਤੇ ਬੈਠ ਕੇ ਤੇਜ਼ੀ ਨਾਲ ਸਾਰਾ ਦਿਨ ਲਿਖਦਾ ਜਾਂਦਾ । ਹਿਸਾਬ ਬਣਾਉਣ ਵਿਚ ਉਸ ਨੂੰ ਇਕ ਮਹੀਨਾ ਲੱਗ ਗਿਆ ।

ਇਕ ਦਿਨ ਸਵੇਰੇ ਪਾਂਜੀਏ (ਪੰਜੀਕਾਰ, ਜੋ ਮਹਿਲ ਦਾ ਹਿਸਾਬ ਵੀ ਰੱਖਦੇ ਹਨ) ਨੇ ਸ਼੍ਰੀਛਾਮੂ ਦਾ ਮਿਜ਼ਾਜ ਠੀਕ ਦੇਖ ਕੇ ਪਰਧਾਨ ਨੂੰ ਹਿਸਾਬ ਦੇਣ ਲਈ ਕਿਹਾ । ਉਸ ਨੇ ਲਿਆ ਕੇ ਵੱਡੀਆਂ-ਵੱਡੀਆਂ ਪੰਜ-ਸੱਤ ਪੋਥੀਆਂ ਰਾਜਾ ਸਾਹਬ ਦੇ ਸਾਹਮਣੇ ਰੱਖ ਦਿੱਤੀਆਂ । ਸ਼੍ਰੀ ਛਾਮੂ ਦੀ ਆਗਿਆ ਪਾ ਕੇ ਪੰਜੀਆ ਹਿਸਾਬ ਵੇਖਣ ਲੱਗਾ । ਪੋਥੀ ਖੋਲ੍ਹ ਕੇ ਉਸ ਨੇ ਤਾੜ-ਪੱਤਰ ਦੇ ਕਈ ਪੰਨੇ ਉਲਟ-ਪੁਲਟ ਕੇ ਵੇਖ ਲਏ । ਹਰ ਪੰਨੇ 'ਤੇ ਸਿਰਫ ਇਹੀ ਲਿਖਿਆ ਸੀ । ਹਰਿ ਮੈਨੂੰ ਬਚਾਓ — ਹਰਿ ਮੈਨੂੰ ਬਚਾਓ । ਮਨ ਹੀ ਮਨ ਖ਼ੂਬ ਹੱਸਿਆ । ਉਸਨੇ ਹੋਰ ਪੋਥੀਆਂ ਰਖ ਦਿੱਤੀਆਂ ।

ਸ਼੍ਰੀ ਮਣਿਮਾ ਨੇ ਪਾਂਜੀਏ ਨੂੰ ਵੇਖਿਆ ਤੇ ਪੁੱਛਿਆ —"ਕਿਉਂ, ਕੀ ਵੇਖਿਆ ?"

ਪਾਂਜੀਆ —"ਮਣਿਮਾ, ਜਿੰਨੇ ਦਾ ਓਨਾ ।"

ਸ਼੍ਰੀ ਮਣਿਮਾ –"ਕੀ ਕਿਹਾ ?"

ਪਾਂਜੀਆ —"ਮਣਿਮਾ, ਗੱਲ ਇਹ ਹੈ ਕਿ ਪਰਧਾਨ ਨੇ ਪਰਜਾ ਤੋਂ ਜੋ ਕੁਝ ਵਸੂਲ

ਕੀਤਾ ਸਭ ਖ਼ਜ਼ਾਨੇ ਵਿਚ ਜਮ੍ਹਾ ਕਰ ਦਿੱਤਾ ਹੈ। ਉਸਨੇ ਆਪ ਨਹੀਂ ਹੜੱਪਿਆ।

ਸ੍ਰੀ ਮਹਿਮਾ —"ਓਏ, ਅਸੀਂ ਛਾਮ੍ਹ ਪੋਥੀਆਂ ਵੇਖ ਕੇ ਆਗਿਆ ਦੇ ਰਹੇ ਹਾਂ ਕਿ ਪਰਧਾਨ ਨੇ ਵਿਚੋਂ ਕੁਝ ਨਹੀਂ ਖਾਧਾ। ਚੰਗਾ, ਪਾਂਜੀਏ, ਨੂਆਗੜ੍ਹ, ਆਠਗੜ੍ਹ ਵਿਚ ਵੀ ਰਾਜੇ ਹਨ, ਪਰ ਉਹ ਸਾਡੇ ਵਾਂਗ ਬੁੱਧੀਵਾਨ ਹਨ ? ਕਦੀ ਨਹੀਂ; ਕਦੀ ਹੋ ਹੀ ਨਹੀਂ ਸਕਦਾ।"

ਰਾਜਾ ਸਾਹਬ ਦਾ ਵਿਸ਼ਵਾਸ ਸੀ ਕਿ ਉਨ੍ਹਾਂ ਵਰਗਾ ਵਿਦਵਾਨ, ਧਨੀ ਤੇ ਬੁੱਧੀਮਾਨ ਆਦਮੀ ਇਸ ਧਰਤੀ ਉੱਤੇ ਇਕ ਵੀ ਨਹੀਂ ਹੈ।

ਉਪਰੋਕਤ ਦੋਨਾਂ ਰਜਵਾੜਿਆਂ ਦੇ ਅਤਿਆਚਾਰਾਂ ਤੋਂ ਦੁਖੀ ਸੈਂਕੜੇ ਲੋਕਾਂ ਦੇ ਪ੍ਰਾਰਥਨਾ-ਪੱਤਰ ਸੁਪਰਿੰਟੈਂਡੈਂਟ ਸਾਹਬ ਨੂੰ ਮਿਲੇ ਸਨ। ਇਸ ਕਾਰਣ ਰਾਜਿਆਂ ਨੂੰ ਸਹੀ ਸਲਾਹ ਦੇਣ ਤੇ ਇਲਾਕੇ ਵਿਚ ਸ਼ਾਂਤੀ ਸਥਾਪਿਤ ਕਰਨ ਲਈ ਸਰਕਾਰ ਵਲੋਂ ਦੀਵਾਨ ਨਿਯੁਕਤ ਕੀਤੇ ਜਾ ਰਹੇ ਸਨ।

ਜਗਮੋਹਨ ਬਾਬੂ ਤੇ ਮੈਂ ਠੀਕ ਇਕੋ ਹੀ ਤਰੀਕ ਤੇ ਸਮੇਂ ਉੱਤੇ ਦੀਵਾਨ ਨਿਯੁਕਤ ਹੋਏ ਸੀ। ਹੁਣ ਕਰਮਖੇਤਰ ਨੂੰ ਚਲਣ ਦੀ ਗੱਲ ਸੀ।

ਭਾਦੋਂ ਦਾ ਮਹੀਨਾ ਸੀ। ਜ਼ੋਰਦਾਰ ਵਰਖਾ ਦਾ ਸਮਾਂ, ਹੜ੍ਹ ਦੇ ਕਾਰਣ ਮਹਾਨਦੀ ਵਿਚ ਪਾਣੀ ਦੋਵਾਂ ਕਿਨਾਰਿਆਂ ਤੋਂ ਉਛਲ-ਉਛਲ ਕੇ ਬਾਹਰ ਵਹਿ ਰਿਹਾ ਸੀ। ਕਟਕ ਤੋਂ ਦਸ਼ਪੱਲਾ ਜਾਣ ਲਈ ਮਹਾਨਦੀ ਦੇ ਸੱਜੇ ਪਾਸੇ ਕਿਨਾਰੇ-ਕਿਨਾਰੇ ਜਿਹੜੀ ਸੜਕ ਹੈ, ਉਹ ਵੀ ਥਾਂ-ਥਾਂ ਤੋਂ ਡੁੱਬ ਗਈ ਸੀ। ਕਿਧਰੇ-ਕਿਧਰੇ ਗੋਡਿਆਂ ਤਕ, ਕਿਧਰੇ ਲੱਕ ਲੱਕ ਤਕ ਤੇ ਕਿਧਰੇ ਛਾਤੀ ਤਕ ਪਾਣੀ ਸੀ। ਉਸ ਉੱਤੇ ਪਰਬਤਾਂ ਤੋਂ ਨਿਕਲੇ ਝਰਨਿਆਂ ਦਾ ਵਹਾਅ ਤੇਜ਼ ਸੀ। ਅਚਾਨਕ ਆਇਆ ਪਾਣੀ ਬਿਨਾਂ ਬੇੜੀ ਦੇ ਪਾਰ ਕਰਨਾ ਸੰਭਵ ਨਹੀਂ। ਮੀਂਹ ਬੰਦ ਹੋਣ 'ਤੇ ਤਾਂ ਸਾਰੇ ਨਾਲੇ ਸੁੱਕ ਜਾਂਦੇ ਹਨ। ਵਰਖਾ ਵਿਚ ਬੈਲਗੱਡੀ ਜਾਂ ਪਾਲਕੀ 'ਤੇ ਸਵਾਰ ਹੋ ਕੇ ਚਲਣ ਦਾ ਕੋਈ ਉਪਾਅ ਨਹੀਂ ਹੁੰਦਾ। ਦੋਨਾਂ ਦੀਵਾਨਾਂ ਨੇ ਮਿਲ ਕੇ ਇੱਕ ਮਹਾਜਨੀ ਉਠਾਣੀ ਬੇੜੀ (ਵਾਪਸ ਪਰਤਣ ਵਾਲੀ ਤੇ ਵਹਾਅ ਦੇ ਉਲਟ ਚਲਣ ਵਾਲੀ ਬੇੜੀ) ਕਿਰਾਏ ਉੱਤੇ ਲੈ ਲਈ। ਰਜਵਾੜਿਆਂ ਤੋਂ ਵਪਾਰਕ ਚੀਜ਼ਾਂ ਲੱਦ ਕੇ ਕਟਕ ਵਿਚ ਉਤਾਰ ਕੇ, ਇਹ ਬੇੜੀਆਂ ਖ਼ਾਲੀ ਮੁੜ ਆਉਂਦੀਆਂ ਸਨ। ਇਹ ਬੇੜੀਆਂ ਨਦੀ ਦੇ ਵਹਾਅ ਦੇ ਉਲਟ ਚਲਦੀਆਂ ਹਨ ਇਸ ਲਈ ਇਨ੍ਹਾਂ ਨੂੰ ਉਠਾਣੀ ਬੇੜੀ ਕਹਿੰਦੇ ਹਨ। ਰਜਵਾੜਿਆਂ ਦੇ ਸਾਹੂਕਾਰ-ਮਹਾਜਨਾਂ ਦਾ ਪ੍ਰਮੁੱਖ ਸਾਧਨ ਇਹ ਬੇੜੀਆਂ ਹੀ ਹਨ। ਪਾਠਕ ਕਟਕ ਸ਼ਹਿਰ ਦੇ ਬਾਰਾਬਾਟੀ ਕਿਲ੍ਹੇ ਦੇ ਕੋਲ ਮਹਾਨਦੀ ਦੇ ਕਿਨਾਰੇ ਗੜਗੜਿਆ ਮਹਾਦੇਵ ਜੀ ਘਾਟ ਤੋਂ ਕਾਫ਼ੀ ਉਪਰ ਤਕ ਵਰਖਾ ਦੇ ਦਿਨਾਂ ਵਿਚ ਸੈਂਕੜੇ ਬੇੜੀਆਂ ਬੰਨ੍ਹੀਆਂ ਹੋਈਆਂ ਵੇਖ ਸਕਦੇ ਹਨ। ਸੰਬਲਪੁਰ ਦੀ ਰੇਲ-ਲਾਈਨ ਖੁੱਲ੍ਹ ਜਾਣ ਤੋਂ ਬਾਅਦ ਇਨ੍ਹਾਂ ਬੇੜੀਆਂ ਦੀ ਗਿਣਤੀ ਘਟਦੀ ਜਾ ਰਹੀ ਹੈ। ਇਹ ਬੇੜੀਆਂ ਲੰਬਾਈ ਵਿਚ ਸੋਲ੍ਹਾਂ ਗੋੜੀਆ ਤੋਂ ਪੰਝੀ ਗੋੜੀਆ ਤਕ ਅਰਥਾਤ ਸੋਲ੍ਹਾਂ ਹੱਥ ਤੋਂ ਪੰਝੀ ਹੱਥ ਤਕ, ਚੌੜਾਈ ਵਿਚ ਪੰਜ-ਛੇ ਹੱਥ ਤੇ ਉਚਾਈ ਵਿਚ ਲੱਗਭਗ ਤਿੰਨ-ਚਾਰ ਹੱਥ ਦੀਆਂ ਹੁੰਦੀਆਂ ਹਨ। ਇਹ ਬੇੜੀਆਂ ਜਲਮਾਰਗ ਦੀ ਸਥਿਤੀ ਵੇਖ ਕੇ ਬਣਾਈਆਂ ਜਾਂਦੀਆਂ ਹਨ। ਬੇੜੀ ਚੌੜਾਈ ਵਿਚ ਵੱਡੀ ਹੋ ਜਾਏ ਤਾਂ ਵਹਾਅ ਵਿਚ ਉਪਰ ਉੱਠਣ ਵਿਚ

ਜਾਂ ਪਥਰੀਲੇ ਰਾਹ ਵਿਚ ਸੱਪ ਵਾਂਗ ਵਲ ਖਾ ਕੇ ਚਲਣ ਵਿਚ ਬਹੁਤ ਔਖ ਹੁੰਦੀ ਹੈ। ਉਸੇ ਤਰ੍ਹਾਂ ਕਈ ਥਾਵਾਂ ਤੇ ਦੋਨੋਂ ਪਾਸੇ ਦੀਆਂ ਚਟਾਨਾਂ ਮਹਾਨਦੀ ਦੇ ਤਲ ਤਕ ਫੈਲੀਆਂ ਹੋਈਆਂ ਹਨ, ਜਿਨ੍ਹਾਂ ਦੇ ਵਿਚੋਂ ਵਿਚ ਆਉਂਦੇ ਸਮੇਂ ਤੇਜ਼ ਹਵਾ ਦੇ ਕਾਰਣ ਟਕਰਾਉਣ ਦਾ ਡਰ ਵੀ ਹੈ। ਇਸ ਲਈ ਇਨ੍ਹਾਂ ਬੇੜੀਆਂ ਨੂੰ ਉਚਾਈ ਵਿਚ ਲੋੜ ਅਨੁਸਾਰ ਛੋਟਾ ਬਣਾਇਆ ਜਾਂਦਾ ਹੈ।

ਬੇੜੀ ਦੇ ਠੀਕ ਵਿਚਕਾਰ ਦੋਨੋਂ ਕੋਨਿਆਂ ਦੇ ਸਮਾਨਾਂਤਰ ਛੱਜੇ ਨੂੰ ਚੁੱਕੀ ਰੱਖਣ ਲਈ ਚਾਰ-ਪੰਜ ਖੁੰਟੇ ਹੁੰਦੇ ਹਨ, ਜਿਨ੍ਹਾਂ ਉੱਤੇ ਪਰਾਲੀ ਵਿਛੀ ਰਹਿੰਦੀ ਹੈ। ਉਸ ਉੱਤੇ ਦੋਨੋਂ ਪਾਸੇ ਛੱਪਰ ਹੁੰਦਾ ਹੈ। ਉਸ ਉੱਤੇ ਪਹਿਲਾਂ ਬਾਂਸ ਦਾ ਢਾਂਚਾ ਬਣਾ ਕੇ ਸਣ ਜਾਂ ਪਰਾਲੀ ਵਿਛਾ ਕੇ, ਬਾਂਸ ਦੇ ਉਪਰਲੇ ਸਿਰੇ ਨੂੰ ਬਰੀਕ ਛਿੱਲ ਕੇ, ਮਜ਼ਬੂਤੀ ਨਾਲ ਕੱਸ ਕੇ ਬੰਨ੍ਹ ਦਿੱਤਾ ਜਾਂਦਾ ਹੈ। ਉਸੇ ਛੱਤ ਦੀ ਢਲਾਣ ਉੱਤੇ ਡਾਂਡੀਏ ਜ਼ੋਰ ਲਾ ਕੇ ਬੇੜੀ ਚਲਾਉਂਦੇ ਸਨ। ਅੰਦਰ ਖੰਭਿਆਂ ਦੀ ਚੌੜਾਈ ਦੇ ਹਿਸਾਬ ਨਾਲ ਬਾਂਸ ਦੀਆਂ ਚਟਾਈਆਂ ਜਾਂ ਸਣ ਦੇ ਬਣੇ ਟਾਟ ਬੰਨ੍ਹ ਕੇ ਗੁਮਟੀਆਂ ਬਣਾਈਆਂ ਗਈਆਂ ਹੁੰਦੀਆਂ ਹਨ, ਜਿਨ੍ਹਾਂ ਵਿਚ ਵੱਖ-ਵੱਖ ਚੀਜ਼ਾਂ ਰੱਖੀਆਂ ਜਾਂਦੀਆਂ ਹਨ। ਸਮਾਨ ਲੱਦ ਕੇ ਉੱਤੇ ਕੱਸ ਕੇ ਬੇੜੀ ਨਾਲ ਟਾਟ ਬੰਨ ਦਿੱਤਾ ਜਾਂਦਾ ਹੈ। ਬੇੜੀ ਉੱਤੇ ਪੂਰਾ ਸਮਾਨ ਲੱਦੇ ਜਾਣ 'ਤੇ ਉਹ ਸਿਰਫ ਚਾਰ ਕੁ ਉਂਗਲਾਂ ਉੱਪਰ ਦਿਖਾਈ ਦਿੰਦਾ ਹੈ। ਨਦੀ ਵਿਚ ਬੇੜੀ ਦੇ ਚਲਦੇ ਸਮੇਂ, ਹਵਾ ਤੇਜ਼ ਹੋਵੇ ਤਾਂ ਲਹਿਰਾਂ ਤੋਂ ਪਾਣੀ ਉਪਰ ਉਠ ਆਉਂਦਾ ਹੈ ਤੇ ਫਿਰ ਹੇਠਾਂ ਉਤਰ ਜਾਂਦਾ ਹੈ, ਪਰ ਅੰਦਰ ਵੜ ਕੇ ਸਮਾਨ ਨੂੰ ਭਿਉਂ ਨਹੀਂ ਸਕਦਾ ਤੇ ਛੱਜੇ ਦੇ ਥੱਲਿਉਂ ਵਹਿ ਜਾਂਦਾ ਹੈ। ਭਰੀ ਬੇੜੀ ਦੇ ਦੋਨੋਂ ਕੋਨੇ ਤੇ ਸਿਰਫ ਛੱਤ ਹੀ ਦਿਸਦੀ ਹੈ।

ਮਹਾਨਦੀ ਦੇ ਗੜਗੜਿਆ ਮਹਾਦੇਵ ਘਾਟ ਉੱਤੇ ਸਾਡੀ ਬੇੜੀ ਲੱਗੀ ਹੋਈ ਸੀ। ਸਵੇਰ ਦਾ ਕਰੀਬ ਇਕ ਪਹਿਰ ਬੀਤਿਆ ਹੋਏਗਾ ਜਦੋਂ ਮਾਂਝੀ ਨੇ ਸਾਨੂੰ ਦੋਨਾਂ ਨੂੰ ਸਮਾਨ ਸਮੇਤ ਬੇੜੀ ਦੇ ਵਿਚਕਾਰ ਵਾਲੀ ਗੁਮਟੀ ਵਿਚ ਬਿਠਾ ਦਿੱਤਾ ਤੇ ਉੱਤੇ ਕੱਸੇ ਕੇ ਟਾਟ ਬੰਨ੍ਹ ਦਿੱਤੇ। ਸਾਡੇ ਨੌਕਰ-ਚਾਕਰ ਇਕ ਦੂਜੀ ਗੁਮਟੀ ਵਿਚ ਬੈਠੇ ਰਹੇ। ਅੰਦਰ ਨਾ ਹਵਾ ਸੀ, ਨਾ ਰੌਸ਼ਨੀ। ਅੰਦਰ ਅਸੀਂ ਦੋਨੋਂ ਦੀਵਾਨ ਬਿਸਤਰ ਵਿਛਾ ਕੇ ਬੈਠਦੇ ਜਾਂ ਸੌਂਦੇ। ਸੌਂਦੇ ਜ਼ਿਆਦਾ ਸੀ, ਕਿਉਂਕਿ ਬਹਿਣ ਨਾਲ ਸਿੱਰ ਛੱਤ ਨਾਲ ਟਕਰਾਉਂਦਾ ਸੀ। ਪੈਰ ਪਸਾਰ ਕੇ ਸੌਣ ਦੀ ਥਾਂ ਨਹੀਂ ਸੀ। ਸਿਰ੍ਹਾਣੇ ਦੇ ਸਹਾਰੇ ਸਿਰਫ ਲੇਟਣ ਨੂੰ ਹੀ ਸੌਣਾ ਕਹਿ ਸਕਦੇ ਹਾਂ। ਸੌਂਦੇ ਸਮੇਂ ਗੰਡੋਏ ਵਾਂਗ ਕੁੰਡਲੀ ਮਾਰ ਕੇ ਪਏ ਰਹਿਣਾ ਪੈਂਦਾ ਸੀ।

"ਜੈ — ਜੈ ਗੰਗਾ ਮਾਤਾ।" ਪੁਕਾਰ ਕੇ ਮਾਂਝੀ ਨੇ ਬੇੜੀ ਖੋਲ੍ਹ ਦਿੱਤੀ। ਬੇੜੀ ਵਹਾਅ ਦੇ ਉਲਟ ਉਪਰ ਉਠੇਗੀ, ਇਸ ਲਈ ਉਸ ਨੂੰ ਡੰਡੇ ਦੇ ਸਹਾਰੇ ਚੁੱਕਣਾ ਹੋਏਗਾ। ਸਾਡੀ ਬੇੜੀ ਵਿਚ ਪੰਜ ਡਾਂਡੀਏ ਤੇ ਇਕ ਖੇਵਣਹਾਰ ਸੀ। ਪੰਜਾਂ ਡਾਂਡੀਆਂ ਦੇ ਹੱਥਾਂ ਵਿਚ ਲੰਮੇ-ਲੰਮੇ ਬਾਂਸ ਦੇ ਲਗਭਗ ਪੰਜ-ਛੇ ਹੱਥ ਦੇ ਡੰਡੇ ਸਨ। ਖੇਵਣਹਾਰ ਦੇ ਹੱਥਾਂ ਵਿਚ ਵੀ ਉਸੇ ਤਰ੍ਹਾਂ ਦਾ ਇਕ ਡੰਡਾ ਸੀ। ਫ਼ਰਕ ਸਿਰਫ਼ ਇਹ ਸੀ ਕਿ ਉਸ ਦੇ ਅਗਲੇ ਸਿਰੇ ਉੱਤੇ ਸਣ ਨਾਲ ਕੱਸ ਕੇ ਲੋਹੇ ਦਾ ਇਕ ਅੰਕੁਸ਼ ਬੰਨ੍ਹਿਆ ਸੀ। ਬੇੜੀ ਦੇ ਚਲਦੇ ਵੇਲੇ ਖੇਵਣਹਾਰ ਲੋੜ ਅਨੁਸਾਰ ਇਧਰ-ਉਧਰ ਡੰਡਾ ਚਲਾ ਕੇ ਬੇੜੀ ਨੂੰ ਸਹੀ ਦਿਸ਼ਾ

ਵਲ ਮੋੜ ਲੈਂਦਾ ਸੀ। ਜੰਗਲ ਦੇ ਵਿਚਕਾਰ ਬੇੜੀ ਦੇ ਚਲਣ ਵੇਲੇ ਨੇੜੇ ਦੇ ਦਰਖ਼ਤਾਂ ਦੀਆਂ ਟਾਹਣੀਆਂ ਨੂੰ ਉਸੇ ਅੰਕੁਸ਼ ਨਾਲ ਫੜ ਕੇ ਮੋੜ ਲੈਂਦਾ ਸੀ। ਖੇਵਣ ਵਾਲੇ ਡਾਂਡੀਏ ਸਾਹਮਣੇ ਕਤਾਰ ਬਣਾ ਕੇ ਖੜੇ ਹੋ ਜਾਂਦੇ ਤੇ ਇਕਠੇ ਪਾਣੀ ਵਿਚ ਡੰਡੇ ਪਾ ਕੇ ਦੋਨਾਂ ਮੁੱਠੀਆਂ ਵਿਚ ਕੱਸ ਕੇ ਫੜ, ਸਰੀਰ ਦੀ ਪੂਰੀ ਤਾਕਤ ਲਾ ਕੇ ਦਬਾਅ ਪਾਉਂਦੇ ਹੋਏ ਪਿੱਛੇ ਤਕ ਦੌੜਦੇ ਜਿਹੇ ਆਉਂਦੇ ਹਨ।

ਉਸ ਵੇਲੇ ਖੇਵਣ ਵਾਲਿਆਂ ਦੀ ਰੀੜ੍ਹ ਤੇ ਹੋਰ ਹੱਡੀਆਂ ਕੱਸੀਆਂ ਹੋਈਆਂ ਲੱਗਦੀਆਂ ਹਨ। ਥੋੜ੍ਹੀ ਜਿਹੀ ਵੀ ਢਿੱਲ ਪਏ ਤਾਂ ਉਸ ਤੇਜ਼ ਵਹਾਅ ਵਿਚ ਬੇੜੀ ਪਿੱਛੇ ਹਟ ਜਾਏ, ਇਸ ਲਈ ਖੇਵਣ ਵਾਲੇ ਪਿੱਛੇ ਦੇ ਕੋਨੇ ਉੱਤੇ ਡੰਡਾ ਉਪਰ ਚੁੱਕਦੇ ਹੀ ਤੇਜ਼ੀ ਨਾਲ ਸਾਹਮਣੇ ਦੌੜ ਆਉਂਦੇ ਅਤੇ ਪਾਣੀ ਵਿਚ ਡੰਡਾ ਪਾ ਕੇ ਬੇੜੀ ਨੂੰ ਰੋਕ ਲੈਂਦੇ। ਬੇੜੀ ਦੀ ਛੱਤ ਦੀ ਢਲਾਣ ਏਨੀ ਜ਼ਿਆਦਾ ਹੁੰਦੀ ਕਿ ਅਨਾੜੀ ਤੇਜ਼ ਦੌੜਨ ਉੱਤੇ ਜ਼ਰੂਰ ਡਿੱਗ ਜਾਵੇ। ਕਦੀ ਕਦੀ ਉਨ੍ਹਾਂ ਵਿਚੋਂ ਵੀ ਇੱਕ ਅੱਧ ਨਦੀ ਵਿਚ ਡਿਗ ਪੈਂਦਾ ਸੀ। ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਪਾਣੀ ਵਿਚ ਡਿਗ ਜਾਣ ਵਾਲੇ ਦੀ, ਉੱਪਰ ਚੁੱਕਣ 'ਚ ਮਦਦ ਕਰਨੀ ਤਾਂ ਦੂਰ ਦੀ ਗੱਲ ਰਹੀ 'ਕਿਉਂ ਡਿੱਗਿਆ' ਕਹਿ ਕੇ ਸਾਰੇ ਉਸ ਨੂੰ ਗੁੱਸੇ ਹੁੰਦੇ ਤੇ ਮਾਰਦੇ ਵੀ। ਹੋਰ ਵੀ ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਉਹੀ ਮਾਰ ਖਾਣ ਵਾਲਾ ਮਾਂਝੀ, ਕੋਈ ਹੋਰ ਡਿਗ ਪਵੇ ਤਾਂ ਦੂਸਰਿਆਂ ਨਾਲ ਮਿਲ ਕੇ ਉਸ ਨੂੰ ਮਾਰਨ ਲਈ ਦੌੜਦਾ ਹੈ।

ਦਸ ਜਾਂ ਗਿਆਰਾਂ ਵਜੇ ਤਕ ਜ਼ਿਆਦਾ ਤੋਂ ਜ਼ਿਆਦਾ ਡੇਢ ਕੋਹ ਦਾ ਰਸਤਾ ਤੈਅ ਕਰ ਕੇ ਉਪਰ ਆ ਕੇ ਕੁਸ਼ਲੇਸ਼ਵਰ ਮਹਾਦੇਵ ਦੇ ਕੰਢੇ ਬੇੜੀ ਲੱਗੀ। ਮਾਂਝੀ ਨੇ ਕਿਨਾਰੇ ਦੀ ਰੇਤ ਉੱਤੇ ਇਕ ਡੰਡਾ ਗੱਡ ਕੇ ਬੇੜੀ ਨੂੰ ਬੰਨ੍ਹ ਦਿੱਤਾ। ਉਸ ਤੋਂ ਬਾਅਦ ਬੇੜੀ ਦੇ ਟਾਟ ਖੋਲ੍ਹ ਕੇ ਸਾਨੂੰ ਬਾਹਰ ਕੱਢਿਆ। ਨੌਕਰ ਰਸੋਈ ਬਣਾਉਣ ਲੱਗ ਪਏ। ਨਹਾਣ-ਖਾਣ ਤੋਂ ਬਾਅਦ ਸਾਨੂੰ ਮੁੜ ਕੇ ਉਸ ਗੁਮਟੀ ਵਿਚ ਬੰਦ ਕਰ ਕੇ ਬੇੜੀ ਖੋਲ੍ਹ ਦਿੱਤੀ।

## ਦਸ਼ਪੱਲਾ ਵਿਚ ਦੀਵਾਨੀ (2)

ਨਾਵਕਾਂ ਲਈ ਦਿਨ ਦੇ ਵੇਲੇ ਰਸੋਈ ਨਹੀਂ ਬਣਦੀ। ਬੇੜੀ ਉੱਤੇ ਇਕ ਚੁੱਲ੍ਹਾ ਸੀ ਜਿਸ ਨੂੰ ਇਧਰ-ਉਧਰ ਲੈ ਜਾਇਆ ਜਾ ਸਕਦਾ ਸੀ। ਦੋ ਵੱਡੀਆਂ-ਵੱਡੀਆਂ ਹਾਂਡੀਆਂ ਸਨ। ਰਾਤ ਵੇਲੇ ਬੇੜੀ ਉੱਤੇ ਉਹ ਰਸੋਈ ਬਣਾਉਂਦੇ। ਗਰਮ-ਗਰਮ ਖਾ ਕੇ ਫਿਰ ਪੰਜ-ਸੱਤ ਸੇਰ ਭਾਤ ਰੱਖ ਕੇ ਉਸ ਵਿਚ ਦੋ-ਤਿੰਨ ਘੜੇ ਪਾਣੀ ਪਾ ਦੇਂਦੇ। ਹਾਂਡੀ ਦੇ ਕੋਲ ਇਕ ਬਾਟੀ ਪਈ ਹੁੰਦੀ। ਸਵੇਰੇ ਇਕ ਪਹਿਰ ਬੀਤਣ ਤੇ ਹੀ ਖਾਣਾ ਸ਼ੁਰੂ ਹੋ ਜਾਂਦਾ। ਇਕ ਜਣਾ ਬੇੜੀ ਚਲਾਉਣੀ ਛੱਡ ਕੇ ਆਉਂਦਾ, ਤੇ ਝਟਪਟ ਅੱਧੀ ਬਾਟੀ ਭਾਤ ਤੇ ਅੱਧੀ ਬਾਟੀ ਪਿੱਛ ਪੀ ਕੇ ਦੋ-ਤ੍ਰਿੰਨ ਮਿੰਟ ਵਿਚ ਆ ਕੇ ਫਿਰ ਕੰਮ ਵਿਚ ਲੱਗ ਜਾਂਦਾ। ਸਵੇਰ ਤੋਂ ਸ਼ਾਮ ਤਕ ਉਸ ਬਾਟੀ ਨੂੰ ਵਿਹਲ ਹੀ ਨਾ ਮਿਲਦੀ। ਇਕ-ਇਕ

ਮਾਂਝੀ ਘੱਟੋ-ਘੱਟ ਪੰਦਰਾਂ ਵਾਰ ਪਿੱਛ ਪੀਂਦਾ। ਉਸ ਵੇਲੇ ਸਬਜ਼ੀ ਨਾਲ ਕੋਈ ਮਤਲਬ ਨਹੀਂ ਸੀ ਰਹਿੰਦਾ। ਸਬਜ਼ੀ ਲਈ ਫੁਰਸਤ ਵੀ ਕਿਥੇ ਮਿਲਦੀ ? ਕਦੀ ਕਿਸੇ ਦੇ ਹਿੱਸੇ ਵਿਚ ਇਕ-ਦੋ ਪਿਆਜ਼ ਜਾਂ ਅਚਾਰ ਆ ਜਾਏ ਤਾਂ ਬਹੁਤ ਹੋ ਗਿਆ ਸਮਝੋ। ਨਹੀਂ ਤਾਂ ਲੂਣ ਹੀ ਕਾਫ਼ੀ ਹੁੰਦਾ।

ਨਦੀ ਵਿਚ ਅਥਾਹ ਪਾਣੀ ! ਉਸ ਉੱਤੇ ਵਹਾਅ ਦਾ ਜ਼ੋਰ ! ਕਿਵੇਂ ਸੰਭਲਦੀ ਬੇੜੀ ? ਇਸ ਲਈ ਬੇੜੀ ਕੰਢੇ ਤੋਂ ਚਾਰ-ਪੰਜ ਹੱਥ ਦੀ ਦੂਰੀ ਉੱਤੇ ਜਾਂ ਕੰਢੇ ਦੇ ਨਾਲ-ਨਾਲ ਚਲ ਰਹੀ ਸੀ। ਕਿਧਰੇ ਕੰਢੇ ਉੱਤੇ ਦੂਰ ਤਕ ਰੇਤ ਮਿਲ ਜਾਂਦੀ ਤਾਂ ਬੇੜੀ ਵਿਚ ਜਿਹੜੀ ਤੀਹ-ਚਾਲ੍ਹੀ ਹੱਥ ਦੀ ਰੱਸੀ ਹੁੰਦੀ ਹੈ, ਉਸ ਨੂੰ ਬੇੜੀ ਦੇ ਅਗਲੇ ਸਿਰੇ ਉੱਤੇ ਬੰਨ੍ਹ ਕੇ ਮੱਲਾਹ ਸਿਰਫ਼ ਡੰਡਾ ਲਾਉਂਦੇ ਹੋਏ, ਰੇਤ ਉੱਤੇ ਚਲਦੇ ਖਿੱਚਦੇ ਹੋਏ ਲੈ ਜਾਂਦੇ ਸਨ। ਅਨੇਕ ਥਾਂਵਾਂ 'ਤੇ ਹੜ੍ਹ ਦੇ ਪਾਣੀ ਨੇ ਕੰਢੇ ਤੋਂ ਇਕ-ਡੇਢ ਕੋਹ ਤਕ ਭੂਮੀ ਨੂੰ ਡੁਬੋ ਦਿੱਤਾ ਸੀ। ਨਦੀ ਜਾਂ ਕੰਢੇ ਦਾ ਕੋਈ ਨਾਂ-ਨਿਸ਼ਾਨ ਨਹੀਂ ਸੀ। ਸਭ ਇਕਸਾਰ ਹੋ ਗਏ ਸਨ। ਫਿਰ ਵੀ ਬੇੜੀ ਨੂੰ ਕੰਢੇ ਦੇ ਨਾਲ ਨਾਲ ਹੀ ਚਲਾਉਣਾ ਪੈਂਦਾ। ਕਦੀ ਖੇਤਾਂ ਵਿਚੋਂ ਦੀ, ਤਾਂ ਕਦੀ ਸਮਤਲ ਪੱਧਰੇ ਮੈਦਾਨਾਂ ਉਤੋਂ ਦੀ ਤੇ ਫਿਰ ਕਦੀ ਜੰਗਲ ਵਿਚੋਂ ਦੀ ਰਸਤਾ ਬਣਾ-ਬਣਾ ਕੇ ਬੇੜੀ ਚਲਾਈ ਜਾਂਦੀ। ਉਸ ਵੇਲੇ ਖੇਵਣਹਾਰ ਸਾਹਮਣੇ ਰਹਿ ਕੇ ਉਸ ਅੰਕੁਸ਼ ਵਾਲੇ ਡੰਡੇ ਨਾਲ ਦਰਖ਼ਤ ਦੀਆਂ ਟਾਹਣੀਆਂ ਨੂੰ ਫੜ-ਫੜ ਕੇ ਬੇੜੀ ਨੂੰ ਸਹੀ ਦਿਸ਼ਾ ਵਿਚ ਮੋੜ ਲੈਂਦਾ।

ਕਦੀ ਇਕ-ਅੱਧ ਡਾਂਡੀਆ ਵੀ ਟਾਹਣੀਆਂ ਨੂੰ ਹਟਾਉਂਦਾ ਹੋਇਆ ਬੇੜੀ ਨੂੰ ਉਪਰ ਚੁੱਕਦਾ। ਸ਼ਾਮ ਵੇਲੇ ਕਿਸੇ ਸੁੰਦਰ-ਸੋਹਣੇ ਸਥਾਨ ਉੱਤੇ ਬੇੜੀ ਰੋਕ ਲਈ ਜਾਂਦੀ। ਉੱਚਾ-ਨੀਵਾਂ ਅਤੇ ਗਿੱਲਾ ਤੇ ਦੂਰ ਤਕ ਫੈਲਿਆ, ਤਟ, ਉਤਰ, ਪੱਛਮ ਤੇ ਦੱਖਣ ਤਿੰਨਾਂ ਦਿਸ਼ਾਵਾਂ ਵਿਚ ਉੱਚੀਆਂ-ਵਿਸ਼ਾਲ ਕੰਧਾਂ ਵਾਂਗ ਖੜੀ ਪਰਬਤ-ਲੜੀ, ਪੱਛਮੀ ਪਰਬਤ-ਟੀਸੀ ਉੱਤੇ ਡੁੱਬ ਰਿਹਾ ਸੋਨ-ਸੁਨਹਿਰੀ, ਲਾਲ ਸੂਹਾ ਸੂਰਜ ਦੇਵਤਾ, ਉੱਪਰ ਆਕਾਸ਼ ਨੂੰ ਆਪਣੀ ਚਹਿਚਹਾਟ ਨਾਲ ਗੁੰਜਾਉਂਦੇ ਹੋਏ ਪੰਛੀ, ਪੱਛਮੀ ਪਰਬਤ ਵਲ ਉੱਡਦੇ ਜਾਂਦੇ ਵਿਖਾਈ ਦੇਂਦੇ। ਜਿਵੇਂ ਪੱਛਮੀ ਪਰਬਤ-ਫਸੀਲ ਦੇ ਕੋਲ ਹੀ ਮਹਾਨਦੀ ਲੀਨ ਹੋ ਗਈ ਹੈ — ਨਿਰਜਨ, ਬੇਆਵਾਜ਼ ਸਭ ਤੋਂ ਸੰਪਰਕਹੀਣ ਹੋ ਕੇ। ਉਸ ਤਰ੍ਹਾਂ ਦੀ ਇਕ ਥਾਂ 'ਤੇ ਸ਼ਾਮ ਵੇਲੇ ਉਤਲੇ ਹਿੱਸੇ ਉੱਤੇ ਬੈਠ ਕੇ ਪੱਛਮੀ ਦਿਸ਼ਾ ਵਲ ਦੇਖਣ ਨਾਲ, ਮਨ ਵਿਚ ਜੋ ਗੰਭੀਰ ਪਵਿੱਤਰ ਭਾਵਨਾਵਾਂ ਪੈਦਾ ਹੁੰਦੀਆਂ ਉਹ ਵਰਣਨ ਤੋਂ ਪਰ੍ਹੇ ਹਨ। ਉਸ ਤਰ੍ਹਾਂ ਦੀਆਂ ਮਹਾਨ ਭਾਵਨਾਵਾਂ ਦਾ ਅਨੁਭਵ ਦਰਸ਼ਕ ਦਿਲੋਂ ਹੀ ਕਰ ਸਕਦਾ ਹੈ।

ਉਸੇ ਤਰ੍ਹਾਂ ਡਾਵਾਂਡੋਲ ਗਤੀ ਨਾਲ ਚਲਦੇ ਹੋਏ ਅੱਨਵੇਂ ਦਿਨ ਲਗਭਗ ਦੁਪਹਿਰ ਵੇਲੇ ਸਾਡੀ ਬੇੜੀ ਨਰਸਿੰਘਪੁਰ ਇਲਾਕੇ ਦੇ ਕਿਸੇ ਪਿੰਡ ਦੇ ਕੰਢੇ ਜਾ ਲੱਗੀ। ਉਹ ਥਾਂ ਮਹਾਨਦੀ ਦੇ ਉੱਤਰੀ ਤੇ ਦੱਖਣੀ ਦੋਨੋਂ ਤੱਟਾਂ, ਨਿਰਸਿੰਘਪੁਰ ਤੇ ਦਸ਼ਪੱਲਾ ਦੋਨਾਂ ਦੀ ਸੀਮਾ ਉੱਤੇ ਹੈ। ਮਹਾਨਦੀ ਤਟ ਤੋਂ ਨਰਸਿੰਘਪੁਰ ਦੀ ਦੂਰੀ ਲਗਭਗ ਇਕ ਕੋਹ ਹੋਵੇਗੀ। ਮਹਾਨਦੀ ਦੇ ਤਟ ਤੋਂ ਦੱਖਣ ਵਲ ਕਰੀਬ ਸੱਤ ਕੋਹ ਦੀ ਦੂਰੀ ਉੱਤੇ ਹੈ ਦਸ਼ਪੱਲਾ ਦੀ ਰਾਜਧਾਨੀ ਮਧੂਵਨਗੜ੍ਹ। ਨਦੀ ਦੇ ਤਟ ਉੱਤੇ ਦਸ਼ਪੱਲਾ ਇਲਾਕੇ ਦਾ ਬੇਲਪੜਾ

ਪਿੰਡ ਹੈ। ਉਸੇ ਪਿੰਡ ਦੇ ਦੱਖਣੀ ਸਿਰੇ ਉੱਤੇ ਇਕ ਸਰਕਾਰੀ ਡਾਕ ਬੰਗਲਾ ਸੀ। ਸੰਬਲਪੁਰ ਤੋਂ ਇਕ ਸੜਕ ਬੇਲਪੜਾ ਪਿੰਡ ਹੁੰਦੇ ਹੋਏ ਪੁਰੀ ਤਕ ਗਈ ਹੈ। ਮੱਧ ਭਾਰਤ ਤੇ ਉਤਕਲ ਦੇ ਪੱਛਮੀ ਰਜਵਾੜਿਆਂ ਤੋਂ ਤੀਰਥਯਾਤ੍ਰੀ ਇਸੇ ਰਸਤੇ ਤੋਂ ਪੁਰੀ ਆਉਂਦੇ-ਜਾਂਦੇ ਸਨ। ਬੇਲਪੜਾ ਪਿੰਡ ਦੀ ਪੱਛਮੀ ਦਿਸ਼ਾ ਤੋਂ ਕਰੀਬ ਅੱਠ ਕੋਹ ਦੀ ਦੂਰੀ ਉੱਤੇ ਪ੍ਰਸਿੱਧ ਬਰਮੂਲ ਘਾਟੀ ਹੈ। ਮਹਾਨਦੀ ਦੇ ਉੱਤਰ ਤੋਂ ਦੱਖਣ ਦੋਨਾਂ ਦਿਸ਼ਾਵਾਂ 'ਤੇ ਤਟਾਂ ਨੂੰ ਘੇਰ ਕੇ ਉਸ ਦੇ ਪੈਰਾਂ ਤੋਂ ਹੀ ਫ਼ਸੀਲ ਵਰਗੇ ਵਿਸ਼ਾਲ ਪਰਬਤ ਖੜੇ ਹਨ। ਵਿਚੋ ਵਿਚ ਅਤਿਅੰਤ ਗੰਭੀਰ ਤੇ ਆਪਮੁਹਾਰੀ ਹੋ ਕੇ ਮਹਾਨਦੀ ਵਗਦੀ ਹੈ। ਉਹ ਇਕ ਬੇਮਿਸਾਲ ਤੇ ਅਨੋਖਾ ਦ੍ਰਿਸ਼ ਸੀ।

ਬੇੜੀ ਜਾ ਕੇ ਨਰਸਿੰਘਪੁਰ ਇਲਾਕੇ ਦੇ ਕਿਸੇ ਪਿੰਡ ਘਾਟ ਉੱਤੇ ਲੱਗੀ। ਦੀਵਾਨ ਬਾਬੂ ਦਾ ਸਮਾਨ ਲੈ ਜਾਣ ਲਈ ਗੜ੍ਹ ਤੋਂ ਮਜ਼ਦੂਰ ਤੇ ਹੋਰ ਕਰਮਚਾਰੀ ਆਏ ਹੋਏ ਸਨ। ਬਾਬੂ ਜਗਮੋਹਨ ਦਾਸ ਜੀ ਵਿਦਾ ਲੈ ਕੇ ਬੇੜੀ ਤੋਂ ਉਤਰ ਗਏ। ਹੁਣ ਮਨ ਬੇਹੱਦ ਖ਼ੁਸ਼ ਸੀ। ਰੋਸ਼ਨੀ, ਹਵਾ ਤੇ ਬਾਹਰਲੀ ਦੁਨੀਆ ਨਾਲੋਂ ਪੂਰੀ ਤਰ੍ਹਾਂ ਟੁੱਟ ਕੇ ਬੇੜੀ ਦੀ ਉਸ ਗੁਮਟੀ ਜਾਂ ਅੰਨ੍ਹੇ-ਖੂਹ ਦੇ ਅੰਦਰ ਪਏ-ਪਏ ਸਵੇਰ ਤੋਂ ਲੈ ਕੇ ਸ਼ਾਮ ਤਕ ਅੱਗੇ-ਪਿੱਛੇ ਦੌੜਦੇ ਹੋਏ ਪੰਜ ਖੇਵਣਹਾਰਿਆਂ ਦੇ ਪੈਰਾਂ ਦੀ ਤਿੱਖੀ-ਖਰ੍ਹਵੀ ਆਂਹਟ ਸੁਣਨ ਤੋ ਤਾਂ ਛੁੱਟੀ ਮਿਲੀ। ਰਾਤ ਦੀ ਨੀਂਦ ਵੀ ਗ਼ਾਇਬ ਹੋ ਗਈ ਸੀ। ਪ੍ਰਾਣਾਂ ਦੀ ਰੱਖਿਆ ਲਈ ਜਾਂ ਭੁੱਖ-ਨਿਵਾਰਣ ਲਈ ਦਾਲ ਹੀ "ਪਤਿਤ ਪਾਵਨ" ਸੀ। ਉਸ ਦੇ ਨਾਲ ਕਟਕ ਤੋਂ ਨਾਲ ਲਿਆਂਦੇ ਹੋਏ ਰਸਤੇ ਦੇ ਆਹਾਰ ਦੇ ਰੂਪ ਵਿਚ ਬਾਸੀ ਮਿਠਾਈਆਂ ਵੀ ਸਨ।

ਮਨ ਹੀ ਮਨ ਉਸ ਬੇੜੀ ਦੀ ਗੁਮਟੀ ਨੂੰ ਅੰਤਿਮ ਵਿਦਾਅ ਦੇ ਕੇ ਖ਼ੁਸ਼ੀ-ਖ਼ੁਸ਼ੀ ਬਾਹਰ ਨਿਕਲ ਆਇਆ। ਕਟਕ ਤੋਂ ਕਰਮਖੇਤਰ ਤਕ ਪਹੁੰਚਣ ਲਈ ਸਹਾਇਕ ਸਿਰਫ ਉਸ ਬੇੜੀ ਦੀ ਗੁਮਟੀ ਦੇ ਪ੍ਰਤੀ ਧੰਨਵਾਦ ਪ੍ਰਗਟ ਕਰਨ ਦੀ ਗੱਲ ਤਾਂ ਦੂਰ ਰਹੀ, ਇਕ ਵਾਰ ਪਿੱਛੇ ਮੁੜ ਕੇ ਦੇਖਣ ਦੀ ਵੀ ਇੱਛਾ ਨਾ ਹੋਈ। ਇਸ ਤਰ੍ਹਾਂ ਦੀ ਅਕ੍ਰਿਤਘਣਤਾ ਦਾ ਦੰਡ ਮਿਲਣਾ ਜ਼ਰੂਰੀ ਸੀ। ਉਸ ਦਾ ਪ੍ਰਮਾਣ ਪਾਠਕਾਂ ਨੂੰ ਜਲਦੀ ਹੀ ਮਿਲੇਗਾ।

ਭਾਦੋਂ ਮਹੀਨੇ ਦੇ ਅਖ਼ੀਰ ਕਰੜੀ ਧੁੱਪ — ਛਤਰੀ ਲੈ ਕੇ ਬਾਹਰ ਬੇੜੀ ਦੇ ਮੰਚ ਉੱਤੇ ਆ ਕੇ ਬੈਠ ਗਿਆ। ਰਸੋਈਆ ਮੁੰਡਾ ਵੀ ਕੋਲ ਆ ਕੇ ਬੈਠਾ ਤਾਂ ਮੈਂ ਉਸ ਨੂੰ ਖ਼ੁਸ਼ ਮਨ ਨਾਲ ਸਮਝਾਉਣ ਲੱਗਾ — "ਅਹੁ ਵੇਖ, ਸਾਹਮਣੇ ਦਸ਼ਪੱਲਾ ਇਲਾਕੇ ਦਾ ਬੇਲਪੜਾ ਪਿੰਡ ਵਿਖਾਈ ਦੇ ਰਿਹਾ ਹੈ। ਨਦੀ ਪਾਰ ਕਰਨ ਵਿਚ ਚਾਰ-ਪੰਜ ਘੰਟੇ ਲੱਗਣਗੇ, — ਸ਼ਾਮ ਤਕ ਅਸੀਂ ਲੋਕ ਉੱਥੇ ਪਹੁੰਚ ਜਾਵਾਂਗੇ। ਪਰਧਾਨ ਰਾਸ਼ਨ ਦੇਵੇਗਾ, ਕਈ ਤਰ੍ਹਾਂ ਦੀਆਂ ਸਾਗ-ਸਬਜ਼ੀਆਂ ਤੇ ਮੱਛੀ ਚੰਗੀ ਤਰ੍ਹਾਂ ਪਕਾਈਂ, ਪਰ ਪਕਾਈਂ ਛੇਤੀ-ਛੇਤੀ। ਅਜ ਖ਼ੂਬ ਢਿੱਡ ਭਰ ਕੇ ਆਰਾਮ ਨਾਲ ਸੌਣਾ ਹੈ। ਕਟਕ ਦੀ ਮਿਠਾਈ ਜਿਹੜੀ ਨਾਲ ਹੈ, ਉਸਦੀ ਹੁਣ ਕੀ ਲੋੜ ਹੈ ? ਜਾਹ, ਦੇ ਦੇ ਉਹ ਸਭ ਖੇਵਟਾਂ ਨੂੰ।

ਮਾਝੀ ਨੇ ਬੇੜੀ ਖੋਲ੍ਹ ਦਿੱਤੀ। ਉਥੇ ਨਦੀ ਵਿਚ ਕਾਫੀ ਪਾਣੀ ਸੀ। ਦੋ ਡਾਂਡੀਏ ਬੇੜੀ ਚਲਾ ਰਹੇ ਸਨ। ਖੇਵਣਹਾਰ ਬੈਠੇ ਬੈਠੇ ਸਹੀ ਦਿਸ਼ਾ ਵਿਚ ਬੇੜੀ ਮੋੜਦਾ ਰਹਿੰਦਾ ਸੀ।

ਬੇੜੀ ਚਲਣ ਤੋਂ ਲਗਭਗ ਦੋ ਘੰਟੇ ਬਾਅਦ ਜਦੋਂ ਬੇੜੀ ਨਦੀ ਦੇ ਵਿਚਕਾਰ ਚਲ ਰਹੀ ਸੀ ਤੇ ਡਾਂਡੀਏ ਉਤਸ਼ਾਹ ਨਾਲ ਚਲਾ ਰਹੇ ਸਨ, ਪਤਵਾਰ ਸੰਭਾਲੀ ਬੈਠਾ ਮਾਂਝੀ ਅਚਾਨਕ ਚੀਖਿਆ — "ਤੇਜ਼ ਚਲਾਓ — ਤੇਜ਼ ਚਲਾਓ ਮਣਿਭੱਦਰਾ ਪਹਾੜ ਉੱਤੇ ਬੱਦਲ ਛਾ ਰਹੇ ਹਨ। ਹੁਣੇ ਵਰਖਾ ਹੋਏਗੀ।" ਮੈਂ ਤ੍ਰਭਕ ਕੇ ਚਾਰੋਂ ਪਾਸੇ ਦੇਖਿਆ। ਚਾਰੋਂ ਪਾਸੇ ਧੁੱਪ ਸੀ, ਬੱਦਲ ਕਿੱਥੇ ? ਥੋੜ੍ਹੀ ਦੂਰ ਨਦੀ ਦੇ ਵਿਚਕਾਰ ਰੇਤ ਦਾ ਇਕ ਛੋਟਾ ਜਿਹਾ ਟਿੱਬਾ ਸੀ। ਖੇਵਟਾਂ ਨੇ ਬੇੜੀ ਉਥੇ ਜਾ ਲਾਈ। ਦੇਖਿਆ, ਦੱਖਣ-ਪੱਛਮ ਵਲ ਪਰਬਤ-ਸਿਖਰ ਉੱਤੇ ਬੱਦਲ ਦੇ ਛੋਟੇ-ਛੋਟੇ ਟੁਕੜੇ ਮੇਲ੍ਹ ਰਹੇ ਸਨ। ਪਰਬਤ ਦੀ ਸਿਖਰ ਉੱਤੇ ਛਾਏ ਬੱਦਲ ਵੇਖ ਕੇ ਮਾਂਝੀ ਵਰਖਾ-ਤੂਫ਼ਾਨ ਬਾਰੇ ਸਹੀ-ਸਹੀ ਦੱਸ ਸਕਦੇ ਹਨ। ਸਚਮੁੱਚ ਉਸ ਦਿਨ ਅੱਧੇ ਘੰਟੇ ਵਿਚ ਭਿਆਨਕ ਤੂਫ਼ਾਨ ਦੇ ਨਾਲ ਵਰਖਾ ਹੋਣ ਲੱਗ ਪਈ। ਮਾਂਝੀ ਨੇ ਮੁੜ ਮੈਨੂੰ ਤੇ ਨੌਕਰ ਨੂੰ ਉਸੇ ਅੰਧਕੂਪ ਅੰਦਰ ਠੇਲ੍ਹ ਕੇ ਉਪਰੋਂ ਟਾਟ ਨੂੰ ਕੱਸ ਕੇ ਬੰਨ੍ਹ ਦਿੱਤਾ। ਅਸੀਂ ਆਪਣਾ ਸਮਾਨ ਸਾਂਭ-ਸਮੇਟ ਲਿਆ ਸੀ। ਉਸ ਨੂੰ ਮੁੜ ਖੋਲ੍ਹ ਕੇ ਬਿਸਤਰਾ ਵਿਛਾਉਣਾ ਪਿਆ। ਦੁਖ ਆਪਣੇ ਨਾਲ ਆਪਣੇ ਸੰਗੀਆਂ-ਸਾਥੀਆਂ ਨੂੰ ਵੀ ਲੈ ਆਉਂਦਾ ਹੈ। ਜਗਮੋਹਨ ਬਾਬੂ ਨਾਲ ਸੀ ਤਾਂ ਘੱਟੋ-ਘੱਟ ਦੋਨੋਂ ਇਕ-ਦੂਜੇ ਨਾਲ ਗੱਲਾਂ ਤਾਂ ਕਰ ਲੈਂਦੇ ਸੀ। ਹੁਣ ਮੈਂ ਇਕੱਲਾ ਰਹਿ ਗਿਆ ਸੀ। ਉਸ ਵੇਲੇ ਤਕ ਹਰੀਕੇਨ ਲਾਲਟੈਣ ਦਾ ਜਨਮ ਹੀ ਨਹੀਂ ਹੋਇਆ ਸੀ। ਗੁਮਟੀ ਦੇ ਅੰਦਰ ਦੀਵਾ ਬਾਲਣਾ ਵੀ ਆਸਾਨ ਨਹੀਂ ਸੀ। ਗੁਮਟੀ ਦਾ ਅੰਧਕੂਪਨੁਮਾ ਹਨੇਰਾ, ਨਾਲ ਹੀ ਦੁੱਖ ਤੇ ਭੁੱਖ ਦਾ ਸੰਤਾਪ। ਦਿਨ ਵੇਲੇ ਅਸੀਂ ਲੋਕਾਂ ਨੇ ਅੱਧਾ ਢਿੱਡ ਹੀ ਭਰਿਆ ਸੀ। ਰਾਤ ਨੂੰ ਵਧੀਆ ਭੋਜਨ ਮਿਲੇਗਾ, ਇਸ ਆਸ ਨਾਲ ਰੇਤ ਉੱਤੇ ਬੈਠ ਕੇ ਕੱਚੀ-ਪੱਕੀ ਮੂੰਗੀ ਦੀ ਦਾਲ ਨਾਲ ਖਾਣਾ ਖਾਣ ਦੀ ਇੱਛਾ ਹੀ ਨਹੀਂ ਹੋਈ ਸੀ। ਹੁਣ ਸਾਰੇ ਦੁੱਖਾਂ ਦਾ ਅੰਤ ਹੋਏਗਾ, ਉਸ ਨੂੰ ਯਾਦ ਕਰ ਕੇ ਮਨ ਤੇ ਢਿੱਡ ਭਰ ਗਿਆ ਸੀ। ਕਟਕ ਦੀ ਬਾਸੀ ਮਿਠਾਈ ਸੀ, ਉਹ ਦਿਨ ਵੇਲੇ ਮਾਂਝੀਆਂ ਨੂੰ ਦਿਵਾ ਦਿੱਤੀ ਸੀ। ਹੁਣ ਬੜੀ ਭੁੱਖ ਲੱਗਣ ਲੱਗ ਪਈ ਸੀ। ਸਾਰੀ ਰਾਤ ਲਗਾਤਾਰ ਤੂਫ਼ਾਨ ਨਾਲ ਵਰਖਾ ਹੁੰਦੀ ਰਹੀ। ਬਾਹਰ ਤੇਜ਼ ਹਵਾ ਦੀ ਸਾਂ-ਸਾਂ ਦੀ ਆਵਾਜ਼ ਸੀ। ਭਾਕੁਤ (ਉਹ ਖੰਭਾ ਜਿਸ ਨਾਲ ਹਾਥੀ ਬੰਨ੍ਹਿਆ ਜਾਂਦਾ ਹੈ) ਨਾਲ ਬੰਨ੍ਹੇ ਪਾਗਲ ਹਾਥੀ ਵਾਂਗ ਬੇੜੀ ਇਧਰ-ਉਧਰ ਥਪੇੜੇ ਖਾਂਦੀ ਹੇਠਾਂ-ਉਪਰ ਡੋਲ ਰਹੀ ਸੀ। ਗੁਮਟੀ ਦੇ ਅੰਦਰ ਸਿੱਧੇ ਹੋ ਕੇ ਸੌਣ ਦੀ ਵੀ ਸੰਭਾਵਨਾ ਨਹੀਂ ਸੀ। ਅਸੀਂ ਸਿਰਫ ਹਿਚਕੋਲੇ ਖਾਂਦੇ ਹੋਏ ਜਿਵੇਂ-ਕਿਵੇਂ ਪਏ ਰਹੇ। ਨਾਅਪਾਗੜ (ਬੇੜੀ ਨੂੰ ਬੰਨ੍ਹਣ ਲਈ ਖ਼ਾਸ ਤਰ੍ਹਾਂ ਦੀ ਮਜ਼ਬੂਤ ਰੱਸੀ) ਟੁੱਟ ਜਾਏ ਤਾਂ ਜਾਨ ਨਹੀਂ ਬਚੇਗੀ। ਤੇਜ਼ ਵਹਿਣ ਵਿਚ ਬੇੜੀ ਤੂਫ਼ਾਨ ਵਿਚ ਫਸ ਕੇ ਜ਼ਰੂਰ ਡੁੱਬ ਜਾਏਗੀ ਜਾਂ ਪਹਾੜ ਨਾਲ ਟਕਰਾ ਕੇ ਚੂਰ-ਚੂਰ ਹੋ ਜਾਏਗੀ। ਉਸ ਤੋਂ ਬਚਣ ਦਾ ਕੋਈ ਰਸਤਾ ਨਹੀਂ ਸੀ। ਇਸ ਲਈ ਵਿੱਚ ਵਿੱਚ ਜਾਨ ਜਾਣ ਦੀ ਸ਼ੰਕਾ ਵੀ ਮਨ ਨੂੰ ਬੇਚੈਨ ਕਰ ਜਾਂਦੀ ਸੀ। ਭੁੱਖ ਦੀ ਪੀੜ, ਸਰੀਰ ਦੀ ਬੈਚੇਨੀ, ਜਾਨ ਜਾਣ ਦੀ ਚਿੰਤਾ — ਇਹਨਾਂ ਸਾਰੇ ਮਾੜੇ ਗ੍ਰਹਿਆਂ ਨੇ ਜੀਵਨ ਨੂੰ ਪੂਰੀ ਤਰ੍ਹਾਂ ਘੇਰਿਆ ਹੋਇਆ ਸੀ। ਅਜਿਹੀ ਹਾਲਤ ਵਿਚ ਸੰਤਾਪ ਨਾਸ਼ਕ, ਸੰਤੋਸ਼ਦਾਇਕ ਨੀਂਦਰ ਕਿਵੇਂ ਨੇੜੇ ਆਉਂਦੀ ? ਉਸ ਵੇਲੇ ਯਾਦ ਆਈ ਜਾਂ ਨਹੀਂ, ਯਾਦ ਨਹੀਂ ਆ ਰਿਹਾ, ਹੁਣ ਇਸ

ਪ੍ਰਾਚੀਨ ਸ਼ਲੋਕ ਨੂੰ ਲਿਖ ਰਿਹਾ ਹਾਂ :

"ਯਛਿੰਨਿਤਤੰ ਤਦਹਿ ਦੂਰਤਰੰ' ਪ੍ਰਯਾਤਿ
ਯੱਛੇਤਸ਼ਾ ਨਗਾਇਤੰ' ਤਦਿਹੋਪਪੈਤੀ ।"

ਇਸੇ ਕਾਰਣ ਹਿੰਦੂ ਜਾਤੀ ਜ਼ਿਆਦਾ ਭਾਗਵਾਦੀ ਹੈ। ਵਿਸ਼ੇਸ਼ ਕਰਕੇ ਮੈਂ ਸਾਰੀ ਉਮਰ ਸੈਆਂ-ਹਜ਼ਾਰਾਂ ਘਟਨਾਵਾਂ ਦੇਖ-ਸੁਣ ਤੇ ਭੋਗ ਕੇ ਭਾਗਵਾਦੀ ਬਣ ਗਿਆ ਹਾਂ।

ਦੁੱਖ ਨਾਲ ਜਾਂ ਸੁੱਖ ਨਾਲ, ਰਾਤ ਬੀਤਦੀ ਹੀ ਹੈ — ਬੀਤ ਗਈ। ਵਰਖਾ ਤੇ ਤੂਫ਼ਾਨ ਦਾ ਜ਼ੋਰ ਘੱਟ ਹੋਣ ਲੱਗ ਪਿਆ ਸੀ। ਹੁਣ ਥੋੜ੍ਹੀ ਜਿਹੀ ਕਿਣਮਿਣ ਹੀ ਸੀ। ਸਵੇਰੇ ਹੀ ਖੇਵਟਾਂ ਨੇ ਬੇੜੀ ਖੋਲ੍ਹ ਦਿੱਤੀ। ਦਿਨ ਦਾ ਇਕ ਪਹਿਰ ਬੀਤਣ ਤਕ ਬੇੜੀ ਬੇਲਪੜਾ ਕੰਢੇ ਜਾ ਲੱਗੀ। ਨਵੇਂ ਦੀਵਾਨ ਸਾਹਬ ਦਾ ਸਵਾਗਤ ਕਰ ਕੇ ਲੈ ਜਾਣ ਲਈ ਥੋੜ੍ਹੇ ਕੁ ਲੋਕਾਂ ਦੇ ਨਾਲ ਮੁਖੀਆ ਆਪ ਵੀ ਹਾਜ਼ਿਰ ਸੀ। ਉਸ ਵੇਲੇ ਮੈਂ ਅੱਧ ਮੋਇਆ ਜਿਹਾ ਹੋ ਗਿਆ ਸੀ। ਕਿਸੇ ਦਾ ਸਹਾਰਾ ਲਏ ਬਿਨਾਂ, ਬੇੜੀ ਤੋਂ ਉਤਰਨ ਵਿਚ ਵੀ ਅਸਮਰੱਥ ਸੀ। ਪਰ ਮੈਂ ਤਾਂ ਗੜ੍ਹ ਦਾ ਦੀਵਾਨ, ਹਾਕਿਮ ਤੇ ਮੈਜਿਸਟ੍ਰੇਟ ਬਣ ਕੇ ਆਇਆ ਸੀ। ਮੈਂ ਕਮਜ਼ੋਰ ਨਹੀਂ ਹਾਂ, ਮਨ ਤੇ ਸਰੀਰ ਦੋਨਾਂ ਵਿਚ ਤੇਜ਼ ਹਾਂ — ਇਹ ਮੈਂ ਲੋਕਾਂ ਨੂੰ ਵਿਖਾਉਣਾ ਸੀ। ਹੁਣ ਮੈ ਜੇ ਕਿਸੇ ਦਾ ਸਹਾਰਾ ਲੈ ਕੇ ਬੇੜੀ ਤੋਂ ਉਤਰਾਂ ਤਾਂ ਲੋਕ ਕਹਿਣਗੇ ਕਿ ਮੈਂ ਬਹਾਦਰ ਆਦਮੀ ਨਹੀਂ ਹਾਂ। ਤਾਕਤ ਨਾ ਹੋਣ ਦੇ ਬਾਵਜੂਦ ਬੇੜੀ ਤੋਂ ਬਾਹਰ ਛਾਲ ਮਾਰ ਦਿੱਤੀ। ਚੀਕਣੀ ਮਿੱਟੀ ਸੀ, ਪੈਰ ਤਿਲਕ ਗਿਆ ਤੇ ਬੁਰੀ ਤਰ੍ਹਾਂ ਧਰਤੀ 'ਤੇ ਢਹਿ ਪਿਆ। ਉਨ੍ਹਾਂ ਨੂੰ ਮੇਰੀ ਬਹਾਦਰੀ ਦਾ ਪਤਾ ਚਲ ਹੀ ਗਿਆ। ਪਾਠਕੋ, ਤੁਸੀਂ ਭੈੜੇ ਕੰਮਾਂ ਬਾਰੇ ਸੁਣ ਕੇ ਹੱਸੋਗੇ, ਮੈਨੂੰ ਫਿਟਕਾਰੋਗੇ। ਮੈਂ ਅਤੀਤ ਵਿਚ ਆਪਣੇ ਭੈੜੇ ਆਚਰਣਾਂ ਦੇ ਬਾਰੇ ਵਿਚ ਸੋਚ ਕੇ ਆਪ ਹੀ ਹੱਸਦਾ ਹਾਂ, ਦੁਖੀ ਹੁੰਦਾ ਹਾਂ। ਤੁਹਾਡਾ ਕੀ ਦੋਸ਼ ਹੈ ? ਗੱਲ ਕੀ ਹੈ, ਤੁਸੀਂ ਆਪ ਜਾਣਦੇ ਹੋ। ਸੰਸਾਰ ਇਕ ਨਾਟ-ਭੂਮੀ ਹੈ, ਮਨੁੱਖ ਅਭਿਨੇਤਾ ਹੈ। ਜੋ ਚੰਗੀ ਤਰ੍ਹਾਂ ਨੱਚ-ਟੱਪ ਸਕਦਾ ਹੈ, ਦੂਜਿਆਂ ਨੂੰ ਨਚਾ ਸਕਦਾ ਹੈ, ਜਿੱਤ ਉਸੇ ਦੀ ਹੁੰਦੀ ਹੈ।

ਮੈਨੂੰ ਗੜ੍ਹ ਤਕ ਲੈ ਜਾਣ ਲਈ ਇਕ ਸਰਕਾਰੀ ਕਰਮਚਾਰੀ ਪਾਲਕੀ ਲੈ ਕੇ ਮੌਜੂਦ ਸੀ। ਬੇਲਪੜਾ ਵਿਚ ਖਾ-ਪੀ ਕੇ ਸ਼ਾਮ ਵੇਲੇ ਯਾਤਰਾ ਆਰੰਭ ਕੀਤੀ। ਬੇਲਪੜਾ ਤੋਂ ਗੜ੍ਹ ਦੀ ਦੂਰੀ ਸੀ ਸੱਤ ਕੋਹ। ਉਸੇ ਦਿਨ ਅਸੀਂ ਗੜ੍ਹ ਨਾ ਪਹੁੰਚ ਸਕੇ। ਗੜ੍ਹ ਤੋਂ ਦੋ ਕੋਹ ਦੂਰ ਮੱਧਖੰਡ ਨਾਮਕ ਪਿੰਡ ਵਿਚ ਰਾਤ ਦਾ ਪ੍ਰਬੰਧ ਪਿੰਡ ਦੇ ਪਰਧਾਨ ਨੇ ਕੀਤਾ ਹੋਇਆ ਸੀ। ਦਸ਼ਪੱਲਾ ਵਿਚ ਮੱਧਖੰਡ ਇਕ ਪ੍ਰਸਿੱਧ ਪਿੰਡ ਹੈ। ਉਥੇ ਰਾਜ ਸਰਕਾਰ ਦਾ ਅਨਾਜ-ਭੰਡਾਰ ਸੀ, ਕਚਹਿਰੀ ਘਰ ਸੀ। ਕੁਮਾਰਿਕਾ ਉਪਨਦੀ ਇਸੇ ਪਿੰਡ ਵਿਚੋਂ ਹੋ ਕੇ ਮਹਾਨਦੀ ਵਿਚ ਆ ਮਿਲਦੀ ਹੈ। ਇਸ ਕਾਰਣ ਇਸ ਪਿੰਡ ਵਿਚ ਪਾਣੀ ਕਾਫ਼ੀ ਮਾਤਰਾ ਵਿਚ ਉਪਲਬਧ ਹੈ ਤੇ ਜ਼ਮੀਨ ਉਪਜਾਊ ਹੈ।

ਦੂਜੇ ਦਿਨ ਸਵੇਰੇ ਲਗਭਗ ਇੱਕ ਪਹਿਰ ਵੇਲੇ ਅਸੀਂ ਆਪਣੇ ਲਈ ਨਿਯਤ ਡੇਰੇ ਉੱਤੇ ਪਹੁੰਚ ਗਏ। ਰਾਜਾ ਸਾਹਬ ਦੇ ਭੰਡਾਰ ਤੋਂ ਰਾਸ਼ਨ ਆਇਆ ਤਾਂ ਉਸੇ ਨਾਲ ਪੂਰਾ ਇਕ ਕਮਰਾ ਭਰ ਗਿਆ। ਪਹਿਲਾਂ ਰਜਵਾੜਿਆਂ ਵਿਚ ਰਾਜਿਆਂ ਦੁਆਰਾ ਇਸੇ ਤਰ੍ਹਾਂ ਰਾਸ਼ਨ ਭਿਜਵਾਉਣ ਦਾ ਪ੍ਰਬੰਧ ਕੀਤਾ ਜਾਂਦਾ ਸੀ। ਕਿਸੇ ਵਿਸ਼ੇਸ਼ ਵਿਅਕਤੀ ਦੇ ਆਉਣ

ਤੇ ਉਨ੍ਹਾਂ ਲਈ ਜੋ ਰਾਸ਼ਨ ਇਕ ਦਿਨ ਲਈ ਪਹੁੰਚਦਾ ਸੀ, ਉਸੇ ਨਾਲ ਪੂਰਾ ਮਹੀਨਾ ਆਸਾਨੀ ਨਾਲ ਚਲ ਸਕਦਾ ਸੀ। ਰਾਸ਼ਨ ਭੇਜਣ ਵਿਚ ਮਾਹਰ ਕਾਰਿੰਦੇ ਅਜਿਹੇ ਢੰਗ ਨਾਲ ਸਮਾਨ ਭੇਜਦੇ ਸਨ ਕਿ ਆਏ ਹੋਏ ਮਹਿਮਾਨ ਨੂੰ ਥੋੜ੍ਹੀ ਜਿਹੀ ਵੀ ਅਸੁਵਿਧਾ ਨਹੀਂ ਹੁੰਦੀ ਸੀ। ਦਾਤਣ ਤਕ ਦੇਣੀ ਵੀ ਉਹ ਨਹੀਂ ਭੁੱਲਦੇ ਸਨ।

ਦਿਨ ਦੇ ਦਸ ਜਾਂ ਗਿਆਰਾਂ ਵਜੇ ਮੈਂ ਰਾਜਾ ਸਾਹਬ ਨੂੰ ਮਿਲਣ ਗਿਆ। ਰਾਜਾ ਸਾਹਬ ਇੱਕ ਵੱਡੇ ਸਾਰੇ ਤਕੀਏ ਦੇ ਸਹਾਰੇ ਗ਼ਲੀਚੇ ਉੱਤੇ ਬਿਰਾਜਮਾਨ ਸਨ। ਛਾਮੁਕਰਣ, ਗੰਤਾਘਰੀਆ, ਧਾਨਘਰੀਆ ਪਾਂਜੀਆ ਆਦਿ ਰਾਜਕਰਮਚਾਰੀ ਸ਼੍ਰੀਛਾਮੂ ਦੇ ਸਾਹਮਣੇ ਜਾਂ ਖੱਬੇ ਪਾਸੇ ਛੇ-ਸੱਤ ਹੱਥ ਦੂਰ ਬੈਠੇ ਹੋਏ ਸਨ। ਉਹ ਸਭ ਜ਼ਮੀਨ ਉੱਤੇ ਬੈਠੇ ਸਨ। ਉਨ੍ਹਾਂ ਦੇ ਪਿਛੇ ਅੱਠ-ਦਸ ਨਿਜੀ ਸੇਵਕ ਖੜੇ ਸਨ। ਨਵੇਂ ਦੀਵਾਨ ਸਾਹਬ ਨੂੰ ਵੇਖਣ ਲਈ ਪਿੰਡਾਂ ਤੋਂ ਕਈ ਮੁਖੀਏ ਤੇ ਪਾਂਜੀਏ ਆਏ ਹੋਏ ਸਨ। ਸ਼੍ਰੀਛਾਮੂ ਦੇ ਸੱਜੇ ਪਾਸੇ ਚਾਰ-ਪੰਜ ਹੱਥ ਛੱਡ ਕੇ ਇਕ ਹੋਰ ਗ਼ਲੀਚਾ ਵਿਛਾਇਆ ਹੋਇਆ ਸੀ। ਉਹ ਦੀਵਾਨ ਸਾਹਬ ਦਾ ਆਸਨ ਸੀ।

ਰਾਜਾ ਸਾਹਬ ਵੱਡੇ ਆਕਾਰ ਦੇ ਸਨ। ਸਹੀ ਡੀਲਡੌਲ, ਪਰ ਬਹੁਤ ਸਥੂਲ। ਛਾਤੀ ਤਕ ਲੰਮੀ ਦਾੜ੍ਹੀ। ਅਸਲ ਵਿਚ ਉਨ੍ਹਾਂ ਦਾ ਸਰੀਰ ਰਾਜ-ਸਰੀਰ ਲਈ ਉਚਿਤ ਸੀ। ਦਰਸ਼ਨ ਮਾਤਰ ਨਾਲ ਹੀ ਸਨਮਾਨਪੂਰਵਕ ਪ੍ਰਣਾਮ ਕਰਨ ਦੀ ਇੱਛਾ ਹੁੰਦੀ। ਦੁੱਖ ਦੀ ਗੱਲ ਇਹ ਹੈ ਕਿ ਸਰੀਰ ਦੀ ਸਥੂਲਤਾ ਨਾਲੋਂ ਬੁੱਧੀ ਦੀ ਸਥੂਲਤਾ ਵਧੇਰੇ ਸੀ।

ਮੇਰੇ ਆਸਨ ਗ੍ਰਹਿਣ ਕਰਦੇ ਹੀ ਸ਼੍ਰੀਛਾਮੂ ਨੇ ਮੈਨੂੰ ਸਿਰ ਤੋਂ ਪੈਰਾਂ ਤਕ ਵਾਰ-ਵਾਰ ਵੇਖਣਾ ਆਰੰਭ ਕਰ ਦਿੱਤਾ। ਉਸ ਤਰ੍ਹਾਂ ਸਭਿਅਤਾ ਵਿਰੁੱਧ ਵੇਖਣਾ ਮੈਨੂੰ ਅਜੀਬ-ਜਿਹਾ ਲੱਗਾ। ਮੇਰੇ ਸਰੀਰ ਉੱਤੇ ਸ਼੍ਰੀਛਾਮੂ ਦੀ ਦ੍ਰਿਸ਼ਟੀ ਟਿਕੀ ਹੋਈ ਸੀ। ਉਨ੍ਹਾਂ ਨੇ ਸੱਜੇ ਹੱਥ ਦੀ ਮੁੱਠੀ ਬੰਦ ਕੀਤੀ ਹੋਈ ਸੀ ਅਤੇ ਉਹ ਦੂਜੇ ਹੱਥ ਅੰਗੂਠੇ ਨੂੰ ਜ਼ੋਰ-ਜ਼ੋਰ ਨਾਲ ਵਾਰ-ਵਾਰ ਹਿਲਾ ਰਹੇ ਸਨ। ਉਨ੍ਹਾਂ ਨੂੰ ਘੇਰੀ ਖੜੇ ਪਾਂਜੀਏ, ਖ਼ਾਸ ਲੋਕ ਤੇ ਮੁਖੀਏ ਉਨ੍ਹਾਂ ਨੂੰ ਕਿਸ ਤਰ੍ਹਾਂ ਕਰਦਿਆਂ ਤਕ ਰਹੇ ਸਨ। ਮੈਂ ਅਣਭਿੱਜ ਹਾਂ, ਰਾਜਾ ਸਾਹਬ ਵਲ ਦੇਖ ਨਹੀਂ ਰਿਹਾ ਹਾਂ, ਅਜਿਹਾ ਬਹਾਨਾ ਕਰਦੇ ਹੋਏ ਮੈਂ ਰਾਜਾ ਸਾਹਬ ਦੀਆਂ ਕਰਤੂਤਾਂ ਨੂੰ ਧਿਆਨ ਨਾਲ ਦੇਖ ਰਿਹਾ ਸੀ। ਮੇਰੇ ਸਰੀਰਕ ਗਠਨ ਦੀ ਦੇਰ ਤਕ ਜਾਂਚ-ਪੜਤਾਲ ਕਰਨ ਤੋਂ ਬਾਅਦ ਸ਼੍ਰੀਛਾਮੂ ਦਾ ਮੇਰੇ ਉੱਤੇ ਪਹਿਲਾ ਸਵਾਲ ਹੋਇਆ :

"ਓ ਦੀਵਾਨ ਬਾਬੂ, ਤੁਸੀਂ ਰੋਜ਼ ਕਿੰਨਾ ਘਿਓ ਖਾਂਦੇ ਹੋ ?"

"ਜੀ ਹੋਰ ਕਿੰਨਾ ਖਾਵਾਂਗਾ, ਇਹੀ ਤੋਲਾ ਕੁ ਹੋਏਗਾ।"

ਸ਼੍ਰੀਛਾਮੂ ਨੇ ਨੇੜੇ ਖੜੇ ਲੋਕਾਂ ਵਲ ਵੇਖਿਆ ਤੇ ਕੁਝ ਅਸ਼ਰਧਾ ਭਾਵ ਨਾਲ ਕਿਹਾ —"ਨਹੀਂ, ਨਹੀਂ ਇੰਜ ਨਹੀਂ ਹੋਏਗਾ। ਰੋਜ਼ ਭਾਤ ਨਾਲ ਤੁਸੀਂ ਅੱਧਾ ਸੇਰ ਘਿਓ ਖਾਣਾ ਸ਼ੁਰੂ ਕਰ ਦਿਓ। ਤਾਂ ਵੇਖਣਾ ਅਸੀਂ ਸ਼੍ਰੀਛਾਮੂ ਰੋਜ਼ ਓਰੀਏ ਵਿਚ (ਰਾਜੇ ਲਈ ਦੋਨੋਂ ਵਕਤ

1. ਛਾਮੁਕਰਣ-ਹਿਸਾਬ ਰਖਣ ਵਾਲਾ ਕਰਮਚਾਰੀ। ਗੰਤਾਘਰੀਆ — ਭੰਡਾਰਘਰ ਦੇ ਤੇ ਧਾਨਘਰੀਆ — ਸ਼ਸਯ-ਭੰਡਾਰ ਦੀ ਦੇਖ-ਰੇਖ ਕਰਨ ਵਾਲੇ ਕਰਮਚਾਰੀ। ਪਾਂਜੀਆ-ਮੁਨੀਮ।

ਦੇ ਭੋਜਨ) ਦੋ ਸੇਰ ਘਿਓ ਲੈਂਦੇ ਹਾਂ । ਓਦੇ ਸਰਘਰੀਆ ! (ਰਾਸ਼ਨ ਦਾ ਪ੍ਰਬੰਧ ਕਰਨ ਵਾਲਾ) ਦੀਵਾਨ ਬਾਬੂ ਲਈ ਰੋਜ਼ ਦੋ ਸੇਰ ਘਿਓ ਭੇਜਿਆ ਕਰ ।" ਸਚਮੁੱਚ ਅਗਲੇ ਦਿਨ ਤੋਂ ਰੋਜ਼ ਮੇਰੇ ਲਈ ਦੋ ਸੇਰ ਘਿਓ ਆਉਣ ਲੱਗ ਪਿਆ । ਇੰਨੇ ਘਿਓ ਦਾ ਕੀ ਹੋਵੇਗਾ ? ਰੋਜ਼ ਮਨ੍ਹਾ ਕਰਦਾ, ਪਰ ਸੁਣੇ ਕੌਣ ? ਬਾਅਦ ਵਿਚ ਮੈਨੂੰ ਪੇਸ਼ਕਾਰ ਬਾਬੂ ਨੇ ਸਮਝਾਇਆ ਕਿ ਘਿਓ ਦੀ ਲੋੜ ਨਾ ਹੋਵੇ ਤਾਂ ਰਾਜਾ ਸਾਹਬ ਨੂੰ ਨਾ ਕਹਾਂ, ਬੰਦ ਹੋ ਜਾਏਗਾ । ਸਚਮੁੱਚ ਉਹੀ ਹੋਇਆ । ਦਸ਼ਪੱਲਾ ਕਚਹਿਰੀ ਦੇ ਪੇਸ਼ਕਾਰ ਬਾਬੂ ਯਾਜਪੁਰ ਦੇ ਰਹਿਣ ਵਾਲੇ ਸਨ । ਕਾਫ਼ੀ ਸਮੇਂ ਤੋਂ ਉਹ ਉਥੇ ਪੇਸ਼ਕਾਰ ਦੇ ਪਦ ਉੱਤੇ ਸਨ । ਇਸ ਲਈ ਉਹ ਰਾਜਾ ਸਾਹਬ ਦੇ ਵਿਚਾਰ-ਵਿਹਾਰ ਤੋਂ ਚੰਗੀ ਤਰ੍ਹਾਂ ਜਾਣੂ ਸਨ । ਪਹਿਲੀ ਮੁਲਾਕਾਤ ਵਿਚ ਰਾਜਾ ਸਾਹਬ ਨਾਲ ਮੇਰੇ ਮਿਲਣ ਦਾ ਸਾਰਾ ਵੇਰਵਾ ਅਰਥਾਤ ਮੈਨੂੰ ਸਿਰ ਤੋਂ ਪੈਰਾਂ ਤਕ ਉਨ੍ਹਾਂ ਦਾ ਵਾਰ-ਵਾਰ ਵੇਖਣਾ, ਪਿੱਛੇ ਹੱਥ ਲੈ ਜਾ ਕੇ ਅੰਗੂਠਾ ਹਿਲਾਉਣਾ ਆਦਿ ਦੇ ਨਾਲ-ਨਾਲ, ਕੁਝ ਨਾ ਕਹਿ ਕੇ ਸਿਰਫ਼ ਘਿਓ ਖਾਣ ਵਾਲੀ ਗੱਲ ਪੁੱਛਣਾ ਵਗ਼ੈਰਾ ਨੂੰ ਨਹੀਂ ਸਮਝਿਆ ਸੀ । ਇਸ ਲਈ ਪੇਸ਼ਕਾਰ ਬਾਬੂ ਤੋਂ ਪੁੱਛਿਆ ਤਾਂ ਉਨ੍ਹਾਂ ਨੇ ਇਸ ਤਰ੍ਹਾਂ ਵਿਆਖਿਆ ਕੀਤੀ :

ਰਾਜਾ ਸਾਹਬ ਨੇ ਮੈਨੂੰ ਘੂਰ-ਘੂਰ ਕੇ ਦੇਖਿਆ ਅਰਥਾਤ ਮੈਂ ਪਤਲਾ ਹਾਂ, ਸਥੂਲ ਸਰੀਰ ਦਾ ਨਹੀਂ । ਇਸ ਲਈ ਅਸੁੰਦਰ ਤੇ ਗਿਆਨਹੀਣ ਹਾਂ । ਇਸੇ ਕਰਕੇ ਉਹ ਸਥਿਰ ਨਿਸ਼ਚੇ ਉੱਤੇ ਪਹੁੰਚੇ ਕਿ ਇਹ ਨਵਾਂ ਦੀਵਾਨ ਅਸੁੰਦਰ ਤੇ ਮੂਰਖ ਹੈ । ਪਰ ਉਸ ਨੂੰ ਸੁਪਰਦੰਟ (ਸੁਪਰਿੰਟੈਂਡੈਂਟ) ਸਾਹਬ ਨੇ ਭੇਜਿਆ ਹੈ, ਇਸ ਨੂੰ ਸੁੰਦਰ ਤੇ ਗਿਆਨਵਾਨ ਬਣਾਉਣਾ ਹੋਏਗਾ । ਇਸੇ ਕਾਰਣ ਮੇਰੇ ਲਈ ਇਕ ਸੇਰ ਘਿਓ ਖਾਣ ਦਾ ਪ੍ਰਬੰਧ ਕਰ ਦਿੱਤਾ । ਰਾਜਾ ਸਾਹਬ ਦੀ ਦ੍ਰਿੜ੍ਹ ਧਾਰਣਾ ਸੀ ਕਿ ਆਦਮੀ ਘਿਓ ਖਾਏ ਤਾਂ ਸੁੰਦਰ ਤੇ ਗਿਆਨੀ ਬਣ ਜਾਏ ।

ਮੇਰੇ ਮੁੜ ਆਉਣ ਬਾਅਦ ਰਾਜਾ ਸਾਹਬ ਨੇ ਖ਼ਾਸ ਲੋਕਾਂ ਨੂੰ ਮੇਰੀ ਸਰੀਰਕ ਸੁੰਦਰਤਾ ਤੇ ਗਿਆਨ ਦੇ ਬਾਰੇ ਵਿਚ ਜੋ ਕੁਝ ਕਿਹਾ, ਉਹ ਮੈਂ ਬਾਅਦ ਵਿਚ ਸੁਣਿਆ ਸੀ । ਪੇਸ਼ਕਾਰ ਦੀ ਗੱਲ ਤੇ ਉਸ ਮੰਤਵ ਵਿਚ ਕਾਫ਼ੀ ਸਮਾਨਤਾ ਸੀ ।

ਹੁਣ ਕਿਸੇ ਸਵਰਗਵਾਸੀ ਰਾਜਪੁਰਸ਼ ਦੇ ਅਸ਼ੋਭਨੀਕ ਆਚਰਣਾਂ ਦਾ ਖੁਲਾਸਾ ਕਰਨਾ ਮੇਰੇ ਲਈ ਉਚਿਤ ਨਹੀਂ ਹੈ, ਪਰ ਤੁਹਾਨੂੰ ਸਭ ਨਾ ਦੱਸ ਦੇਵਾਂ ਤਾਂ ਬਦਲੇ ਬਿਰਤਾਂਤਾਂ ਦਾ ਉਲੇਖ ਕਰਨਾ ਅਪ੍ਰਸੰਗਿਕ ਜਿਹਾ ਲੱਗੇਗਾ, ਇਸ ਲਈ ਮਜਬੂਰ ਹੋ ਕੇ ਸੰਖੇਪ ਵਿਚ ਲਿਖ ਰਿਹਾ ਹਾਂ ।

ਰਾਜਾ ਸਾਹਬ ਦੀ ਦ੍ਰਿੜ੍ਹ ਧਾਰਣਾ ਸੀ ਕਿ ਸੰਸਾਰ ਵਿਚ ਉਨ੍ਹਾਂ ਵਰਗਾ ਰੂਪਵਾਨ, ਗਿਆਨਵਾਨ ਵਿਦਵਾਨ, ਧਨੀ ਹੋਰ ਕੋਈ ਨਹੀਂ ਹੈ । ਇਸੇ ਵਿਸ਼ੇ ਨੂੰ ਲੈ ਕੇ ਰੋਜ਼ ਸ੍ਰੀਛਾਮੂ ਦੇ ਦਰਬਾਰ ਵਿਚ ਚਰਚਾ ਹੁੰਦੀ । ਉਨ੍ਹਾਂ ਦੇ ਖ਼ਾਸ ਲੋਕ ਤੇ ਮੁਨੀਮ 'ਜੀ ਹਜ਼ੂਰ' ਕਹਿੰਦੇ ਹੋਏ ਉਨ੍ਹਾਂ ਦੀਆਂ ਉਕਤੀਆਂ ਦੀ ਹਕ਼ੀਕ਼ਤ ਸਾਬਤ ਕਰਦੇ ਰਹਿੰਦੇ । ਅਸਲ ਵਿਚ ਉਨ੍ਹਾਂ ਦਾ ਸਰੀਰ ਕਾਬਲ ਦੇ ਪਠਾਨ ਵਾਂਗ ਵਿਸ਼ਾਲ ਤੇ ਸ਼ਕਤੀਸ਼ਾਲੀ ਸੀ, ਵੇਖਦੇ ਹੀ ਦਰਸ਼ਕ ਦੇ ਮਨ ਵਿਚ ਭੈਅ ਤੇ ਭਗਤੀ ਉਪਜਾਉਣ ਲਾਇਕ ਸੀ । ਰਾਜਾ ਸਾਹਬ ਦੇ ਸਵਰਗਵਾਸੀ ਪਿਤਾ ਨੇ ਉਨ੍ਹਾਂ ਨੂੰ ਪੜ੍ਹਾਉਣ ਲਈ ਦਸ-ਪੰਦਰਾਂ ਸਾਲ ਤਕ ਇਕ ਅਧਿਆਪਕ

ਨਿਯੁਕਤ ਕਰ ਦਿੱਤਾ ਸੀ। ਅਧਿਆਪਕ ਦੀ ਬਹੁਤ ਇੱਛਾ ਤੇ ਵਿਦਿਆਦਾਨ ਦੇ ਫਲਸਰੂਪ ਉਨ੍ਹਾਂ ਨੇ 'ਸ੍ਰੀ ਚੈਤੰਨਿਆ ਦੇਓ ਭੰਜ ਰਾਜਾ — ਗੜ੍ਹ ਦਸ਼ਪੱਲਾ ਤੇ ਯੋਗਮੋ" ਸਿਰਫ਼ ਇੰਨਾ ਹੀ ਲਿਖਣਾ ਸਿੱਖਿਆ ਸੀ। ਇੰਨੀ ਕੁ ਲਿਖਾਈ ਵਿਚ ਜ਼ਰੂਰ ਕਿਹੜਾ ਅੱਖਰ 'ਚ' ਕਿਹੜਾ 'ਦ' ਤੇ ਕਿਹੜਾ 'ਨ' ਸੁਤੰਤਰ ਰੂਪ 'ਚ ਹੈ, ਉਨ੍ਹਾਂ ਲਈ ਕਹਿਣਾ ਕਠਿਨ ਸੀ। ਪਰ ਲੰਮੇ ਸਮੇਂ ਦੀ ਆਦਤ ਦੇ ਕਾਰਣ ਉਹ ਬਹੁਤ ਹੀ ਤੇਜ਼ੀ ਨਾਲ ਲਿਖ ਸਕਦੇ ਸਨ।

ਦਸ਼ਪੱਲਾ ਵਿਚ ਦੋ ਕਚਹਿਰੀਆਂ ਸਨ। ਅੰਦਰ ਇਕ ਕਚਹਿਰੀ ਯਾਨੀ ਰਾਜਾ ਸਾਹਬ ਦਾ ਖ਼ਾਸ ਕਮਰਾ ਤੇ ਬਾਹਰ ਦੀਵਾਨੀ ਕਚਹਿਰੀ। ਬਾਹਰ ਕਚਹਿਰੀ ਵਿਚ ਵਿਚਾਰ ਕਰਨ ਲਈ ਬਹੁਤ ਸਾਰੇ ਪ੍ਰਾਰਥੀ ਜਮ੍ਹਾ ਹੋਏ ਹਨ, ਕਦੀ-ਕਦਾਈਂ ਇਹ ਸੰਵਾਦ ਸ੍ਰੀਮਣਿਮਾ ਦੇ ਕੰਨਾਂ ਤਕ ਪਹੁੰਚਦਾ ਤਾਂ ਉਹ ਝਟਪਟ ਪਜਾਮਾ ਪਾ ਕੇ ਕਚਹਿਰੀ ਪਹੁੰਚ ਜਾਂਦੇ ਸਨ ਤੇ ਕੁਰਸੀ ਉੱਤੇ ਵਿਰਾਜਿਤ ਹੋ ਕੇ ਦੋਨੋਂ ਹੱਥ ਉਪਰ ਚੁਕ ਕੇ ਜ਼ੋਰ-ਜ਼ੋਰ ਨਾਲ ਆਗਿਆ ਦੇਂਦੇ ਸਨ —"ਚੁੱਪ ਹੋ ਜਾਓ — ਚੁੱਪ ਹੋ ਜਾਓ। ਹੁਣ ਛਾਮੂ ਲਿਖ ਕੇ ਆਦੇਸ਼ ਦੇਣਗੇ !"

ਜਾਣਕਾਰ ਦਫ਼ਤਰੀ ਉਦੋਂ ਦਵਾਤ ਦੇ ਮੂੰਹ ਤਕ ਸਿਆਹੀ ਭਰ ਕੇ ਦੋ ਕੋਰੇ ਕਾਗ਼ਜ਼ ਤੇ ਕਲਮ ਸ੍ਰੀਛਾਮੂ ਦੇ ਸਾਹਮਣੇ ਰੱਖ ਦੇਂਦਾ ਸੀ। ਸ੍ਰੀਛਾਮੂ ਤਾਂ ਲਿਖ ਕੇ ਆਗਿਆ ਦੇਂਦੇ — ਸ੍ਰੀ ਚੈਤਨਿਆ ਦੇਓ ਭੰਜ ਰਾਜਾ ਗੜ੍ਹ ਦਸ਼ਪੱਲਾ ਤੇ ਯੋਗਮੋ।" ਬਿਨਾਂ ਰੁਕੇ ਸ੍ਰੀਛਾਮੂ ਦਾ ਕੰਮ ਚਲਦਾ ਰਹਿੰਦਾ ਸੀ। ਪੰਨਾ ਉਲਟਦੇ ਸਮੇਂ ਸਿਆਹੀ ਅਲਗ ਪੰਨਿਆਂ ਉੱਤੇ ਲੱਗਦੀ ਜਾਂਦੀ ਸੀ। ਝਟਪਟ ਲਿਖਣਾ ਖ਼ਤਮ ਕਰ ਕੇ ਸ੍ਰੀਛਾਮੂ ਕਰ-ਕਮਲਾਂ ਵਿਚ ਉਸ ਨੂੰ ਉਪਰ ਚੁੱਕ ਕੇ ਅੱਗੇ-ਪਿੱਛੇ, ਚਾਰੋਂ ਪਾਸੇ ਮੌਜੂਦ ਲੋਕਾਂ ਨੂੰ ਵਿਖਾਉਂਦੇ ਹੋਏ ਪੁੱਛਣ ਲੱਗਦੇ—"ਵੇਖੋ, ਵੇਖੋ, ਸਭ ਵੇਖੋ। ਅਸੀਂ ਕਿਸ ਤਰ੍ਹਾਂ ਲਿਖ ਕੇ ਆਦੇਸ਼ ਦਿੱਤਾ ਹੈ। ਸਾਡੇ ਤਾਇਆ (ਉਨ੍ਹਾਂ ਤੋਂ ਪਹਿਲਾਂ ਦੇ ਰਾਜਾ) ਕੀ ਇਸ ਤਰ੍ਹਾਂ ਲਿਖ ਸਕਦੇ ਸਨ ? ਕਹੋ, ਸੱਚ-ਸੱਚ ਦੱਸੋ।" ਲੋਕਾਂ ਵਿਚ ਮਾਰ ਖਾਣ ਦਾ, ਜੁਰਮਾਨਾ ਦੇਣ ਦਾ ਤੇ ਜੇਲ੍ਹ ਜਾਣ ਦਾ ਡਰ ਰਹਿੰਦਾ। ਉੱਥੇ ਮੌਜੂਦ ਸਾਰੇ ਲੋਕ ਲਗਭਗ ਇਕੱਠੇ ਹੀ ਜ਼ੋਰ-ਜ਼ੋਰ ਨਾਲ ਕਹਿੰਦੇ —"ਜੀ ਹਜ਼ੂਰ, ਨਹੀਂ ਨਹੀਂ। ਕੋਈ ਵੀ ਸ੍ਰੀਛਾਮੂ ਵਾਂਗ ਨਹੀਂ ਲਿਖਦਾ ਸੀ।" ਉਹ ਫਿਰ ਪੁੱਛਦੇ —"ਨੈਆਗੜ੍ਹ ਦੇ ਰਾਜਾ ਖੰਡਪੜਾ ਦੇ ਰਾਜਾ, ਤੇ ਹੋਰ ਰਾਜੇ ਜੋ ਹਨ ਕੀ ਉਨ੍ਹਾਂ ਵਿਚੋਂ ਕੋਈ ਅਜਿਹਾ ਲਿਖ ਸਕਦਾ ਹੈ ?" ਲੋਕਾਂ ਤੋਂ ਉੱਤਰ ਮਿਲਣ ਤੋਂ ਪਹਿਲਾਂ ਹੀ ਉਹ ਦੋਨੋਂ ਮੁੱਠੀ ਬੰਦ ਹੱਥਾਂ ਨੂੰ ਉਪਰ ਚੁਕ ਕੇ ਅੰਗੂਠਿਆਂ ਨੂੰ ਹਿਲਾ-ਹਿਲਾ ਕੇ ਕਹਿਣ ਲੱਗਦੇ —"ਨਹੀਂ, ਨਹੀਂ ਇੱਕ ਵੀ ਨਹੀਂ।" ਮੈਂ ਨੇੜੇ ਇਕ ਕੁਰਸੀ ਉੱਤੇ ਬੈਠੇ-ਬੈਠੇ ਸ੍ਰੀਛਾਮੂ ਦੇ ਕ੍ਰਿਆ-ਕਲਾਪਾਂ ਨੂੰ ਦੇਖਦਾ ਰਹਿੰਦਾ। ਵਿੱਚ-ਵਿੱਚ ਹਾਸਾ ਨਾ ਰੋਕ ਸਕਦਾ ਤਾਂ ਪਸੀਨੇ ਦੇ ਬਹਾਨੇ ਹਾਸਾ ਪੂੰਝਣ ਦੀ ਲੋੜ ਵੀ ਪੈ ਜਾਂਦੀ।

ਸ੍ਰੀਛਾਮੂ ਕਚਹਿਰੀ ਦੇ ਕੰਮ ਖ਼ਤਮ ਕਰ ਕੇ ਇਕ ਵਾਰ ਮੈਨੂੰ ਸਿਰ ਤੋਂ ਪੈਰਾਂ ਤਕ ਘੂਰ ਕੇ ਹਾਜ਼ਰ ਸਾਰੇ ਲੋਕਾਂ ਨੂੰ ਅੱਖਾਂ ਦੇ ਇਸ਼ਾਰੇ ਨਾਲ ਮੈਨੂੰ ਵਿਖਾਉਂਦੇ। ਮਤਲਬ ਇਹ ਕਿ — ਇਸ ਨੂੰ ਵੇਖੋ — ਪਤਲਾ ਹੈ, ਅਰਥਾਤ ਮੂਰਖ ਹੈ। ਇਕ ਦੋ ਵਾਰ

ਨਹੀਂ, ਹਰ ਮਹੀਨੇ ਪੰਜ-ਸੱਤ ਵਾਰ ਇਹੀ ਗੱਲ ਦੁਹਰਾਈ ਜਾਂਦੀ ਤੇ ਕਚਹਿਰੀ ਵਿਚ ਇਹ ਸਭ ਅਭਿਨੈ ਹੁੰਦਾ ।

ਹਾਲਾਂਕਿ ਕਾਫ਼ੀ ਅੱਗੇ ਦੀ ਘਟਨਾ ਹੈ, ਫਿਰ ਵੀ ਸ਼੍ਰੀਛਾਮੂ ਦੀ ਵਿਦਿਆ ਦਾ ਪਰਿਚੈ ਦੇਣ ਲਈ ਇਥੇ ਦੋ ਹੀ ਗੱਲਾਂ ਦਾ ਉਲੇਖ ਕਰਨਾ ਚਾਹੁੰਦਾ ਹਾਂ ।

ਰਜਵਾੜਿਆਂ ਦੇ ਸੁਪਰਿੰਟੈਂਡੈਂਟ ਸ਼੍ਰੀਮਾਨ ਰੇਵੇਨਸ਼ਾ ਸਾਹਬ ਰਜਵਾੜਿਆਂ ਦੇ ਦੌਰੇ ਵੇਲੇ ਦਸ਼ਪੱਲਾ ਆਏ ਹੋਏ ਸਨ । ਰਾਜਾ ਸਾਹਬ ਦੇ ਅਨਿਆਂਪੂਰਣ ਫ਼ੈਸਲਿਆਂ ਦੇ ਖ਼ਿਲਾਫ਼ ਕਾਫ਼ੀ ਇਲਜ਼ਾਮ ਲਾਏ ਗਏ ਤਾਂ ਸਾਹਬ ਨੇ ਪੁੱਛਿਆ — "ਰਾਜਾ ਸਾਹਬ । ਤੁਸੀਂ ਤਾਂ ਮੂਰਖ ਹੋ । ਗੜ੍ਹ ਦੇ ਕੰਮ ਨਹੀਂ ਸੰਭਾਲ ਸਕਦੇ । ਸਰਕਾਰ ਵਲੋਂ ਅਸੀਂ ਇਕ ਦੀਵਾਨ ਭੇਜਾਂਗੇ ।" ਸ਼੍ਰੀਛਾਮੂ ਨੇ ਝਟ ਉੱਤਰ ਦਿੱਤਾ — "ਕੀ ਕਿਹਾ, ਕੀ ਕਿਹਾ ਸਾਹਬ, ਅਸੀਂ ਮੂਰਖ ਹਾਂ ? ਲਿਆਓ, ਲਿਆਓ ਕਾਗ਼ਜ਼-ਕਲਮ ਲੈ ਆਓ । ਅਸੀਂ ਹੁਣੇ ਲਿਖ ਕੇ ਆਦੇਸ਼ ਦੇਵਾਂਗੇ । ਅਸੀਂ ਹੁਣੇ ਨਾਂ ਤੇ ਗੜ੍ਹ ਦਸ਼ਪੱਲਾ ਯੋਰਮੋ ਲਿਖ ਦੇਵਾਂਗੇ । ਸਾਡੇ ਤਾਇਆ ਜੀ ਤਾਂ ਮੂਰਖ ਸਨ ।" ਪਰ ਦੁੱਖ ਦੀ ਗੱਲ ਤਾਂ ਇਹ ਹੈ ਕਿ ਰਾਜਾ ਸਾਹਬ ਦੀ ਵਿਦਿਆ ਬਾਰੇ ਜਾਣਨ ਦੀ ਸਾਹਬ ਨੇ ਇੱਛਾ ਹੀ ਨਾ ਕੀਤੀ ।

ਇਕ ਵਾਰ ਸ਼੍ਰੀਛਾਮੂ ਕਟਕ ਪਧਾਰੇ ਸਨ । ਉਨ੍ਹਾਂ ਨੇ ਕਿਹਾ —"ਕਟਕ ਵਿਚ ਇਕ ਕੌਲਜ ਹੈ ਜਿੱਥੇ ਮੁੰਡੇ ਪੜ੍ਹਦੇ ਹਨ । ਉਹ ਕਿਹੋ ਜਿਹੀ ਚੀਜ਼ ਹੈ, ਵੇਖਣਾ ਚਾਹੀਦਾ ਹੈ । "ਸ਼੍ਰੀਛਾਮੂ ਆਪ ਕਾਲਜ ਗਏ । ਪ੍ਰੋਫ਼ੈਸਰਾਂ ਨੇ ਬਹੁਤ ਹੀ ਆਦਰ ਨਾਲ ਉਨ੍ਹਾਂ ਨੂੰ ਕਲਾਸਾਂ ਵਿਖਾਈਆਂ । ਉਸ ਤੋਂ ਬਾਅਦ ਉਨ੍ਹਾਂ ਨੂੰ ਲਾਇਬ੍ਰੇਰੀ ਹਾਲ ਵਿਚ ਬਿਠਾ ਕੇ ਵਿਜ਼ਿਟਰ-ਬੁਕ ਤੇ ਕਲਮ-ਦਵਾਤ ਲਿਆ ਕੇ ਸਾਹਮਣੇ ਰਖ ਦਿੱਤੇ ਤਾਂ ਰਾਜਾ ਸਾਹਬ ਨੇ ਪੁੱਛਿਆ — "ਕੀ ਹੈ, ਕੀ ਹੈ ਇਹ ?" ਉੱਤਰ ਮਿਲਿਆ — "ਇਹ ਵਿਜ਼ਿਟਰ-ਬੁਕ ਹੈ । ਤੁਸੀਂ ਕਾਲਜ ਵਿਚ ਜੋ ਕੁਝ ਵੇਖਿਆ, ਉਸ ਬਾਰੇ ਆਪਣੇ ਵਿਚਾਰ ਇਸ ਵਿਚ ਲਿਖ ਦਿਓ ।" ਇਸ ਤੇ ਰਾਜਾ ਸਾਹਬ ਨੇ ਕਿਹਾ —"ਠੀਕ ਹੈ, ਠੀਕ ਹੈ । ਅਸੀਂ ਲਿਖ ਦੇਵਾਂਗੇ । ਕਹੋ, ਕੀ ਲਿਖੀਏ ?" ਇਕ ਪ੍ਰੋਫ਼ੈਸਰ ਨੇ ਵਿਜ਼ਿਟਰ-ਬੁਕ ਖੋਲ੍ਹ ਕੇ ਸਾਹਮਣੇ ਕਰ ਦਿੱਤੀ ਤਾਂ ਸ਼੍ਰੀਛਾਮੂ ਲਿਖਣ ਲੱਗੇ "ਸ੍ਰੀ ਚੈਤੰਨਿਆ ਭੇਜ ਦੇਓ ਰਾਜਾ ਗੜ੍ਹ ਦਸ਼ਪੱਲਾ ਤੇ ਯੋਰਮੋ ।" ਲਿਖਣਾ ਸ਼ੁਰੂ ਕੀਤਾ ਤਾਂ ਫਿਰ ਰੁਕੇ ਨਹੀਂ । ਤਿੰਨ-ਚਾਰ ਪੰਨੇ ਲਿਖ ਲੈਣ ਤੋਂ ਬਾਅਦ ਕਲਮ ਰਖ ਕੇ ਸ਼੍ਰੀਛਾਮੂ ਨੇ ਪ੍ਰਸ਼ਨ ਕੀਤਾ —"ਹੋ ਗਿਆ ?" ਉਸ ਵੇਲੇ ਉਨ੍ਹਾਂ ਨੂੰ ਚਾਰੋ ਪਾਸਿਉਂ ਬੰਗਾਲੀ ਪ੍ਰੋਫ਼ੈਸਰ ਘੇਰੀ ਖੜ੍ਹੇ ਸਨ ਤੇ ਦੇਖ ਰਹੇ ਸਨ । ਸ਼੍ਰੀਛਾਮੂ ਦੇ ਹੱਥ ਦੀ ਚੰਚਲਤਾ ਵੇਖ ਕੇ ਮਨ ਹੀ ਮਨ ਸੋਚ ਰਹੇ ਸਨ ਕਿ ਰਾਜਾ ਸਾਹਬ ਨੇ ਕਾਫ਼ੀ ਕੁਝ ਲਿਖ ਦਿੱਤਾ ਹੈ । ਪੰਡਤ ਜੀ ਨੂੰ ਪੜ੍ਹਨ ਲਈ ਬੁਲਾਇਆ । ਪੰਡਤ ਜੀ ਹੱਸ ਹੱਸ ਕੇ ਦੂਹਰੇ ਹੁੰਦੇ ਜਾ ਰਹੇ ਸਨ, ਕਹਿਣ ਤੇ ਦੱਸਦੇ ਕੀ ? ਜਦੋਂ ਪ੍ਰੋਫ਼ੈਸਰਾਂ ਨੂੰ ਦੱਸਿਆ ਕਿ ਕੀ ਲਿਖਿਆ ਗਿਆ ਹੈ ਤਾਂ ਉਹ ਵੀ ਬਹੁਤ ਹੱਸੇ । ਵਿਜ਼ਿਟਰ-ਬੁਕ ਦੇ ਚਾਰ ਪੰਨੇ ਕਾਲੇ ਹੋ ਗਏ ਸਨ ।

ਮੈਂ ਦੇਖਿਆ, ਦਸ਼ਪੱਲਾ ਵਿਚ ਮੁਕੱਦਮੇ-ਝਗੜੇ ਬਹੁਤ ਹੀ ਘੱਟ ਸਨ, ਤੇ ਸਨ ਵੀ ਆਸਾਨ । ਪਿੰਡਾਂ ਵਿਚ ਰਹਿਣ-ਵੱਸਣ ਵਾਲੇ ਆਦਿਵਾਸੀ ਕੰਦ-ਮੂਲ ਕੱਢਣ ਵਾਲੇ ਸਨ ਭਾਵ ਉਹ ਬਹੁਤ ਹੀ ਸਰਲ ਤੇ ਭੋਲੇ-ਭਾਲੇ ਸਨ । ਆਪਣੇ ਮੁਕੱਦਮੇ-ਝਗੜਿਆਂ ਵਿਚ

ਵਾਦੀ-ਪ੍ਰਤਿਵਾਦੀ, ਗਵਾਹ ਆਦਿ ਸਭ ਸਾਰੀ ਗੱਲ ਠੀਕ-ਠਾਕ ਦੱਸ ਦੇਂਦੇ ਸਨ। ਕਿਸੇ ਦੇ ਬਿਆਨ ਵਿਚ ਫ਼ਰਕ ਨਾ ਪੈਂਦਾ।

ਗੜ੍ਹ ਵਿਚ ਕੰਧ ਜਾਤੀ ਦੇ ਲੋਕ ਜ਼ਿਆਦਾ ਸਨ। ਉਹ ਆਪਣੇ ਆਪ ਨੂੰ ਜ਼ਿਮੀਂਦਾਰ ਕਹਿੰਦੇ। ਰਾਜਾ ਨੂੰ ਲਗਾਨ ਨਹੀਂ ਦੇਂਦੇ ਸਨ। ਇਕ ਸਾਲ ਰੇਵੇਨਸ਼ਾ ਸਾਹਬ ਨੇ ਕੰਧਾਂ ਦੇ ਮੁਖੀਏ ਨੂੰ ਬੁਲਾ ਕੇ ਕਿਹਾ — "ਵੇਖੋ, ਤੁਸੀਂ ਲੋਕ ਰਾਜਾ ਦੇ ਮੁਲਕ ਵਿਚ ਰਹਿੰਦੇ-ਵੱਸਦੇ ਹੋ। ਉਨ੍ਹਾਂ ਨੂੰ ਕੁਝ ਵੀ ਲਗਾਨ ਨਾ ਦੇਣਾ ਠੀਕ ਨਹੀਂ ਹੁੰਦਾ। ਕੁਝ ਨਾ ਕੁਝ ਦਿਓ। ਘੱਟੋ-ਘੱਟ ਪ੍ਰਤੀ ਹਲ ਲਈ ਕਟਕੀ ਇਕ ਸੇਰ ਧਾਨ ਦੇ ਦੇਣਾ। ਜੋ ਜਿੰਨੇ ਹਲਾਂ ਦੇ ਜ਼ਰੀਏ ਖੇਤੀ ਕਰੇਗਾ, ਉਹ ਉੱਨੇ ਸੇਰ ਧਾਨ ਰਾਜਾ ਨੂੰ ਦੇਏਗਾ।"

ਸਾਰੇ ਮੁਖੀਆਂ ਨੇ ਇਕੋ ਵਾਰ ਮਿਲ ਕੇ ਤੈਅ ਕੀਤਾ ਕਿ ਜਦੋਂ ਸਾਹਬ ਕਹਿੰਦਾ ਹੈ, ਦੇਵਾਂਗੇ। ਪਰ ਕਟਕੀ ਇਕ ਸੇਰ ਦੇ ਹਿਸਾਬ ਨਾਲ ਨਹੀਂ ਦੇ ਸਕਾਂਗੇ। ਉਨ੍ਹਾਂ ਨੇ ਸੋਚਿਆ ਹੋਏਗਾ, ਕਟਕੀ ਇਕ ਸੇਰ ਅਰਥਾਤ ਇਕ-ਦੋ ਗੱਡੀ ਧਾਨ ਹੋਏਗਾ — ਪਤਾ ਕਿਸੇ ਨੂੰ ਨਹੀਂ ਸੀ। ਉਨ੍ਹਾਂ ਨੇ ਆ ਕੇ ਸਾਹਬ ਨੂੰ ਕਿਹਾ —"ਅਸੀਂ ਲੋਕ ਪ੍ਰਤੀ ਹਲ ਲਈ ਇਕ-ਇਕ ਤਾਂਬੀ ਧਾਨ ਦੇਵਾਂਗੇ। ਕਟਕੀ ਸੇਰ ਭਰ ਦੇ ਨਹੀਂ ਸਕਾਂਗੇ।" ਇਕ ਤਾਂਬੀ ਧਾਨ ਵਿਚ ਕਟਕੀ ਤਿੰਨ-ਚਾਰ ਸੇਰ ਹੋਏਗਾ। ਹੁਣ ਮੈਨੂੰ ਯਾਦ ਨਹੀਂ ਆ ਰਿਹਾ। ਤਾਂਬੀ ਦੇ ਧਾਨ ਦੀ ਮਾਤਰਾ ਜਾਣ ਕੇ ਸਾਹਬ ਰਾਜ਼ੀ ਹੋ ਗਏ।

ਘੁਮਸਰ ਤੇ ਦਸ਼ਪੱਲਾ ਰਾਜਾਂ ਦੀ ਸੀਮਾ ਉੱਤੇ ਮੈਂ ਇਕ ਥਾਂ ਕਿਸੇ ਝਗੜੇ ਦੀ ਜਾਂਚ ਕਰਨ ਗਿਆ ਸੀ। ਉਸ ਵੇਲੇ ਕੰਧਾਂ ਦੇ ਪਿੰਡ ਤੇ ਪਿੰਡ ਦੇ ਦੇਵ-ਪੀਠਾਂ ਨੂੰ ਵੀ ਵੇਖਿਆ। ਕੰਧਾਂ ਦੀ ਪ੍ਰਮੁੱਖ ਖੇਤੀ ਸੀ ਹਲਦੀ ਦੀ। ਹਲਦੀ ਵਿਚ ਰੰਗ ਲਿਆਉਣ ਲਈ ਉਹ ਦੇਵਤਿਆਂ ਦੇ ਸਾਹਮਣੇ ਮੇਰਿਆ ਯਾਨੀ ਨਰ-ਬਲੀ ਚੜ੍ਹਾਉਂਦੇ ਸਨ। ਸੰਨ 1836 ਤੋਂ ਨਰ-ਬਲੀ ਉੱਤੇ ਸਰਕਾਰ ਦੁਆਰਾ ਪਾਬੰਦੀ ਲਾ ਦਿੱਤੀ ਗਈ ਸੀ। ਉਸੇ ਸਾਲ ਸਰਕਾਰੀ ਪਲਟਨ ਜਾ ਕੇ ਬਲੀ ਚੜ੍ਹਾਉਣ ਲਈ ਮਿਥੇ ਕਈ ਬੱਚਿਆਂ ਨੂੰ ਕੰਧਾਂ ਦੇ ਇਲਾਕੇ ਤੋਂ ਛੁਡਾ ਕੇ ਲੈ ਆਈ ਸੀ। ਮਿਸ਼ਨਰੀਆਂ ਦੀ ਦੇਖ-ਭਾਲ ਵਿਚ ਵਿਦਿਆ ਪਾਉਣ ਵਾਲੇ ਉਨ੍ਹਾਂ ਵਿਚੋਂ ਅਨੇਕ ਬਾਲਕਾਂ ਨੂੰ ਮੈਂ ਜਾਣਦਾ ਹਾਂ। ਮੈਨੂੰ ਪਤਾ ਹੈ ਕਿ ਉਨ੍ਹਾਂ ਬੱਚਿਆਂ ਵਿਚੋਂ ਕਈਆਂ ਦੇ ਪਰਿਵਾਰ ਦੇ ਲੋਕ ਕਈ ਜ਼ਿਲ੍ਹਿਆਂ ਵਿਚ ਵਿਦਮਾਨ ਹਨ। ਧਨ ਸੀ ਬ੍ਰਿਟਿਸ਼ ਸਰਕਾਰ ਤੇ ਧੰਨ ਹੈ ਮਿਸ਼ਨਰੀਆਂ ਦੀ ਜਨ-ਸੇਵਾ। ਅਸੀਂ ਲੋਕ ਸ੍ਰੇਸ਼ਟ ਹਿੰਦੂ ਜਾਤੀ ਦੇ ਨਾਂ ਉੱਤੇ ਅਭਿਮਾਨ ਕਰਦੇ ਹਾਂ। ਪਵਿੱਤਰ ਭਾਰਤ-ਭੂਮੀ ਉੱਤੇ ਸਦੀਆਂ ਤੋਂ ਇਹ ਭਿਆਨਕ ਪ੍ਰਥਾ ਨਿਰੰਤਰ ਚਲਦੀ ਆ ਰਹੀ ਸੀ ਤੇ ਅਸੀਂ ਉਸ ਨੂੰ ਨਿਰਵਿਕਾਰ ਭਾਵ ਨਾਲ ਵੇਖਦੇ ਆ ਰਹੇ ਸੀ।

ਅਤਿ ਸਹਿਜ ਤੇ ਸੁਵਿਧਾ ਨਾਲ ਰਾਜ-ਕਾਜ ਚਲ ਰਿਹਾ ਸੀ। ਸਿਰਫ਼ ਮੇਰੇ ਲਈ ਅਸ਼ਾਂਤੀ ਦਾ ਵਿਸ਼ਾ ਇਹ ਸੀ ਕਿ ਰਾਜਾ ਸਾਹਬ ਦੇ ਵਿਚਾਰ ਨਾਲ ਮੇਰੀ ਸਲਾਹ ਨਾ ਮੰਨਣਾ, ਮੇਰੇ ਕੰਮਾਂ ਵਿਚ ਵਿਘਨ ਪਾਉਣਾ ਆਦਿ-ਆਦਿ ਉਨ੍ਹਾਂ ਦੇ ਅਧਿਕਾਰ ਤੇ ਮਹਿਮਾ ਨੂੰ ਵਧਾਉਣ ਦੇ ਤਰੀਕੇ ਸਨ। ਹਰ ਵੇਲੇ ਲੋਕਾਂ ਦੇ ਸਨਮੁਖ ਕਹਿੰਦੇ — "ਅਸੀਂ ਛਾਮੂ ਰਾਜਾ ਹਾਂ। ਅਸੀਂ ਕਿਉਂ ਦੀਵਾਨ ਦੀਆਂ ਗੱਲਾਂ ਸੁਣੀਏ ?" ਇਸੇ ਤਰ੍ਹਾਂ ਦੀ ਨਿਰਬੋਧਤਾ ਦੇ ਕਾਰਣ ਉਹ ਕਈ ਵਾਰ ਮੁਸੀਬਤ ਵਿਚ ਵੀ ਪਏ। ਦ੍ਰਿਸ਼ਟਾਂਤ-ਸਰੂਪ ਇਥੇ ਇਕ

ਹੀ ਵਿਸ਼ੇ ਦਾ ਉਲੇਖ ਕਰ ਰਿਹਾ ਹਾਂ ।

ਇਕ ਦਿਨ ਸਵੇਰੇ ਰਾਜਾ ਸਾਹਬ ਨੇ ਦੱਸਿਆ —"ਦੀਵਾਨ ਬਾਬੂ, ਅੱਜ ਸ਼੍ਰੀਛਾਮੂ ਨੂੰ ਬੜੀ ਸਰਦੀ ਲੱਗੀ ਹੈ।" ਮੈਂ ਕਿਹਾ —"ਸਰਦੀ ਲੱਗੀ ਹੈ ਤਾਂ ਅੱਜ ਤੁਸੀਂ ਇਸ਼ਨਾਨ ਨਾ ਕਰੋ।" ਰਾਜਾ ਸਾਹਬ ਨੇ ਕਿਹਾ —"ਕੀ ਕਿਹਾ, ਕੀ ਕਿਹਾ ? ਅੱਜ ਸ਼੍ਰੀਛਾਮੂ ਇਸ਼ਨਾਨ ਨਹੀਂ ਕਰਨਗੇ ? ਮੈਂ ਕਿਹਾ —"ਇਸ ਤਰ੍ਹਾਂ ਕਰਨਾ ਠੀਕ ਰਹੇਗਾ।" ਰਾਜਾ ਸਾਹਬ ਬੋਲੇ —"ਕੋਈ ਹੈ, ਕੋਈ ਹੈ ? ਜਾਓ ਜਲਦੀ। ਬੁਲਾਓ ਉਸ ਰਾਵਤ ਨੂੰ। ਅੱਜ ਸ਼੍ਰੀਛਾਮੂ ਜਲਦੀ ਨਹਾਉਣਗੇ।" ਵਾਸਤਵ ਵਿਚ ਉਸ ਦਿਨ ਹੋਰ ਦਿਨਾਂ ਤੋਂ ਵੀ ਪਹਿਲਾਂ ਨਹਾ ਲੈਂਦੇ ਜਿਸ ਨਾਲ ਬੁਖ਼ਾਰ ਚੜ੍ਹ ਜਾਂਦਾ।

ਰਾਜਵੈਦ ਨੇ ਕਈ ਵਾਰ ਮੈਨੂੰ ਕਿਹਾ ਕਿ ਉਨ੍ਹਾਂ ਤੋਂ ਇਲਾਵਾ ਕੋਈ ਹੋਰ ਰਾਜਾ ਦਾ ਇਲਾਜ ਕਰ ਹੀ ਨਹੀਂ ਸਕਦਾ। ਮੈਂ ਵਜ੍ਹਾ ਪੁੱਛੀ ਤਾਂ ਉਨ੍ਹਾਂ ਨੇ ਦੱਸਿਆਂ ਕਿ "ਵੈਦ ਜੋ ਕੁਝ ਦੱਸੇਗਾ ਰਾਜਾ ਠੀਕ ਉਸ ਤੋਂ ਉਲਟ ਕੰਮ ਕਰਨਗੇ। ਇਸ ਲਈ ਜਿਸ ਦਿਨ ਖਾਣਾ ਨਹੀਂ ਚਾਹੀਦਾ, ਮੈਂ ਉਸ ਦਿਨ ਉਨ੍ਹਾਂ ਨੂੰ ਬਹੁਤ ਖੱਟੇ ਦਹੀਂ ਆਦਿ ਨਾਲ ਉੱਤਮ ਭੋਜਨ ਕਰਨ ਲਈ ਕਹਿ ਦੇਂਦਾ ਹਾਂ। ਤਾਂ ਰਾਜਾ ਆਗਿਆ ਕਰਦੇ ਕਿ ਅਸੀਂ ਰਾਜਾ ਹਾਂ, ਅਸੀਂ ਕਿਉਂ ਵੈਦ ਦੀ ਗੱਲ ਸੁਣੀਏ ? ਅੱਜ ਅਸੀਂ ਕੁਝ ਨਹੀਂ ਲਵਾਂਗੇ। ਅਸਲ ਵਿਚ ਉਸ ਦਿਨ ਕੁਝ ਨਾ ਖਾਂਦੇ ਅਤੇ ਭੁੱਖੇ ਰਹਿੰਦੇ।"

ਖਾਣ-ਪਹਿਨਣ, ਮੌਜ-ਮੇਲੇ ਸਾਰਿਆਂ ਵਿਚ ਉਨ੍ਹਾਂ ਦੀ ਕੁਝ ਨਾ ਕੁਝ ਵਿਸ਼ੇਸ਼ਤਾ ਜ਼ਰੂਰ ਸੀ ਤੇ ਸਾਰੇ ਵਿਸ਼ੇ ਇਕਦਮ ਹਾਸੇ ਵਾਲੇ ਹਨ।

ਰਾਜਾ ਸਾਹਬ ਦਾ ਭੂਗੋਲਿਕ ਗਿਆਨ ਚਮਤਕਾਰੀ ਸੀ। ਸਾਰੇ ਸੰਸਾਰ ਵਿਚ ਸਿਰਫ ਪੰਜ ਸਾਹਬ ਤੇ ਦੋ ਮੇਮਾਂ ਹਨ। ਇਨ੍ਹਾਂ ਮੇਮ ਸਾਹਿਬਾਂ ਨੂੰ ਪਤਾ ਨਹੀਂ ਉਨ੍ਹਾਂ ਕਿੱਥੇ ਤੇ ਕਿਸ ਅਵਸਥਾ ਵਿਚ ਵੇਖਿਆ ਸੀ ਕਿ ਉਹ ਵਿਸ਼ੇਸ਼ ਰੂਪ ਨਾਲ ਉਨ੍ਹਾਂ ਦੀ ਵਿਆਖਿਆ ਕਰਦੇ। ਸੰਸਾਰ ਵਿਚ ਉਨ੍ਹਾਂ ਤੋਂ ਇਲਾਵਾ ਹੋਰ ਮੇਮ ਹੁੰਦੀ ਤਾਂ ਸ਼੍ਰੀਛਾਮੂ ਨੇ ਜ਼ਰੂਰ ਦੇਖੀ ਹੁੰਦੀ। ਇਸ ਲਈ ਸੰਸਾਰ ਵਿਚ ਹੋਰ ਸਾਹਬਾਂ ਤੇ ਮੇਮਾਂ ਦਾ ਹੋਣਾ ਅਸੰਭਵ ਹੈ। ਮ਼ਯੂਰਭੰਜ, ਕੇਊਂਝਰ, ਨੈਆਗੜ੍ਹ ਆਦਿ ਦੇ ਕੁਝ ਰਾਜਿਆਂ ਨੂੰ ਸ਼੍ਰੀਛਾਮੂ ਦੋ-ਇਕ ਵਾਰ ਕਟਕ ਵਿਚ ਦੇਖ ਆਏ ਸਨ। ਹੋਰ ਰਾਜੇ ਨਹੀਂ ਹਨ, ਹੁੰਦੇ ਤਾਂ ਸ਼੍ਰੀਛਾਪੂ ਜ਼ਰੂਰ ਵੇਖਦੇ ਤੇ ਉਹ ਵੀ ਕਟਕ ਜ਼ਰੂਰ ਆਉਂਦੇ। ਵਿਦਿਆ, ਬੁੱਧੀ, ਧਨ, ਨਿਆਂ ਆਦਿ ਸਾਰੇ ਵਿਸ਼ਿਆਂ ਵਿਚ ਦਸ਼ਪੱਲਾ-ਨਰੇਸ਼ ਸਾਰੇ ਰਾਜਿਆਂ ਤੋਂ ਸ੍ਰੇਸ਼ਠ ਤੇ ਵੱਡੇ ਹਨ। ਸਾਰੇ ਸੰਸਾਰ ਵਿਚ ਕਟਕ, ਪੁਰੀ ਤੇ ਬਾਲੇਸ਼ਵਰ ਇਹ ਤਿੰਨ ਸ਼ਹਿਰ ਹਨ। ਇਸ ਦਾ ਵਿਰੋਧ ਕਰਨ ਵਾਲਾ ਜੇ ਬਾਹਰ ਦਾ ਹੁੰਦਾ ਤਾਂ ਸ਼੍ਰੀਛਾਮੂ ਦੇ ਦਰਬਾਰ ਵਿਚ ਉਸ ਦੀ ਮੌਜੂਦਗੀ ਦੀ ਮਨਾਹੀ ਹੋ ਜਾਂਦੀ ਤੇ ਦਸ਼ਪੱਲਾ ਨਿਵਾਸੀ ਹੁੰਦਾ ਤਾਂ ਉਸ ਨੂੰ ਦੰਡ ਆਦੇਸ਼ ਤੇ ਜੁਰਮਾਨਾ ਆਦਿ ਤਾਂ ਨਿਸ਼ਚਿਤ ਹੀ ਹੁੰਦਾ।

ਆਮ ਤੌਰ ਤੇ ਹਰ ਸਾਲ ਸਰਦੀ ਦੇ ਦਿਨਾਂ ਵਿਚ ਦੌਰੇ ਉੱਤੇ ਸੁਪਰਿੰਟੈਂਡੈਂਟ ਜਾਂ ਅਸਿਸਟੈਂਟ ਰਜਵਾੜਿਆਂ ਦੀ ਕਾਰਜਵਿਧੀ ਦੀ ਜਾਂਚ ਕਰਨ ਲਈ ਨਿਕਲਦੇ ਸਨ। ਦਸ਼ਪੱਲਾ ਵਿਚ ਮੇਰੀ ਦੀਵਾਨਗਿਰੀ ਦੇ ਪਹਿਲੇ ਸਾਲ ਸੁਪਰਿੰਟੈਂਡੈਂਟ ਮੈਟਕਾਫ਼ ਸਾਹਬ ਦੇ ਆਉਣ ਦੀ ਜਾਣਕਾਰੀ ਲੈ ਕੇ ਮੈਂ ਤੇ ਰਾਜਾ ਸਾਹਬ ਦੋਨਾਂ ਸਾਹਬਾਂ ਦਾ ਸਵਾਗਤ ਕਰ ਕੇ ਲੈ ਆਉਣ ਲਈ

ਬੇਲਪੜਾ ਪਹੁੰਚੇ । ਗੜ੍ਹ ਵਲ ਆਉਂਦੇ ਸਮੇਂ ਸਾਹਬ ਦਾ ਹਾਥੀ ਅੱਗੇ, ਵਿਚਕਾਰ ਰਾਜਾ ਦਾ ਤੇ ਉਨ੍ਹਾਂ ਦੇ ਪਿੱਛੇ ਮੇਰਾ ਹਾਥੀ ਆ ਰਿਹਾ ਸੀ । ਇਕ ਖੇਤ ਦੇ ਰਸਤੇ ਵਿਚੋਂ ਲੰਘਣ ਸਮੇਂ ਸਾਹਬ ਨੇ ਮੁੜ ਕੇ ਦੇਖਿਆ ਤੇ ਕਿਹਾ, "ਰਾਜਾ ਸਾਹਬ, ਖੜਗਪੁਰ ਤੋਂ ਵਿਲਾਸਪੁਰ ਤਕ ਰੇਲ ਚਲਾਉਣ ਦੀ ਮੰਜ਼ੂਰੀ ਸਰਕਾਰ ਵਲੋਂ ਆਈ ਹੈ — ।"

ਰਾਜਾ ਸਾਹਬ —"ਕੀ ਕਿਹਾ, ਕੀ ਕਿਹਾ, ਰੇਲਗੱਡੀ ਚਲੇਗੀ ? ਅੱਛਾ ਸਾਹਬ, ਉਹ ਗੱਡੀ ਤਾਂ ਇਸ ਤਰ੍ਹਾਂ ਦੇ ਖੇਤ ਦੇ ਰਸਤੇ ਤੋਂ ਚਲੇਗੀ ਨਹੀਂ ?"

ਸਾਹਬ —"ਨਹੀਂ ਰਾਜਾ ਸਾਹਬ ਉਸਦੇ ਲਈ ਵੱਖਰੀ ਸੜਕ ਬਣੇਗੀ ।"

ਰਾਜਾ ਸਾਹਬ —"ਅੱਛਾ, ਤਾਂ ਤੇ ਉਸਦੇ ਲਈ ਬਹੁਤ ਸਾਰੇ ਪੈਸੇ ਖ਼ਰਚ ਹੋਣਗੇ ?" ਪੰਜ ਹਜ਼ਾਰ ਤਕ ਖ਼ਰਚ ਹੋ ਜਾਏਗਾ ਕੀ ?"

ਸਾਹਬ —"ਨਹੀਂ, ਬਹੁਤ ਰੁਪਿਆ ਖ਼ਰਚ ਹੋਏਗਾ ।"

ਰਾਜਾ ਸਾਹਬ —"ਦਸ ਹਜ਼ਾਰ ?"

ਸਾਹਬ ਨੇ ਹੱਸ ਕੇ ਕਿਹਾ —"ਨਹੀਂ, ਨਹੀਂ ਰਾਜਾ ਸਾਹਬ ਉਸ ਤੋਂ ਵੀ ਜ਼ਿਆਦਾ, ਕਾਫ਼ੀ ਰੁਪਿਆ ਖ਼ਰਚ ਹੋ ਜਾਏਗਾ ।"

ਰਾਜਾ ਸਾਹਬ —"ਪੰਦਰਾਂ ਹਜ਼ਾਰ ?"

ਮੈਂ ਉਸ ਵੇਲੇ ਖਿਝ ਕੇ ਹੱਥ ਦੇ ਇਸ਼ਾਰੇ ਨਾਲ ਰਾਜਾ ਸਾਹਬ ਨੂੰ, ਰੁਪਏ ਦੀ ਗੱਲ ਨਾ ਕਰਨ ਲਈ ਮਨ੍ਹਾ ਕਰਦਾ ਰਿਹਾ । ਪਰ ਰਾਜਾ ਸਾਹਬ ਕਿਉਂ ਸੁਣਦੇ ? ਵਾਰ-ਵਾਰ ਪੁੱਛ ਕੇ ਰੇਲ-ਲਾਈਨ ਦੇ ਨਿਰਮਾਣ ਲਈ ਵੀਹ ਹਜ਼ਾਰ ਤਕ ਸੋਚ ਸਕੇ । ਸ਼ਾਇਦ ਕੁਝ ਕਹਿਣ ਦੀ ਇੱਛਾ ਉਨ੍ਹਾਂ ਦੀ ਨਹੀਂ ਹੋਈ । ਪਤਾ ਨਹੀਂ, ਕੀ ਸੋਚਿਆ ਉਨ੍ਹਾਂ ਨੇ ਕਿ ਖਿਝ ਕੇ ਚੁੱਪ ਹੋ ਗਏ । ਸਾਰਾ ਧਨ ਤਾਂ ਸ਼੍ਰੀਛਾਮੂ ਦੇ ਭੰਡਾਰ ਵਿਚ ਹੈ — ਹੋਰ ਕਿੱਥੇ ਹੈ ਪੈਸਾ ?

ਸੁਪਰਿੰਟੈਂਡੈਂਟ ਸਾਹਬ ਸਾਰੇ ਦਫ਼ਤਰਾਂ ਦੀ ਜਾਂਚ ਕਰ ਕੇ ਚਲੇ ਗਏ । ਕੁਝ ਦਿਨ ਬਾਅਦ ਅਚਾਨਕ ਇਕ ਭਿਆਨਕ ਸ਼ੋਰ ਹੋਇਆ । ਰੋਜ਼ ਰਾਤ ਨੂੰ ਦਸ ਵਜੇ ਮੈਂ ਖਾ-ਪੀ ਕੇ ਸੌਣ ਲਈ ਜਾਂਦਾ ਸੀ । ਉਸ ਦਿਨ ਰਾਤ ਨੂੰ ਮੈਂ ਦਸ਼ਪੱਲਾ ਦੇ ਡਾਕ-ਮੁਨਸ਼ੀ ਨੂੰ ਆਪਣੇ ਘਰ ਸੱਦਾ ਦਿੱਤਾ ਸੀ । ਭੋਜਨ ਆਦਿ ਸਮਾਪਤ ਹੁੰਦੇ-ਹੁੰਦੇ ਗਿਆਰਾਂ ਵਜ ਗਏ । ਮੁਨਸ਼ੀ ਜੀ ਚਲੇ ਗਏ ।

ਮੈਂ ਸੌਣ ਚਲਾ ਗਿਆ । ਮੇਰੇ ਸੌਣ ਤੋਂ ਬਾਅਦ ਨੌਕਰ ਅੰਦਰੋਂ ਕੁੰਡੀ ਲਾ ਕੇ ਮੇਰੇ ਬਿਸਤਰ ਤੋਂ ਥੋੜ੍ਹੀ ਦੂਰੀ ਉੱਤੇ ਸੌਂਦਾ ਸੀ । ਉਸ ਦਿਨ ਨਾ ਸੁੱਤਾ ਤੇ ਅਕਾਰਣ ਕਾਫ਼ੀ ਰਾਤ ਤਕ ਬਾਹਰ ਬੈਠਾ ਰਿਹਾ । ਉਸਨੇ ਸੌਣ ਲਈ ਅੰਦਰੋਂ ਆ ਕੇ ਕੁੰਡੀ ਲਾਈ ਹੀ ਸੀ ਕਿ ਮੇਰੇ ਬਿਸਤਰ ਦੇ ਸਿਰ੍ਹਾਣੇ ਥੋੜ੍ਹੀ ਦੂਰ, ਲਗਭਗ ਜਿੱਥੇ ਉਹ ਸੌਂਦਾ ਸੀ, ਉਥੋਂ ਉਪਰ ਛੱਤ ਤੋਂ ਇਕ ਬਹੁਤ ਵੱਡਾ ਸੱਪ ਡਿੱਗਿਆ । ਉਹ ਬਹੁਤ ਮੋਟਾ ਤੇ ਲੰਮਾ ਸੀ । ਇੰਨਾ ਵੱਡਾ ਸੱਪ ਇਸ ਤੋਂ ਪਹਿਲਾਂ ਮੈਂ ਨਹੀਂ ਦੇਖਿਆ ਸੀ । ਮੈਂ ਸੁੱਤਾ ਪਿਆ ਸੀ । ਨੌਕਰ ਡਰ ਗਿਆ ਤੇ ਨਿਰਾਸ਼ ਹੋ ਕੇ ਮੈਨੂੰ ਹਿਲਾ ਕੇ ਉਠੋ, ਉਠੋ, ਉਠੋ ਚੀਕ਼ਣ ਲੱਗ ਪਿਆ । ਮੈਂ ਕੁਝ ਵੀ ਨਾ ਸਮਝ ਕੇ ਇਕਦਮ ਡਰ ਦੇ ਮਾਰੇ ਆਪਣੇ ਬਿਸਤਰ ਦੇ ਨੇੜੇ ਪਏ ਲੈਂਪ, ਕਿਤਾਬ ਤੇ ਕਾਗ਼ਜ਼ਾਂ ਨਾਲ ਸੱਜੇ ਹੋਏ ਗੋਲ ਮੇਜ਼ ਉੱਤੇ ਚੜ੍ਹ

ਗਿਆ। ਮੈਂ ਮੇਜ਼ ਉੱਤੇ (ਇਕ ਪੈਰ ਵਾਲੇ) ਚੜ੍ਹਿਆ ਹੀ ਸੀ ਕਿ ਮੇਜ਼ ਉਲਟ ਗਿਆ ਤੇ ਮੈਂ ਧੜੰਮ ਕਰ ਕੇ ਥੱਲੇ ਡਿਗ ਪਿਆ। ਮੇਜ਼ ਉੱਤੇ ਪਈਆਂ ਸਾਰੀਆਂ ਚੀਜ਼ਾਂ ਮੇਰੇ ਉੱਤੇ ਆ ਡਿਗੀਆਂ। ਮੈਂ ਡਿਗਦਾ-ਢਹਿੰਦਾ ਹੋਇਆ ਬਾਹਰ ਚਲਾ ਗਿਆ। ਦੇਖਿਆ, ਪਾਈ ਹੋਈ ਧੋਤੀ-ਖ਼ੂਨ ਨਾਲ ਲੱਥਪੱਥ ਸੀ।

ਛਾਤੀ ਉੱਤੇ ਸੱਟ ਲੱਗੀ ਸੀ ਤੇ ਪੇਸ਼ਾਬ ਦੇ ਨਾਲ ਖ਼ੂਨ ਵਗ ਕੇ ਸਾਰੀ ਧੋਤੀ ਭਿੱਜ ਗਈ ਸੀ। ਮੈਂ ਬੇਹੋਸ਼ ਜਿਹਾ ਥੱਲੇ ਡਿਗ ਪਿਆ ਤੇ ਨੌਕਰਾਂ ਨੇ ਆ ਕੇ ਸੱਪ ਨੂੰ ਮਾਰ ਦਿੱਤਾ। ਉਸ ਦਿਨ ਕੁਦਰਤੀ ਨੌਕਰ ਜੇ ਦੇਰ ਨਾਲ ਸੌਣ ਲਈ ਨਾ ਆਉਂਦਾ ਤਾਂ ਸੱਪ ਦੇ ਡੰਗਣ ਨਾਲ ਦੋਨਾਂ ਦੀ ਮੌਤ ਨਿਸ਼ਚਿਤ ਸੀ।

ਕਈ ਦਿਨ ਤਕ ਲਗਭਗ ਬੇਹੋਸ਼ ਜਿਹਾ ਪਿਆ ਰਹਿੰਦਾ ਸੀ। ਦੇਰ ਤਕ ਪੀੜ ਭੋਗਣ ਤੋਂ ਬਾਅਦ ਦੋ-ਇਕ ਬੂੰਦ ਪੇਸ਼ਾਬ ਆਉਂਦਾ ਸੀ। ਪੇਸ਼ਾਬ ਕਰਦੇ ਵੇਲੇ ਦੋ ਨੌਕਰ ਦੋਨੋਂ ਪਾਸਿਉਂ ਪੱਖਾ ਝੱਲਦੇ ਰਹਿੰਦੇ। ਉਸੇ ਤਰ੍ਹਾਂ ਸੰਤਾਪ ਭੋਗਣ ਦੇ ਚਾਰ-ਪੰਜ ਦਿਨ ਬਾਅਦ ਚੌਵੀ ਘੰਟੇ ਲਈ ਪੇਸ਼ਾਬ-ਪਖ਼ਾਨਾ ਬੰਦ ਹੋ ਗਿਆ। ਜੀਵਨ ਦੀ ਆਸ ਤਿਆਗ ਕੇ ਬਿਸਤਰ ਉੱਤੇ ਪਿਆ ਸੀ। ਇਸ ਵਿਚਕਾਰ ਉਥੋਂ ਦੇ ਆਪਣੇ ਲੋਕ ਤੇ ਨੌਕਰ ਇਸ ਨਤੀਜੇ ਉੱਤੇ ਪਹੁੰਚੇ ਕਿ ਮੇਰੇ ਉੱਤੇ ਭੂਤ ਸਵਾਰ ਹੋਣ ਦੇ ਕਾਰਣ ਮੇਰਾ ਪੇਸ਼ਾਬ-ਪਖ਼ਾਨਾ ਬੰਦ ਹੋ ਗਿਆ। ਸਾਰੇ ਇਲਾਕੇ ਵਿਚ ਜਿੰਨੇ ਭੂਤ-ਪ੍ਰੇਤ ਕੱਢਣ ਵਾਲੇ ਨਾਮੀ ਓਝੇ ਤੇ ਤਾਂਤਰਿਕ ਸਨ ਸਭ ਆ ਗਏ ਤੇ ਮੇਰੀ ਝਾੜ-ਫੂਕ ਕਰ ਕੇ ਤੇ ਘਰ ਦੇ ਚਾਰੋਂ ਪਾਸੇ ਲੋਹੇ ਦੇ ਕਿੱਲ ਗੱਡ ਕੇ ਤੇ ਮੰਤਰ-ਪੜ੍ਹੇ ਮਾਂਹ ਖਿਲਾਰ ਕੇ, ਭੂਤ ਲਈ ਰਸਤਾ ਬੰਦ ਕਰਨ ਵਿਚ ਜੁਟ ਗਏ। ਮੈਂ ਦੇਖਦਾ ਰਿਹਾ। ਮੂੰਹ ਖੋਲ੍ਹ ਕੇ ਕੁਝ ਕਹਿਣ ਦੀ ਸ਼ਕਤੀ ਨਹੀਂ ਸੀ। ਆਖ਼ਿਰ ਵਿਚ ਗੋਡੇ ਦੇ ਉੱਪਰਲੇ ਹਿੱਸੇ ਦੀ ਇਕ ਜਗ੍ਹਾ ਅਚਾਨਕ ਖੁੱਲ੍ਹ ਕੇ ਉਸੇ ਰਸਤੇ ਤੋਂ ਕਰੀਬ ਸੇਰ ਭਰ ਪੀਕ ਤੇ ਖ਼ੂਨ ਵਹਿ ਗਿਆ। ਉਸੇ ਜ਼ਖ਼ਮ ਦੇ ਰਸਤੇ ਤੋਂ ਪੀਕ, ਖ਼ੂਨ ਤੇ ਪੇਸ਼ਾਬ ਬਾਹਰ ਨਿਕਲ ਆਉਂਦਾ ਸੀ। ਅੱਠ ਦਿਨ ਤੋਂ ਬਾਅਦ ਸਹਿਜ ਤੇ ਸੁਭਾਵਿਕ ਢੰਗ ਨਾਲ ਪੇਸ਼ਾਬ ਆਇਆ। ਹੌਲੀ-ਹੌਲੀ ਜ਼ਖ਼ਮ ਵੀ ਸੁੱਕਣ ਲੱਗ ਪਿਆ। ਚਿਕਿਤਸਾ ਦੇ ਬਗ਼ੈਰ ਪ੍ਰਭੂ ਦੀ ਅਪਾਰ ਕਿਰਪਾ ਨਾਲ ਮੈਂ ਉਸ ਸੰਕਟ 'ਚੋਂ ਨਿਕਲ ਆਇਆ ਸੀ।

## ਦਸ਼ਪੱਲਾ ਵਿਚ ਦੀਵਾਨੀ (3)

ਯੋਰਮੋ, ਦਸ਼ਪੱਲਾ ਦਾ ਇਕ ਸੁਤੰਤਰ ਇਲਾਕਾ, ਮਹਾਨਦੀ ਦੇ ਉੱਤਰ ਵਲ ਸਥਿਤ ਹੈ। ਇਸ ਇਲਾਕੇ ਦਾ ਅਲਗ ਬੰਦੋਬਸਤ ਹੁੰਦਾ ਸੀ, ਪਰ ਸਰਕਾਰ ਨੂੰ ਨਕਦ ਲਗਾਨ ਨਹੀਂ ਦੇਣਾ ਪੈਂਦਾ ਸੀ। ਉਸਦੇ ਬਦਲੇ ਪੁਰੀ ਦੇ ਸ੍ਰੀ ਜਗਨਨਾਥ ਜੀ ਲਈ ਰੱਥ ਯਾਤਰਾ ਲਈ ਰੱਥ ਦੀ ਲੱਕੜੀ ਹਰ ਸਾਲ ਪਹੁੰਚਾਉਣ ਦੀ ਵਿਵਸਥਾ ਸੀ। ਉਤਕਲ ਵਿਚ ਸੁਤੰਤਰ ਰਾਜਿਆਂ ਦੇ ਅਧਿਕਾਰ-ਸਮੇਂ ਤੋਂ ਇਹ ਵਿਵਸਥਾ ਚਲੀ ਆ ਰਹੀ ਸੀ।

ਯੋਰਮੋ ਦੇ ਉੱਤਰ ਵਲ ਹੈ ਅਨੁਗੁੱਲ। ਅਨੁਗੁੱਲ ਦੇ ਸਰਕਾਰੀ ਵਣ ਰੱਖਿਆ-ਕਰਮਚਾਰੀਆਂ ਨੇ ਅਨੁਗੁੱਲ ਦੇ ਦੱਖਣ ਸੀਮਾ ਨਾਲ ਲੱਗਦੇ ਜੰਗਲ ਨੂੰ ਹੌਲੀ-ਹੌਲੀ ਵਧਾ

ਕੇ ਯੋਰਮੋ ਦੇ ਪਿੰਡਾਂ ਦੇ ਕਰੀਬ ਪਹੁੰਚਾ ਦਿੱਤਾ ਸੀ। ਯੋਰਮੋ ਦੇ ਦੱਖਣੀ ਪਾਸੇ ਉੱਤੇ ਮਹਾਨਦੀ ਦੇ ਤਟ ਨਾਲ ਲੱਗੀ ਹੋਈ ਉਪਜਾਊ ਭੂਮੀ ਦਾ ਖੇਤਰ ਹੈ। ਉਸ ਖੇਤਰ ਦੀ ਉੱਤਰੀ ਤੇ ਪੱਛਮੀ ਦਿਸ਼ਾ ਵਿਚ ਪੇਂਡੂ ਬਸਤੀਆਂ ਵਸੀਆਂ ਹੋਈਆਂ ਹਨ। ਉਨ੍ਹਾਂ ਪਿੰਡਾਂ ਦੇ ਐਨ ਨਾਲ ਲੱਗਦਾ ਹੈ, ਅਨੁਗੁੱਲ ਦਾ ਉਹ ਸੁਰੱਖਿਅਤ ਜੰਗਲ। ਇਸ ਲਈ ਪਿੰਡਾਂ ਦੇ ਕਿਸਾਨਾਂ ਦੇ ਪਸ਼ੂਆਂ ਦੇ ਚਰਨ ਲਈ ਥਾਂ ਨਾ ਹੋਣਾ ਸੁਭਾਵਿਕ ਸੀ। ਪਾਲਤੂ ਪਸ਼ੂਆਂ ਦੇ ਖੋਲ੍ਹੇ ਜਾਣ ਉੱਤੇ, ਉਹ ਅਨੁਗੁੱਲ ਦੇ ਉਸ ਸੁਰੱਖਿਅਤ ਜੰਗਲ ਵਿਚ ਜਾ ਪਹੁੰਚਦੇ ਤੇ ਸਰਕਾਰੀ ਕਾਂਜੀ ਹਾਊਸ ਵਾਲਿਆਂ ਦੇ ਸਪੁਰਦ ਕਰ ਦਿੱਤੇ ਜਾਂਦੇ। ਇਥੋਂ ਤਕ ਕਿ ਨਿਮਨ ਵਰਗ ਦੇ ਸਰਕਾਰੀ ਕਰਮਚਾਰੀ ਪੈਸੇ ਦੇ ਲਾਲਚ ਵਿਚ ਚਰਾਗਾਹ ਵਿਚ ਚਰਦੇ ਹੋਏ ਪਸ਼ੂਆਂ ਨੂੰ ਵੀ ਹਕ ਕੇ ਲੈ ਜਾਂਦੇ ਸਨ। ਜਨਤਾ ਕਾਂਜੀ ਹਾਊਸ ਵਿਚ ਜੁਰਮਾਨਾਂ ਦੇ -ਦੇ ਕੇ ਥੱਕ ਗਈ ਸੀ। ਵਾਰ-ਵਾਰ ਦਸ਼ਪੱਲਾ ਦੇ ਰਾਜ-ਦਰਬਾਰ ਵਿਚ ਫਰਿਆਦ ਦੇ ਬਾਵਜੂਦ ਸੁਣਨ ਵਾਲਾ ਕੋਈ ਨਹੀਂ ਸੀ।

ਯੋਰਮੋ ਦੇ ਕੁਝ ਮੁਖੀਆਂ ਤੇ ਪ੍ਰਮੁੱਖ ਨਿਵਾਸੀਆਂ ਨੇ ਮੈਨੂੰ ਆਪਣੇ ਕਸ਼ਟ ਦਾ ਕਾਰਣ ਦੱਸਿਆ ਤੇ ਉਸ ਨੂੰ ਦੂਰ ਕਰਨ ਲਈ ਮੈਨੂੰ ਬੇਨਤੀ ਕੀਤੀ। ਅਨੁਗੁੱਲ ਦੇ ਸਰਕਾਰੀ ਫ਼ਾਰੈਸਟਰ ਵਲੋਂ ਯੋਰਮੋ ਦੇ ਜੰਗਲ ਨੂੰ ਅਨੁਗੁੱਲ ਨਾਲ ਮਿਲਾ ਲੈਣ ਦੀ ਗੱਲ ਵੀ ਉਨ੍ਹਾਂ ਦੱਸੀ। ਉਨ੍ਹਾਂ ਸਾਰੇ ਵਿਸ਼ਿਆਂ ਦਾ ਉਲੇਖ ਕਰ ਕੇ ਰਾਜਾ ਸਾਹਬ ਦੇ ਜ਼ਰੀਏ ਮੈਂ ਰਜਵਾੜਿਆਂ ਦੇ ਸੁਪਰਿੰਟੈਂਡੈਂਟ ਸਾਹਬ ਦੇ ਕੋਲ ਦੋਸ਼-ਪੱਤਰ ਭੇਜ ਦਿੱਤਾ। ਇਸ 'ਤੇ ਸਰਕਾਰੀ ਹੁਕਮਨਾਮਾ ਆਇਆ ਕਿ ਅਨੁਗੁੱਲ ਦੇ ਤਹਿਸੀਲਦਾਰ, ਫਾਰੈਸਟਰ ਤੇ ਦਸ਼ਪੱਲਾ ਦੇ ਦੀਵਾਨ ਮਿਲ ਕੇ ਮੌਕੇ ਦੀ ਜਾਂਚ ਕਰਨਗੇ। ਪੂਰਵ-ਵਿਵਸਥਾ ਦੇ ਅਨੁਸਾਰ ਮੈਂ ਨਿਸ਼ਚਿਤ ਤਰੀਕ ਤੇ ਸਮੇਂ ਉਤੇ ਯੋਰਮੋ ਵਿਚ ਹਾਜ਼ਿਰ ਹੋ ਗਿਆ। ਜਦੋਂ ਮੈਂ ਪਹਿਲੀ ਵਾਰ ਕਟਕ ਰਿਹਾ ਸੀ, ਉਸ ਵੇਲੇ ਮੇਰੇ ਇਕ ਮਾਤਰ ਸਹਾਇਕ ਤੇ ਪਰਮ ਮਿੱਤਰ ਰਾਏ ਨਾਰਾਇਣ ਚੰਦਰ ਨਾਇਕ ਅਨੁਗੁੱਲ ਦੇ ਤਹਿਸੀਲਦਾਰ ਸਨ। ਫ਼ਾਰੈਸਟਰ ਸਾਹਬ ਵੀ ਆਪਣੇ ਕਰਮਚਾਰੀਆਂ ਦੇ ਨਾਲ ਆਏ। ਯੋਰਮੋ ਦੀ ਜਨਤਾ ਨੇ ਆਪਣੇ ਪਿੰਡ ਦਾ ਅੰਸ਼ ਕਹਿ ਕੇ ਜਿਸ ਵਣ-ਅੰਸ਼ ਨੂੰ ਵਿਖਾਇਆ, ਉਸਦਾ ਰਕ਼ਬਾ ਲਗਭਗ ਵੀਹ-ਪੰਝੀ ਵਰਗ ਮੀਲ ਤੋਂ ਘੱਟ ਨਹੀਂ ਹੋਏਗਾ। ਪੁਰਾਣੇ ਸਰਵੇ ਦੇ ਨਕਸ਼ੇ ਦੇ ਨਾਲ ਮਿਲਾਨ ਕਰਨ ਉੱਤੇ ਉਨ੍ਹਾਂ ਦੀਆਂ ਗੱਲਾਂ ਠੀਕ ਲੱਗੀਆਂ। ਪਰ ਸੀਮਾਂਤ ਰੇਖਾ ਕਿੱਥੇ ਹੈ ? ਪਿੰਡ ਦੇ ਕੋਲ ਹੀ ਦੋਨਾਂ ਪਾਸਿਆਂ ਦੇ ਹਾਕਮਾਂ ਤੇ ਕਰਮਚਾਰੀਆਂ ਲਈ ਡੇਰੇ ਲਾਏ ਗਏ ਸਨ। ਕਾਫ਼ੀ ਦਿਨਾਂ ਤੋਂ ਬਾਅਦ ਪਿਆਰ ਮਿੱਤਰ ਨਾਲ ਮਿਲਣ ਹੋਇਆ ਸੀ। ਇਕਠੇ ਖਾਣਾ-ਪੀਣਾ, ਜੰਗਲ ਦੀ ਸੈਰ, ਸ਼ਿਕਾਰ ਤੇ ਮੌਜ-ਮਸਤੀ ਵਿਚ ਦਿਨ ਬੀਤੇ। ਠੀਕ ਉਸੇ ਵੇਲੇ ਰਜਵਾੜਿਆਂ ਦੇ ਜ਼ਿਲ੍ਹਾ ਸੁਪਰਿੰਟੈਂਡੈਂਟ ਸਾਹਬ ਪਹੁੰਚੇ ਤਾਂ ਸ਼ਿਕਾਰ ਨੇ ਜ਼ੋਰ ਫੜਿਆ। ਸਾਹਬ ਇਕ ਅੱਖ ਵਾਲੇ ਸਨ, ਪਰ ਸਨ ਪੱਕੇ ਸ਼ਿਕਾਰੀ। ਇਕ ਦਿਨ ਸਵੇਰੇ ਸਭ ਮਿਲ ਕੇ ਸ਼ਿਕਾਰ ਖੇਡਣ ਗਏ। ਉਸ ਕਾਣੇ ਸਾਹਬ ਨੇ ਇਕ ਬਹੁਤ ਵੱਡਾ ਸਾਂਭਰ ਮਾਰਿਆ ਸੀ। ਸਾਥੋਂ ਥੋੜ੍ਹੇ ਫ਼ਾਸਲੇ ਉੱਤੇ ਝੁੰਡਾਂ ਦੇ ਝੁੰਡ ਨੀਲ ਗਾਵਾਂ ਭੱਜੀਆਂ। ਪੱਥਰ ਆੜੇ ਆਇਆ ਜਿਸ ਕਰਕੇ ਅਸੀਂ ਲੋਕ ਉਹਨਾਂ ਨੂੰ ਮਾਰ ਨਾ ਸਕੇ।

ਸੀਮਾਂਤ-ਰੇਖਾ ਸਥਿਰ ਕਰਨ ਲਈ ਮੈਨੂੰ ਮੌਕੇ ਉੱਤੇ ਛੱਡ ਕੇ ਅਨੁਗੁੱਲ ਦੇ ਤਹਿਸੀਲਦਾਰ

ਵਾਪਸ ਚਲੇ ਗਏ। ਮੈਂ ਨਕਸ਼ਾ ਲੈ ਕੇ ਜੰਗਲ ਵਿਚ ਸੀਮਾ-ਰੇਖਾ ਲੱਭਦਿਆਂ ਰੋਜ਼ ਭਟਕਣ ਲੱਗ ਪਿਆ। ਉਸੇ ਤਰ੍ਹਾਂ ਲੱਭਦੇ-ਲੱਭਦੇ ਯੋਰਮੋ ਦੀ ਉੱਤਰ-ਪੱਛਮੀ ਦਿਸ਼ਾ ਵਿਚ ਸਥਿਤ ਇਕ ਪਹਾੜ ਦੀ ਚੋਟੀ ਉੱਤੇ ਪੁਰਾਣੇ ਸਰਵੇ ਦਾ ਨਿਸ਼ਾਨ ਮਿਲਿਆ। ਨਕਸ਼ੇ ਨਾਲ ਡਿਗਰੀ ਮਿਲਾ ਕੇ ਪੂਰਬ ਵਲ ਸਿੱਧੀ ਲਕੀਰ ਵਿਚ ਇਕ-ਇਕ ਡੂੰਗ ਬਣਾਉਂਦਾ ਗਿਆ। ਯੋਰਮੋ ਦੇ ਵਸੀਮਾ ਕੋਣ ਦੀ ਇਕ ਜਗ੍ਹਾ ਅੰਤਿਮ ਡੂੰਗ ਬਣਿਆ। ਉਹ ਜਗ੍ਹਾ ਅਨੁਗੁੱਲ, ਨਰਸਿੰਘਪੁਰ ਤੇ ਯੋਰਮੋ ਦੇ ਵਸੀਮੇ ਤਿੰਨਾਂ ਥਾਵਾਂ ਦਾ ਸੀਮਾ-ਬਿੰਦੂ ਹੈ। ਨਰਸਿੰਘਪੁਰ ਦੇ ਦੀਵਾਨ ਦਲ-ਬਲ ਲੈ ਕੇ ਆਏ ਤੇ ਨਰਸਿੰਘਪੁਰ ਇਲਾਕੇ ਦੇ ਜੰਗਲ ਨੂੰ ਯੋਰਮੋ ਵਿਚ ਸ਼ਾਮਿਲ ਕਰ ਦੇਣ ਦਾ ਦੋਸ਼ ਲਗਾ ਕੇ ਉਨ੍ਹਾਂ ਨੇ ਭਿਆਨਕ ਵਾਦ-ਵਿਵਾਦ ਆਰੰਭ ਕਰ ਦਿੱਤਾ। ਕਾਰਜ-ਖੇਤਰ ਵਿਚ ਸਾਡੇ ਵਿਚ ਹੋਣ ਵਾਲੇ ਵਾਦ-ਵਿਵਾਦ ਨੂੰ ਸੁਣ ਕੇ ਕੋਈ ਇਹ ਨਹੀਂ ਸੋਚ ਸਕਦਾ ਸੀ ਕਿ ਅਸੀਂ ਦੋਨੋਂ ਪਹਿਲਾਂ ਤੋਂ ਮਿੱਤਰ ਹਾਂ ਤੇ ਪਰਿਚਿਤ ਹਾਂ। ਮੈਨੂੰ ਯਾਦ ਹੈ ਕਿ ਯੋਰਮੋ ਤੇ ਨਰਸਿੰਘਪੁਰ ਦੇ ਵਿਚਕਾਰ ਵਹਿਣ ਵਾਲੀ ਇਕ ਛੋਟੀ ਜਹੀ ਜੰਗਲੀ ਨਦੀ ਦੇ ਕਾਰਣ ਉਹ ਝਗੜਾ ਅੱਗੇ ਨਾ ਵਧ ਸਕਿਆ।

ਸੁਪਰਿੰਟੈਂਡੈਂਟ ਮੈਟਕਾਫ਼ ਸਾਹਬ ਅਨੁਗੁੱਲ ਦੀ ਸਦਰ ਕਚਹਿਰੀ ਵਿਚ ਸੀਮਾ ਸੰਬੰਧੀ ਮਾਮਲਿਆਂ ਦਾ ਫ਼ੈਸਲਾ ਕਰਨ ਲਈ ਦਿਨ ਨਿਸ਼ਚਿਤ ਕਰ ਕੇ ਆਪ ਹਾਕਮ ਅਸਿਸਟੈਂਟ ਸੁਪਰਿੰਟੈਂਡੈਂਟ ਰਾਏ ਨੰਦ ਕਿਸ਼ੋਰ ਦਾਸ ਬਹਾਦਰ ਦੇ ਨਾਲ ਸਦਰਮੁਕਾਮ ਆਏ। ਮੈਂ ਵੀ ਸਰਕਾਰੀ ਚਿੱਠੀ ਮਿਲਣ 'ਤੇ ਨਿਰਧਾਰਿਤ ਦਿਨ ਤੋਂ ਤਿੰਨ-ਚਾਰ ਦਿਨ ਪਹਿਲਾਂ ਉਥੇ ਆ ਪਹੁੰਚਿਆ। ਉਸ ਵੇਲੇ ਢੇਂਕਾਨਾਲ ਦੇ ਮੈਨੇਜਰ ਬਾਬੂ ਸੁਦਾਮਚੰਦਰ ਨਾਇਕ (ਬਾਅਦ ਵਿਚ ਰਾਏ ਬਹਾਦੁਰ) ਆਪ ਸਾਹਬ ਦੇ ਨਾਲ ਆਏ ਹੋਏ ਸਨ। ਸਾਰੇ ਮਿੱਤਰ ਇਕਠੇ ਸਨ। ਇਕਠੇ ਖਾਣ-ਪੀਣ, ਗੱਪਸ਼ਪ, ਮੌਜ-ਮਸਤੀ ਵਿਚ ਅੱਧੀ ਰਾਤ ਬੀਤ ਜਾਂਦੀ ਸੀ। ਸਵੇਰ ਤੋਂ ਦੁਪਹਿਰ ਤਕ ਸਾਰੇ ਆਪਣੇ-ਆਪਣੇ ਕੰਮਾਂ ਵਿਚ ਲੱਗ ਜਾਂਦੇ। ਸੁਪਰਿੰਟੈਂਡੈਂਟ ਸਾਹਬ ਨੇ ਸੀਮਾ ਸੰਬੰਧੀ ਮੁਕੱਦਮੇ ਦੀ ਜਾਂਚ ਕੀਤੀ। ਮੁਕੱਦਮੇ ਦਾ ਸਾਰਾ ਹਾਲ ਸੁਣਿਆ ਪਰ ਫ਼ੈਸਲਾ ਨਾ ਸੁਣਾਇਆ। ਮੇਰੇ ਦੁਸ਼ਪੱਲਾ ਛੱਡ ਕੇ ਆਉਣ ਤੋਂ ਦੋ ਵਰ੍ਹੇ ਬਾਅਦ ਇਕ ਹੋਰ ਸੁਪਰਿੰਟੈਂਡੈਂਟ ਸਾਹਬ ਨੇ ਮੁਕੱਦਮੇ ਦੀ ਜਾਂਚ ਕੀਤੀ। ਮੈਂ ਜੋ ਲੀਕ ਬਣਾਈ ਸੀ ਉਸੇ ਨੂੰ ਕਾਇਮ ਰੱਖ ਕੇ ਉਨ੍ਹਾਂ ਨੇ ਫ਼ੈਸਲਾ ਕਰ ਦਿੱਤਾ ਸੀ।

ਅਨੁਗੁੱਲ ਤੋਂ ਯੋਰਮੋ ਮੁੜ ਆਇਆ। ਯੋਰਮੋ ਵਿਚ ਮਹਾਨਦੀ ਦੇ ਕਿਨਾਰੇ-ਕਿਨਾਰੇ ਅੰਬਾਂ ਦੇ ਕਈ ਬਾਗ਼ ਹਨ। ਮਹਾਨਦੀ ਵਿਚ ਹੜ੍ਹ ਵੇਲੇ ਨਦੀ ਵਿਚੋਂ ਆਈ ਰੇਤ ਨੇ ਅੰਬਾਂ ਦੇ ਕਈ ਦਰਖ਼ਤਾਂ ਨੂੰ ਅੱਧੇ ਤੋਂ ਜ਼ਿਆਦਾ ਦਬਾ ਦਿੱਤਾ ਸੀ। ਮੈਂ ਜਿਸ ਸਾਲ ਦੀ ਗੱਲ ਕਰ ਰਿਹਾ ਹਾਂ, ਉਸ ਸਾਲ ਦਰਖ਼ਤਾਂ ਨੂੰ ਕਾਫ਼ੀ ਫਲ ਪਿਆ ਸੀ। ਅਣਗਿਣਤ ਅੰਬ ਦਰਖ਼ਤਾਂ ਦੇ ਥੱਲੇ ਰੇਤ ਉੱਤੇ ਵਿਖਰੇ ਪਏ ਸਨ। ਅੰਬ ਦੇ ਬਾਗ਼ਾਂ ਤੋਂ ਮਹਾਨਦੀ ਤਕ ਤੇ ਨਦੀ ਦੇ ਦੱਖਣ ਵਲ ਪਰਬਤ-ਮਾਲਾ ਤੇ ਦੱਖਣੀ-ਪੱਛਮੀ ਕੋਣ ਉੱਤੇ ਸਥਿਤ ਬਰਮੂਲ ਘਾਟੀ ਦਾ ਪ੍ਰਾਕ੍ਰਿਤਿਕ ਦ੍ਰਿਸ਼ ਅਤਿਅੰਤ ਮਨੋਹਰ ਸੀ। ਉਸੇ ਦਿਨ ਪ੍ਰਕ੍ਰਿਤੀ ਦੇ ਸੰਝ ਦੇ ਮਨਮੋਹਕ ਦ੍ਰਿਸ਼ ਤੋਂ ਆਕ੍ਰਸ਼ਿਤ ਹੋ ਕੇ ਮੈਂ ਅੰਬਾਂ ਦੇ ਇੱਕ ਬਾਗ਼ ਵਿਚ ਡੇਰਾ ਲਾ ਕੇ ਇਕ ਪਖਵਾੜੇ ਤੋਂ ਵੱਧ ਸਮੇਂ ਤਕ ਉਥੇ ਰਿਹਾ ਸੀ। ਮੈਂ ਜਿਸ ਬਾਗ਼ ਵਿਚ ਸੀ, ਉਥੋਂ ਪੱਛਮ ਵਲ ਥੋੜ੍ਹੀ ਦੂਰ, ਹੜ੍ਹ ਦੇ ਪਾਣੀ ਨੇ ਤਟ ਤੋੜ ਕੇ ਖਾਈ ਬਣਾ ਦਿੱਤੀ

ਸੀ । ਹੜ੍ਹ ਵੇਲੇ ਉਸੇ ਖਾਈ ਵਿਚ ਪਾਣੀ ਆ ਜਾਂਦਾ ਤੇ ਖੇਤਾਂ ਵਿਚੋਂ ਫ਼ਸਲ ਰੋੜ੍ਹ ਲੈ ਜਾਂਦਾ ਸੀ ਜਿਸ ਨਾਲ ਕਿਸਾਨਾਂ ਦਾ ਕਾਫ਼ੀ ਨੁਕਸਾਨ ਹੁੰਦਾ ਸੀ । ਉਸੇ ਖਾਈ ਨੂੰ ਵਿਖਾ ਕੇ ਲੋਕਾਂ ਨੇ ਮੈਨੂੰ ਉਸਦੀ ਤਬਾਹੀ ਬਾਰੇ ਦੱਸਿਆ ਸੀ । ਉਸ ਖਾਈ ਦੇ ਉੱਤਰ ਵਲ ਥੋੜ੍ਹੀ ਜਿਹੀ ਦੂਰੀ ਉੱਤੇ ਇਕ ਪਹਾੜ ਸੀ । ਜਿੱਥੋਂ ਤੱਕ ਮੈਨੂੰ ਯਾਦ ਹੈ, ਉਹ ਪਹਾੜ ਅੰਦਰੂਨੀ ਪਰਬਤ-ਲੜੀਆਂ ਦਾ ਅੱਗੇ ਵਧਿਆ ਹੋਇਆ ਸਿਲਸਿਲਾ ਸੀ । ਯੋਗਮੋ ਇਲਾਕੇ ਦੇ ਨਿਵਾਸੀਆਂ ਨੂੰ ਬੁਲਾ ਕੇ ਖਾਈ ਉੱਤੇ ਇਕ ਬੰਨ੍ਹ ਬਣਾਉਣ ਦੀ ਸਲਾਹ ਦਿੱਤੀ ਤਾਂ ਸਾਰੇ ਖ਼ੁਸ਼ੀ ਨਾਲ ਰਾਜ਼ੀ ਹੋ ਗਏ । ਇਹ ਨਿਸ਼ਚਿਤ ਹੋਇਆ ਕਿ ਹਰ ਇਕ ਵਿਅਕਤੀ ਆ ਕੇ ਸਵੇਰ ਤੋਂ ਸ਼ਾਮ ਤਕ ਕੰਮ ਕਰੇਗਾ । ਸਵੇਰੇ ਉਸੇ ਜਗ੍ਹਾ ਚਿੜਵੇ ਖਾਣ ਲਈ ਦੋ-ਤਿੰਨ ਪੈਸੇ ਮਿਲਣਗੇ । ਮੈਂ ਉਹ ਪੈਸੇ ਖ਼ੁਦ ਦੇਣ ਲਈ ਰਾਜ਼ੀ ਹੋ ਗਿਆ । ਅਗਲੇ ਦਿਨ ਸਵੇਰ ਤੋਂ ਕੰਮ ਸ਼ੁਰੂ ਹੋ ਗਿਆ । ਪਾਸ ਵਾਲੇ ਪਰਬਤ ਤੋਂ ਦੋ-ਤਿੰਨ ਆਦਮੀ ਮਿਲ ਕੇ ਪੱਥਰ ਚੁੱਕਣ ਤੇ ਖਾਈ ਵਿਚ ਪਾਉਣ ਲੱਗ ਪਏ । ਥੋੜ੍ਹੇ ਹੀ ਦਿਨਾਂ ਵਿਚ ਬੰਨ੍ਹ ਤਿਆਰ ਹੋ ਗਿਆ ।

ਬੰਨ੍ਹ ਦਾ ਕੰਮ ਆਸਾਨੀ ਨਾਲ ਨਿਪਟ ਗਿਆ ਤਾਂ ਮੈਂ ਖ਼ੁਸ਼ ਹੋ ਕੇ ਲੋਕਾਂ ਲਈ ਇਕ ਪ੍ਰੀਤੀ-ਭੋਜ ਬਾਰੇ ਸੋਚਿਆ । ਕੁਝ ਸ਼ਿਕਾਰੀ ਜਾ ਕੇ ਜੰਗਲ 'ਚੋ ਚਾਰ-ਪੰਜ ਸਾਂਭਰ ਮਾਰ ਲਿਆਏ । ਬਾਗ਼ ਵਿਚ ਚੁੱਲ੍ਹੇ ਬਣੇ । ਦਾਲ-ਭਾਤ, ਮਾਸ-ਸਬਜ਼ੀ ਤੇ ਮਾਲ੍ਹਪੂੜੇ ਬਣਾਏ ਗਏ । ਭੋਜਨ ਸੋਹਣਾ ਹੋ ਗਿਆ ।

ਸੁਣਨ ਵਿਚ ਆਉਂਦਾ ਹੈ ਕਿ ਹੁਣ ਤਕ ਉਸ ਬੰਨ੍ਹ ਅਤੇ ਪਾਸ ਵਾਲੇ ਪਹਾੜ ਦੇ ਨਾਲ ਮੇਰੇ ਨਾਂ ਦਾ ਜ਼ਿਕਰ ਹੁੰਦਾ ਹੈ । ਕਟਕ ਕਾਲੱਜੀਏਟ ਸਕੂਲ ਦੇ ਪੰਡਤ ਮ੍ਰਿਤੂ ਅੰਜੈਰੱਥ ਵਾਣੀਭੂਸ਼ਣ ਜੀ ਉਤਕਲ ਦੇ ਪੁਰਾਤੱਤਵ ਦੇ ਇਕ ਪ੍ਰਸਿੱਧ ਖੋਜੀ ਹਨ । ਉਨ੍ਹਾਂ ਨੇ ਸੇਵਾ-ਮੁਕਤ ਹੋਣ ਤੋਂ ਬਾਅਦ ਉਤਕਲ ਦੇ ਕਈ ਸਥਾਨਾਂ ਦਾ ਦੌਰਾ ਕਰ ਕੇ ਪੁਰਾਤੱਤਵਿਕ ਤੱਥ ਸੰਗ੍ਰਹਿਤ ਕੀਤੇ ਹਨ । ਉਨ੍ਹਾਂ ਦੀ ਖੋਜਬੀਨ ਦੇ ਕੁਝ ਮਹਤੱਵਪੂਰਣ ਲੇਖ ਹੁਣ ਤਕ ਪ੍ਰਕਾਸ਼ਿਤ ਵੀ ਹੋ ਚੁੱਕੇ ਹਨ । ਹੁਣ ਬਾਬੂ ਚਿੰਤਾਮਣੀ ਅਚਾਰੀਆ ਵਾਣੀਭੂਸ਼ਣ ਜੀ ਦੇ ਪੁਰਾਤੱਤਵਿਕ ਕੰਮ ਨੂੰ ਅੱਗੇ ਵਧਾਉਣ ਵਿਚ ਲੱਗੇ ਹੋਏ ਹਨ । ਹੁਣ ਤਕ ਉੜੀਆ ਸਾਹਿਤ ਦੇ ਖੇਤਰ ਵਿਚ ਇਸ ਵਿਸ਼ੇ 'ਤੇ ਸਾਹਿਤ ਦੀ ਥੁੜ੍ਹ ਖਟਕਦੀ ਸੀ । ਹੁਣ ਤੱਕ ਵੀ ਅਵਸਥਾ ਚਿੰਤਾਜਨਕ ਹੀ ਹੈ । ਉਨ੍ਹਾਂ ਦੋਨਾਂ ਉਤਸ਼ਾਹੀ ਵਿਅਕਤੀਆਂ ਦੇ ਕੰਮ ਉੱਤੇ ਗ਼ੌਰ ਕਰਦੇ ਹੋਏ ਪੂਰੀ ਆਸ ਕੀਤੀ ਜਾ ਸਕਦੀ ਹੈ ਕਿ ਇਸ ਖੇਤਰ ਵਿਚ ਮਹੱਤਵਪੂਰਣ ਪ੍ਰਗਤੀ ਹੋਵੇਗੀ ।

ਮ੍ਰਿੱਤੂ ਅੰਜੈਰੱਥ ਵਾਣੀਭੂਸ਼ਣ ਜੀ ਨੇ ਆਪਣੇ ਦਸ਼ਪੱਲਾਂ ਦੌਰੇ ਦਾ ਵਿਵਰਣ ਲਿਖ ਕੇ 'ਮੁਕੁਰ' ਦੇ ਅੱਠਵੇ ਭਾਗ (ਮਾਘ-ਫੱਗਣ ਅੰਕ) ਵਿਚ ਜੋ ਕੁਝ ਪ੍ਰਕਾਸ਼ਿਤ ਕੀਤਾ ਹੈ, ਉਸ ਦੇ ਆਖ਼ਰੀ ਪੈਰੇ ਦਾ ਇਕ ਅੰਸ਼ ਇਸ ਤਰ੍ਹਾਂ ਹੈ :

ਖ਼ੁਸ਼ੀ ਦੀ ਗੱਲ ਇਹ ਹੈ ਕਿ ਯੋਗਮੋ ਇਲਾਕੇ ਵਿਚ ਭਗਤੀ-ਕਾਵਿ ਦੇ ਸਾਡੇ ਬਜ਼ੁਰਗ ਕਵੀ ਫ਼ਕੀਰਮੋਹਨ ਸੈਨਾਪਤੀ ਦਾ ਨਾਂ ਇਕ ਬੰਨ੍ਹ ਤੇ ਪਹਾੜ ਦੇ ਨਾਲ ਹੁਣ ਵੀ ਯਾਦ ਕੀਤਾ ਜਾਂਦਾ ਹੈ । ਦਸ਼ਪੱਲਾ ਵਿਚ ਜਦੋਂ ਉਹ ਦੀਵਾਨ ਸਨ, ਉਦੋਂ ਯੋਗਮੋ ਨੂੰ ਲੈ ਕੇ ਅਨੁਗੁੱਲ ਦੇ ਨਾਲ ਇਕ ਝਗੜਾ ਹੋਇਆ ਸੀ । ਉਨ੍ਹਾਂ ਦੀ ਇੱਛਾ ਤੇ ਅਨੁਕੂਲ ਮਤ

ਦੇ ਕਾਰਣ ਉਹ ਝਗੜਾ ਖ਼ਤਮ ਹੋਇਆ ਤਾਂ ਉਥੋਂ ਦੇ ਨਿਵਾਸੀ ਇਕ ਸੀਮਾਂਤ ਸ਼ੈਲ ਨੂੰ ਉਸੇ ਦਿਨ ਤੋਂ ਫ਼ਕੀਰਮੋਹਨ ਡੂੰਗਰੀ ਕਹਿੰਦੇ ਆ ਰਹੇ ਹਨ ।

ਮਹਾਨਦੀ ਦਾ ਹੜ੍ਹ ਜਿਸ ਢਲਾਣ ਤੋਂ ਆ ਕੇ ਉਸ ਖੇਤਰ ਨੂੰ ਰੋੜ੍ਹ ਲਿਜਾਂਦਾ ਸੀ, ਉਥੇ ਕਰਮਵੀਰ ਫਕੀਰਮੋਹਨ ਨੇ ਲੋਕਾਂ ਦੀ ਮਦਦ ਨਾਲ, ਪੱਥਰ ਦਾ ਇਕ ਬੰਨ੍ਹ ਹੜ੍ਹ ਦੇ ਪਾਣੀ ਦੇ ਕ਼ਹਿਰ ਤੋਂ ਉਹਨਾਂ ਦੀ ਰੱਖਿਆ ਕਰਨ ਲਈ ਬਣਵਾ ਦਿੱਤਾ ਸੀ । ਲੋਕ ਉਸ ਨੂੰ ਫ਼ਕੀਰਮੋਹਨ ਬੰਨ੍ਹ ਕਹਿੰਦੇ ਹਨ । ਪ੍ਰਾਚੀਨ ਰੀਤੀ ਨਾਲ ਇਸ ਤਰ੍ਹਾਂ ਸਹਿਜ-ਸੁੰਦਰ ਸਿਮਰਤੀ ਰੱਖਿਆ ਕੀ ਸਭਿਅ ਸਮਾਜ ਲਈ ਸਿੱਖਿਆਦਾਇਕ ਨਹੀਂ ਹੈ ?

ਦਸ਼ਪੱਲਾ ਮਧੂਵਨ ਨਿਜਗੜ੍ਹ ਤੋਂ ਬੇਲਪੜਾ ਪਿੰਡ ਤਕ ਸੜਕ ਤਿਆਰ ਕਰਨ ਦਾ ਨਿਸ਼ਚਾ ਕੀਤਾ ਸੀ । ਪਰ ਪਗਡੰਡੀ ਤਾਂ ਸੀ ਹੀ ਜਿਸ ਉਤੋਂ ਦੀ ਲੋਕ ਆਉਂਦੇ ਜਾਂਦੇ ਸਨ । ਤਦ ਪੈਸਾ ਖ਼ਰਚ ਕਰ ਕੇ ਸੜਕ ਕਿਉਂ ਬਣਵਾਈ ਜਾਏ ? ਫਿਰ ਵੀ ਮੈਂ ਇਰਾਦਾ ਨਾ ਛੱਡਿਆ । ਜੇਲ੍ਹ ਦੇ ਕੈਦੀਆਂ ਤੋਂ ਸੜਕ ਬਣਵਾਉਣੀ ਸ਼ੁਰੂ ਕਰ ਦਿੱਤੀ । ਕ਼ੈਦੀਆਂ ਤੋਂ ਕੰਮ ਲੈਣਾ ਆਸਾਨ ਗੱਲ ਨਹੀਂ ਸੀ, ਖ਼ਾਸ ਕਰਕੇ ਡੋਮ ਕੈਦੀਆਂ ਤੋਂ । ਦੱਖਣ-ਪੱਛਮੀ ਰਜਵਾੜਿਆਂ ਦੇ ਲਗ਼ਭਗ ਸਾਰੇ ਕੈਦੀ ਡੋਮ ਸਨ । ਉਸ ਸਾਰੇ ਇਲਾਕੇ ਵਿਚ ਦੋ ਤਰ੍ਹਾਂ ਦੇ ਡੋਮ ਹਨ — ਬੁਣਾ, ਤੇ ਓੜਿਆ । ਚੋਰੀ ਕਰਨਾ ਹੀ ਓੜਿਆ ਡੋਮ ਜਾਤੀ ਦੀ ਜੀਵਿਕਾ ਹੈ । ਬੁਣਾ ਡੋਮ ਆਮ ਚੋਰੀ ਨਹੀਂ ਕਰਦੇ, ਕੱਪੜਾ ਬੁਣਨਾ ਉਨ੍ਹਾਂ ਦਾ ਧੰਦਾ ਹੈ । ਸਵੇਰ ਤੋਂ ਨੌਂ ਵਜੇ ਤਕ ਉਨ੍ਹਾਂ ਦੇ ਨਾਲ ਨਾਲ ਰਹਿ ਕੇ ਸੜਕ ਬਣਾਉਣ ਦੇ ਕੰਮ ਵਿਚ ਲੱਗਾ ਰਹਿੰਦਾ । ਲਗਭਗ ਅੱਧੇ ਮੀਲ ਤਕ ਸੜਕ ਬਣੀ ਸੀ ਕਿ ਰਾਜਾ ਸਾਹਬ ਨੂੰ ਪੁੱਤਰ ਦੀ ਦਾਤ ਪ੍ਰਾਪਤ ਹੋਈ, ਜਿਸ ਕਰਕੇ ਕ਼ੈਦੀਆਂ ਨੂੰ ਮੁਕਤ ਕਰ ਦਿੱਤਾ ਗਿਆ । ਮੁਕਤੀ ਪਾ ਕੇ ਉਹ ਆਪਣੇ ਆਪਣੇ ਘਰ ਚਲੇ ਗਏ, ਇਸ ਲਈ ਸੜਕ ਬਣਾਉਣ ਦਾ ਕੰਮ ਉਥੇ ਹੀ ਸਮਾਪਤ ਹੋ ਗਿਆ ।

ਸਰਕਾਰ ਬਹਾਦੁਰ ਦੇ ਸਪਸ਼ਟ ਤੌਰ ਤੇ ਦਖ਼ਲ ਦੇਣ ਤਕ ਦੂਜੇ ਵਿਭਾਗਾਂ ਵਾਂਗ ਜੇਲ੍ਹ ਵਿਭਾਗ ਦੀ ਕਾਰਜ-ਪ੍ਰਣਾਲੀ ਸਿੱਥਲ ਤੇ ਵਿੱਖਰੀ ਹੋਈ ਸੀ । ਕੈਦੀ ਬਾਲ-ਬੱਚਿਆਂ ਦੇ ਸ਼ਾਦੀ-ਵਿਆਹ ਜਾਂ ਹੋਰ ਕਿਸੇ ਉਸੇ ਤਰ੍ਹਾਂ ਦੇ ਪਰਿਵਾਰਿਕ ਕੰਮ ਵੇਲੇ ਛੁੱਟੀ ਲੈ ਕੇ ਘਰ ਜਾਂਦੇ ਸਨ । ਕੰਮ ਖ਼ਤਮ ਕਰ ਕੇ ਫਿਰ ਵਾਪਸ ਆ ਜਾਂਦੇ । ਜੇਲ੍ਹ-ਰੱਖਿਅਕਾਂ ਦੇ ਕੁਝ ਜਾਣੇ-ਪਛਾਣੇ ਕੈਦੀ ਵੀ ਹੁੰਦੇ, ਜਿਨ੍ਹਾਂ ਨੂੰ ਸ਼ਾਮ ਤੋਂ ਬਾਅਦ ਛੱਡ ਦਿੱਤਾ ਜਾਂਦਾ ਤੇ ਉਹ ਆਪਣੀ ਆਪਣੀ ਥਾਂ ਸਵੇਰੇ ਸੁੱਤੇ ਹੋਏ ਮਿਲਦੇ । ਕੈਦੀਆਂ ਵਲੋਂ ਰਾਤ ਨੂੰ ਕਮਾਇਆ ਧਨ ਜੇਲ੍ਹ-ਰੱਖਿਅਕ ਤੇ ਚੋਰਾਂ ਵਿਚ ਬਰਾਬਰ - ਬਰਾਬਰ ਵੰਡ ਲਿਆ ਜਾਂਦਾ ।

ਖਾਣ-ਪੀਣ, ਪਹਿਨਣ-ਪਚਰਣ, ਬੋਲਣ-ਚਾਲਣ, ਮੌਜ-ਮਸਤੀ ਤੇ ਹੋਰ ਸਾਰੇ ਵਿਸ਼ਿਆਂ ਵਿਚ ਰਾਜਾ ਸਾਹਬ ਦਾ ਆਚਰਣ ਅਤਿਅੰਤ ਅਦਭੁਤ ਤੇ ਅਮਾਨਵੀ ਸੀ । ਰਾਜਾ ਸਾਹਬ ਹਰ ਵਿਸ਼ੇ ਉੱਤੇ ਕਹਿੰਦੇ "ਅਸੀਂ ਛਾਮੂ ਕੀ ਕਿਸੇ ਦੂਜੇ ਆਦਮੀ ਵਾਂਗ ਹਾਂ ? ਅਸੀਂ ਛਾਮੂ ਰਾਜਾ ਹਾਂ — ਮੈਜਿਸਟਰ ਹਾਂ, ਜੋ ਆਗਿਆ ਕਰੀਏ ਉਹੀਂ ਠੀਕ ਹੈ ।" ਸ਼੍ਰੀਛਾਮੂ ਜੋ ਧੋਤੀ ਪਾਉਂਦੇ ਸਨ ਉਹ ਚਾਰ ਹੱਥ ਚੌੜੀ ਤੇ ਲੰਬਾਈ ਵਿਚ ਪੰਦਰਾਂ-ਸੋਲ੍ਹਾਂ ਹੱਥ ਦੀ ਹੁੰਦੀ ਸੀ, ਚਲਦੇ ਵੇਲੇ ਪਾਈ ਹੋਈ ਧੋਤੀ ਦੇ ਚੁਣੇ ਹੋਏ ਪੱਲੇ ਨੂੰ ਜ਼ੋਰ ਨਾਲ ਫੜ ਕੇ ਇਕ

ਸੇਵਕ ਪਿੱਛੇ-ਪਿੱਛੇ ਚਲਦਾ ਸੀ। ਗੰਜਾਮ ਬ੍ਰਹਮਪੁਰ ਵਿਚ ਬਿੰਧਾਣੀ ਰਤਨ ਨਾਂ ਦਾ ਇਕ ਜੁਲਾਹਾ ਸੀ ਜੋ ਰਾਜਾ ਸਾਹਬ ਲਈ ਕੱਪੜਾ ਪਹੁੰਚਾਉਂਦਾ। ਸ੍ਰੀਛਾਮੂ ਦੀ 'ਚਪਕਨ' ਵਿਚ ਕੱਪੜੇ ਦੀ ਚੌੜਾਈ ਭਾਵੇਂ ਕੁਝ ਵੀ ਹੋਵੇ, ਦਸ-ਬਾਰਾਂ ਗਜ਼ ਕੱਪੜਾ ਲੱਗ ਹੀ ਜਾਂਦਾ ਸੀ। ਉਸ ਅਨੋਖੀ 'ਚਪਕਨ' ਦਾ ਆਕਾਰ ਵਰਣਨ ਤੋਂ ਪਰ੍ਹੇ ਹੈ। ਦਰਜ਼ੀ ਥੋੜ੍ਹੀ ਹੀਲ-ਹੁੱਜਤ ਕਰੇ ਤਾਂ ਰਾਜਾ ਸਾਹਬ ਫਰਮਾਉਂਦੇ — "ਓਏ ਕਟਕ ਦੇ ਬਾਬੂ ਲੋਕ ਕੰਗਾਲ ਹਨ। ਪੈਸੇ ਕਿੱਥੇ ਹਨ ਉਨ੍ਹਾਂ ਕੋਲ ਕੱਪੜੇ ਲਈ ? ਤੂੰ ਵੇਖਿਆ ਨਹੀਂ ਕਿ — ਕਿਸ ਤਰ੍ਹਾਂ ਕੱਪੜਾ ਛਾਤੀ ਉੱਤੇ ਚਿਪਕਿਆ ਰਹਿੰਦਾ ਹੈ। ਲਾ ਇਸ ਵਿਚ ਚਾਰ ਗਜ਼ ਕੱਪੜਾ ਹੋਰ ਤੇ ਪਿੱਠ ਤੋਂ, ਛਾਤੀ ਤੋਂ ਢਿੱਲੀ ਕਰ ਦੇ।"

ਸ੍ਰੀਛਾਮੂ ਦੇ ਭੋਜਨ ਵਿਚ ਮਨਪਸੰਦ ਪਕਵਾਨ ਹੁੰਦਾ ਸੀ। —ਵੱਡੇ-ਵੱਡੇ ਆਂਬੁਲ[1] ਦੇ ਨਾਲ ਦਸ-ਪੰਦਰਾਂ ਦਿਨ ਦਾ ਦਹੀਂ ਤੇ ਮੁੱਠੀ ਕੁ ਛੋਟੀ-ਛੋਟੀ ਧਾਨੂਆ ਮਿਰਚ[2] ਦਾ ਮਿਲਿਆ ਜੁਲਿਆ ਪਾਕ। ਵੱਡੀਆਂ-ਵੱਡੀਆਂ ਮਿਰਚਾਂ ਤੇਜ਼ ਨਹੀਂ ਹੁੰਦੀਆਂ। ਦਸ-ਪੰਦਰਾਂ ਦਿਨ ਦਾ ਸੁੱਕਾ ਸੁਖੁਆ[3] ਜਾਂ ਮਾਸ ਬਣਦਾ। ਰਸੋਈ ਵਿਚ ਹੋਰ ਪਕਵਾਨ ਜ਼ਰੂਰ ਬਣਾਏ ਜਾਂਦੇ, ਪਰ ਖਾਸ ਚੀਜ਼ਾਂ ਸ੍ਰੀਛਾਮੂ ਲਈ ਜ਼ਿਆਦਾ ਉਪਯੋਗੀ ਮੰਨੀਆਂ ਜਾਂਦੀਆਂ। ਪਰ ਇਨ੍ਹਾਂ ਪਕਵਾਨਾਂ ਵਿਚ ਬਹੁਤ ਸਾਰਾ ਘਿਓ ਪਾਉਣਾ ਬਹੁਤ ਹੀ ਜ਼ਰੂਰੀ ਸੀ। ਗੋਭੀ, ਮਟਰ, ਸ਼ਲਗਮ, ਮੂਲੀ ਆਦਿ ਸਬਜ਼ੀਆਂ ਦੇ ਨਾਂ ਤਕ ਦਾ ਉਦੋਂ ਦਸ਼ਪੱਲਾ ਵਾਲਿਆਂ ਨੂੰ ਪਤਾ ਨਹੀਂ ਸੀ। ਮੈਂ ਉਸ ਇਲਾਕੇ ਵਿਚ ਸਭ ਤੋਂ ਪਹਿਲਾਂ ਇਨ੍ਹਾਂ ਦੀ ਖੇਤੀ ਕਰਵਾਈ ਸੀ। ਕਾਫ਼ੀ ਕੋਸ਼ਿਸ਼ ਦੇ ਬਾਵਜੂਦ ਰਾਜਾ ਸਾਹਬ ਨੂੰ ਇਹ ਸਭ ਸਬਜ਼ੀਆਂ ਖੁਆ ਨਾ ਸਕਿਆ। ਇਕ ਅੱਧ ਵਾਰ ਰਾਜਾ ਸਾਹਬ ਲਈ ਇਹ ਸਬਜ਼ੀਆਂ ਪਕਾਈਆਂ ਗਈਆਂ, ਪਰ ਸ੍ਰੀਛਾਮੂ ਨੇ ਉਨ੍ਹਾਂ ਨੂੰ ਛੋਹ ਕੇ ਹੀ ਸੁਟਵਾ ਦਿੱਤਾ। ਗੋਭੀ ਕਾਫ਼ੀ ਉਪਜਾਇਕ ਸੀ। ਆਮ ਲੋਕ ਤੇ ਮੁਖੀਏ ਉਸਦਾ ਸਵਾਦ ਚੱਖ ਕੇ ਉਸਦੀ ਖੇਤੀ ਕਰਨ ਲਈ ਤਿਆਰ ਹੋ ਜਾਣਗੇ, ਇਸੇ ਵਿਚਾਰ ਨਾਲ ਉਨ੍ਹਾਂ ਨੂੰ ਬਿਨਾਂ ਮੰਗੇ ਵੱਡੀ-ਵੱਡੀ ਗੋਭੀ ਦੇਣੀ ਸ਼ੁਰੂ ਕਰ ਦਿੱਤੀ। ਬਾਅਦ ਵਿਚ ਪੁੱਛਦਾ "ਤਰਕਾਰੀ ਕਿਹੋ ਜਿਹੀ ਲੱਗੀ" ਤਾਂ ਜਵਾਬ ਮਿਲਦਾ "ਜੀ — ਜੀ, ਲੱਗਦਾ ਉਹ ਲੋਕ ਬੇਦਿਲੀ ਨਾਲ ਮੇਰੇ ਕੋਲੋਂ ਲੈ ਰਹੇ ਹਨ। ਇਕ ਦਿਨ ਦਸ਼ਪੱਲਾ ਇਲਾਕੇ ਦੇ ਖੰਡਪੜਾ ਪਿੰਡ ਦੇ ਮੁਖੀ ਨੇ ਹੱਥ ਜੋੜ ਕੇ ਕਿਹਾ —"ਜੀ, ਸਾਨੂੰ ਇਹ ਚੀਜ਼ਾਂ ਨਾ ਦਿਆ ਕਰੋ। ਕਈ ਤਰ੍ਹਾਂ ਨਾਲ ਪਕਾਉਣ ਤੇ ਵੀ ਇਹ ਸਬਜ਼ੀ ਚੰਗੀ ਨਹੀਂ ਲੱਗੀ। ਕੱਲ੍ਹ ਖ਼ੁਦ ਉਸ ਵਿਚ ਆਂਬੁਲ ਪਾ ਕੇ ਪਕਾਈ ਸੀ ਪਰ ਤਾਂ ਵੀ ਉਸ ਦੀ ਹਾਂ—ਈ—ਆਂ —ਬੂ—ਗਈ ਨਹੀਂ।" ਕਾਫ਼ੀ ਗੋਭੀ ਉਗਾਈ ਸੀ, ਜ਼ਿਆਦਾਤਰ ਗਾਵਾਂ ਨੇ ਖਾਧੀ।

---

1. ਸੁਕਾਏ ਗਏ ਅੰਬ ਦੀ ਫਾੜੀ, ਜਿਸ ਵਿਚ ਲੂਣ ਮਿਲਾਇਆ ਗਿਆ ਹੁੰਦਾ ਹੈ ਉਸ ਨੂੰ ਉੜੀਆ ਵਿਚ ਆਂਬੁਲ ਕਹਿੰਦੇ ਹਨ।
2. ਇਕ ਤਰ੍ਹਾਂ ਦੀ ਮਿਰਚ ਜੋ ਧਾਨ ਦੇ ਬਰਾਬਰ ਹੁੰਦੀ ਹੈ, ਪਰ ਮਿਰਚਾਂ ਵਿਚੋਂ ਵਧੇਰੇ ਤਿੱਖੀ।
3. ਮੱਛੀ ਦੇ ਅੰਦਰ ਲੂਣ ਪਾ ਕੇ ਸੜਾਈ ਗਈ ਮੱਛੀ।

ਰਾਮਨੌਮੀ ਜਾਂ ਹੋਲੀ, ਠੀਕ ਯਾਦ ਨਹੀਂ, ਕਿਸੇ ਤਿਉਹਾਰ ਦੇ ਮੌਕੇ ਉੱਤੇ ਸ਼ਾਨਦਾਰ ਉਤਸਵ ਮਨਾਇਆ ਗਿਆ ਸੀ। ਗੰਜਾਮ, ਬ੍ਰਹਮਪੁਰ, ਕਟਕ ਤੇ ਹੋਰ ਰਜਵਾੜਿਆਂ ਤੋਂ ਬਾਈ, ਗੋਟੀਪੁਅ (ਇਕ ਤਰ੍ਹਾਂ ਦਾ ਲੋਕ-ਨਾਚ), ਰਾਮਲੀਲਾ, ਪਾਲਾ ਆਦਿ ਤਰ੍ਹਾਂ-ਤਰ੍ਹਾਂ ਦੀਆਂ ਦਸ-ਪੰਦਰਾਂ ਨਾਚ, ਸੰਗੀਤ ਤੇ ਨਾਟ-ਮੰਡਲੀਆਂ ਆਈਆਂ ਸਨ। ਹਰ ਸਾਲ ਉਨ੍ਹਾਂ ਦੇ ਆਉਣ ਦਾ ਪ੍ਰਬੰਧ ਪਹਿਲਾਂ ਤੋਂ ਕੀਤਾ ਜਾਂਦਾ ਸੀ। ਸ਼ਾਮ ਤੋਂ ਬਾਅਦ ਰਾਜਾ ਸਾਹਬ ਮਹਿਲ ਦੇ ਬਾਹਰ ਮੰਡਪ ਵਿਚ ਆ ਬਿਰਾਜੇ। ਮੰਡਪ ਵਿਚ ਉਨ੍ਹਾਂ ਲਈ ਇਕ ਖ਼ਾਸ ਸਥਾਨ ਉੱਤੇ ਦੋ ਵੱਡੇ-ਵੱਡੇ ਤਕੀਏ ਸਜਾ ਕੇ ਸਿੰਘਾਸਨ ਬਣਾਇਆ ਗਿਆ ਸੀ। ਸਿੰਘਾਸਨ ਉੱਤੇ ਬਰਾਜਮਾਨ ਹੋਣ ਤੋਂ ਬਾਅਦ ਸਿਰ ਉੱਤੇ ਪਗੜੀ ਬੰਨ੍ਹਣ ਤੇ ਸਰੀਰ ਦੇ ਅੰਗਾਂ 'ਤੇ ਸੋਨੇ ਦੇ ਗਹਿਣਿਆਂ ਦੀ ਸਜਾਵਟ ਦਾ ਕੰਮ ਆਰੰਭ ਹੋਇਆ। ਅਨੇਕ ਰੰਗਾਂ ਦੇ ਰਤਨਾਂ ਜੜੇ ਸੋਨੇ ਦੇ ਬਣੇ ਵਜ਼ਨਦਾਰ, ਲਗਭਗ ਟੋਕਰੀ ਭਰ ਜ਼ੇਵਰ ਪਹਿਨਾਏ ਜਾਣ 'ਚ ਅੱਧਾ ਕੁ ਘੰਟਾ ਲੱਗ ਗਿਆ। ਉਸ ਵੇਲੇ ਅੱਠ ਮਸ਼ਾਲਾਂ ਬਲ ਰਹੀਆਂ ਸੀ। ਨੌਕਰਾਂ ਨੂੰ ਵਾਰ-ਵਾਰ ਆਦੇਸ਼ ਦਿੱਤਾ ਜਾ ਰਿਹਾ ਸੀ —"ਪਾਓ ਮਸ਼ਾਲ ਵਿਚ ਤੇਲ, ਰੋਸ਼ਨੀ ਹੋਵੇ। ਸਾਨੂੰ ਸ਼੍ਰੀਛਾਮੂ ਨੂੰ ਤੇ ਅੰਗ-ਲੱਗੇ ਅਲੰਕਾਰਾਂ ਨੂੰ ਲੋਕ ਵੇਖਣ।" ਉਹ ਲੋਕ ਮਸ਼ਾਲ ਨੂੰ ਬਹੁਤ ਹੀ ਕੋਲ ਫੜ ਕੇ ਖੜੇ ਸਨ, ਫਿਰ ਵੀ ਵਾਰ-ਵਾਰ ਆਦੇਸ਼ ਹੋ ਰਿਹਾ ਸੀ — "ਹੋਰ ਕੋਲ ਲਿਆਓ।" ਉਧਰ ਮਸ਼ਾਲਚੀ ਡਰਦੇ ਹੋਏ ਖੜੇ ਸਨ, ਕਿਧਰੇ ਮਸ਼ਾਲ ਸ਼੍ਰੀਮੁੱਖ ਤੇ ਨਾ ਲੱਗ ਜਾਵੇ। ਅਲੰਕਾਰ-ਸਜਾਵਟ ਤੋਂ ਬਾਅਦ ਲੋਕਾਂ ਤੋਂ ਪੁੱਛਿਆ ਗਿਆ, ਸ਼੍ਰੀਛਾਮੂ ਸੁੰਦਰ ਵਿਖਾਈ ਦੇ ਰਹੇ ਹਨ ਜਾਂ ਨਹੀਂ ? ਵਾਸਤਵ ਵਿਚ ਉਹ ਸਿੰਘਾਸਨ ਤੇ ਬਰਾਜਮਾਨ ਕਿਸੇ ਰਾਜੇ ਵਾਂਗ ਵਿਖਾਈ ਦੇ ਰਹੇ ਸਨ। ਉਸੇ ਤਰ੍ਹਾਂ ਗਠਵਾਂ, ਡੀਲ ਡੌਲ ਵਾਲਾ ਸਰੀਰ, ਚੌੜਾ-ਚਕਲਾ ਸੀਨਾ, ਚੌੜੇ ਮੋਢੇ — ਵੱਡੀਆਂ-ਵੱਡੀਆਂ ਬਾਹਵਾਂ। ਉਸ ਤੋਂ ਬਾਅਦ ਸੰਗੀਤ ਆਰੰਭ ਹੋਇਆ। ਜਿੰਨੇ ਸੰਗੀਤਕਾਰ ਮੌਜੂਦ ਸਨ, ਸਭ ਨੇ ਸਾਜ਼ ਅਰਥਾਤ ਸਾਰੰਗੀ, ਮ੍ਰਿਦੰਗ, ਪਖਾਵਜ, ਮੰਦਿਰਾ, ਖੜਤਾਲ ਆਦਿ ਸਾਜ਼ਿੰਦਿਆਂ ਨੇ ਗੋਲ ਦਾਇਰੇ ਵਿਚ ਖੜੇ ਹੋ ਕੇ ਇਕੱਠੇ ਵਜਾਉਣੇ ਸ਼ੁਰੂ ਕਰ ਦਿੱਤੇ। ਗੋਟੀਪੁਅ (ਇਸਤ੍ਰੀ ਵੇਸ਼ਧਾਰੀ ਤਰੁਣ ਨਰਤਕ) ਲੀਲਾਵਾਂ ਦੇ ਮੁੰਡੇ, ਨਰਤਕੀਆਂ ਤੇ ਪਾਲਾ ਗਾਇਣ ਕਰਨ ਵਾਲੇ ਖਲਿਹਾਨਾਂ ਵਿਚ ਘੁੰਮਣ ਵਾਲੇ ਬੱਲਦਾਂ ਵਾਂਗ ਚਾਰੋ ਪਾਸੇ ਚੱਕਰ ਕੱਟਦੇ ਹੋਏ ਨੱਚ-ਨੱਚ ਕੇ ਗਾਉਣ ਲੱਗ ਪਏ। ਪਤਾ ਨਹੀਂ, ਇਹ ਕਿਸ ਤਰ੍ਹਾਂ ਦਾ ਅਭਿਨੈ ਤੇ ਸੰਗੀਤ ਹੈ।

ਜਿਨ੍ਹਾਂ ਨੇ ਵੇਖਿਆ ਹੈ ਉਹੀ ਉਸ ਦਾ ਮਜ਼ਾ ਲੈ ਸਕਦੇ ਹਨ — ਦੂਜਿਆਂ ਨੂੰ ਸਮਝਾਉਣਾ ਮੇਰੇ ਵੱਸ ਦੀ ਗੱਲ ਨਹੀਂ ਹੈ।

ਵਿਚ-ਵਿਚ ਬ੍ਰਹਮਪੁਰ ਤੋਂ ਨਰਤਕੀਆਂ ਦੀ ਮੰਡਲੀ ਆਪਣੀ ਨਿਪੁੰਨਤਾ ਵਿਖਾ ਕੇ ਧਨ ਪਾਉਣ ਦੀ ਆਸ ਨਾਲ ਸ਼੍ਰੀਮਨਿਮਾ ਦੇ ਪਾਸ ਦਸ਼ਪੱਲਾ ਆਉਂਦੇ ਸਨ। ਉਹ ਸਾਰੀਆਂ ਯੁਵਤੀਆਂ ਗਹਿਣਿਆਂ ਨਾਲ ਸਜੀਆਂ ਹੋਈਆਂ ਆਪਣੀ-ਆਪਣੀ ਵਿਦਿਆ ਵਿਚ ਨਿਪੁੰਨ ਹੁੰਦੀਆਂ, ਪਰ ਸਿਰਫ਼ ਇੱਕ ਹੀ ਦੋਸ਼ ਦੇ ਕਾਰਣ ਸਭ ਚੌਪਟ ਹੋ ਜਾਂਦਾ। ਯਾਨੀ ਉਨ੍ਹਾਂ ਵਿਚੋਂ ਇਕ ਵੀ ਨਰਤਕੀ ਮੋਟੀ ਨਾ ਹੁੰਦੀ। ਇਸ ਲਈ ਅਸੁੰਦਰ, ਸੰਗੀਤ, ਵਿਦਿਆ ਵਿਚ ਅਨਾੜੀ ਉਨ੍ਹਾਂ ਨਾਲ ਆਈ ਦਾਸੀ ਭਾਵੇਂ ਕਾਲੀ-ਕਲੂਟੀ ਹੋਵੇ, ਕਰੂਪ ਤੇ ਬੁੱਢੀ

ਹੋਵੇ, ਪਰ ਜੇ ਮੋਟੀ ਹੋਵੇ ਤਾਂ ਕਿਹੋ ਜਿਹੀ ਵੀ ਨੱਚ-ਟੱਪ ਕਰੇ ਤੇ ਚੀਖ਼ੇ ਉਹੀ ਸ਼੍ਰੀਮਣਿਮਾ ਨੂੰ ਚੰਗੀ ਲੱਗਦੀ ਸੀ ਤੇ ਪੁਰਸਕਾਰ ਪ੍ਰਾਪਤੀ ਦੇ ਯੋਗ ਸਮਝੀ ਜਾਂਦੀ ਸੀ।

ਮੇਰੇ ਦਸ਼ਪੱਲਾ ਆਉਣ ਤੋਂ ਪਹਿਲਾਂ ਹੋਰ ਵੀ ਦੋ ਦੀਵਾਨ ਨਿਯੁਕਤ ਹੋ ਕੇ ਆਏ ਸਨ। ਰਾਜੇ ਨਾਲ ਉਨ੍ਹਾਂ ਦੀ ਬਣੀ ਨਾ ਤਾਂ ਉਨ੍ਹਾਂ ਨੂੰ ਤਬਦੀਲ ਕਰ ਦਿੱਤਾ ਗਿਆ ਸੀ। ਦਸ਼ਪੱਲਾ ਜਾਂਦੇ ਸਮੇਂ ਮੈਂ ਨੰਦਕਿਸ਼ੋਰ ਬਾਬੂ ਨੂੰ ਕਿਹਾ ਸੀ ਕਿ ਉਨ੍ਹਾਂ ਦੀਵਾਨਾਂ ਨਾਲ ਰਾਜੇ ਦੀ ਨਹੀਂ ਬਣੀ, ਪਰ ਮੈਂ ਰਾਜੇ ਨਾਲ ਬਣਾ ਲਵਾਂਗਾ। ਨੰਦ ਕਿਸ਼ੋਰ ਬਾਬੂ ਨੂੰ ਲੋਕ ਚਰਿੱਤ੍ਰ ਦਾ ਖ਼ੂਬ ਪਤਾ ਹੈ। ਉਨ੍ਹਾਂ ਨੇ ਹੱਸਦੇ ਹੋਏ ਕਿਹਾ ਸੀ —"ਚੰਗੀ ਗੱਲ ਹੈ — ਪਹਿਲਾਂ ਜਾਓ ਤਾਂ ਸਹੀ ਉਥੇ।" ਨੰਦ ਕਿਸ਼ੋਰ ਬਾਬੂ ਨੇ ਜਿਸ ਤਰ੍ਹਾਂ ਹੱਸਦੇ ਹੋਏ ਕਿਹਾ ਸੀ, ਉਸ ਤੋਂ ਮੈਨੂੰ ਲੱਗਾ ਕਿ ਮੈਂ ਕੁਝ ਕਰ ਸਕਾਂਗਾ, ਅਜਿਹਾ ਵਿਸ਼ਵਾਸ ਉਨ੍ਹਾਂ ਵਿਚ ਨਹੀਂ ਹੈ। ਮੈਂ ਵੀ ਮਨ ਹੀ ਮਨ ਸੋਚ ਲਿਆ ਸੀ ਕਿ ਠੀਕ ਹੈ, ਮੈਂ ਤੁਹਾਨੂੰ ਵਿਖਾ ਦੇਵਾਂਗਾ।"

ਹੁਣ ਰਾਜਾ ਸਾਹਬ ਦੇ ਨਾਲ ਪ੍ਰਗਟ ਤੌਰ ਤੇ ਮਤਭੇਦ ਹੋਣ ਲੱਗ ਪਿਆ। ਰਾਜਾ ਸਾਹਬ ਦਾ ਵਿਸ਼ਵਾਸ ਸੀ ਕਿ ਮੇਰੀ ਰਾਏ ਦੇ ਅਨੁਸਾਰ ਕੰਮ ਕਰਨਾ ਜਾਂ ਸਹਿਮਤ ਹੋਣਾ ਉਨ੍ਹਾਂ ਲਈ ਬੇਇੱਜ਼ਤੀ ਦੀ ਗੱਲ ਸੀ। ਹਰ ਵੇਲੇ ਉਹ ਲੋਕਾਂ ਨੂੰ ਕਹਿੰਦੇ ਕਿ, 'ਵੇਖੋ ਅਸੀਂ ਛਾਮੂ ਰਾਜਾ, ਦੀਵਾਨ ਦੀ ਗੱਲ ਕਦੀ ਵੀ ਸੁਣਾਂਗੇ ਨਹੀਂ।'

ਰਾਜਾ ਸਾਹਬ ਦੇ ਨਾਲ ਮੇਰਾ ਕਦੀ-ਕਦੀ ਗੁੱਸਾ-ਗਿਲਾ ਤੇ ਮਤਭੇਦ ਹੋਣ ਲੱਗ ਪਿਆ। ਉਸ ਨਾਲ ਸੰਬੰਧਿਤ ਕੁਝ ਘਟਨਾਵਾਂ ਦਾ ਸੰਖੇਪ ਵਿਵਰਣ ਇਸ ਪ੍ਰਕਾਰ ਹੈ :

ਰਾਜਾ ਸਾਹਬ ਦੀ ਇਕ ਆਦਤ ਸੀ ਕਿ ਕਿਸੇ ਵੀ ਵਰਗ ਦਾ ਕੋਈ ਵਿਦੇਸ਼ੀ ਰਾਜਾ ਸਾਹਬ ਨੂੰ ਮਿਲਣ ਆਏ ਤਾਂ ਉਹ ਜ਼ੋਰ-ਜ਼ੋਰ ਨਾਲ ਚੀਖ਼ ਕੇ ਕਹਿੰਦੇ —"ਓਏ ਭੰਡਾਰੀ ਬਾਬੂ, ਬਾਬੂ ਨੂੰ ਲੈ ਜਾ ਕੇ ਸਾਡਾ ਭੰਡਾਰ ਵਿਖਾ ਲਿਆ।" ਭੰਡਾਰੀ ਆਉਣ ਵਾਲੇ ਨੂੰ ਅੰਦਰ ਲੈ ਜਾ ਕੇ ਜੋੜੇ-ਜਾਮੇ, ਸੋਨਾ-ਚਾਂਦੀ, ਰੁਪਏ ਆਦਿ ਇਕ-ਇਕ ਕਰ ਕੇ ਵਿਖਾ ਲਿਆਉਂਦਾ, ਉਦੋਂ ਰਾਜਾ ਸਾਹਬ ਪੁੱਛਦੇ "ਚੰਗਾ ਬਾਬੂ, ਇੰਨੇ ਜੋੜੇ-ਜਾਮੇ, ਇੰਨਾ ਸੋਨਾ-ਚਾਂਦੀ। ਹੋਰ ਕਿਸੇ ਦੇ ਘਰ ਵਿਚ ਹੈ ਕੀ ? ਨਹੀਂ, ਨਹੀਂ ਕਦੀ ਨਹੀਂ। ਅਸੀਂ ਛਾਮੂ ਰਾਜਾ ਹਾਂ, ਸਾਡੇ ਘਰ ਨਹੀਂ ਹੋਵੇਗਾ ਤਾਂ ਹੋਰ ਕਿਸ ਦੇ ਘਰ ਹੋਵੇਗਾ ?"

ਇਹ ਸਭ ਦੇਖ-ਸੁਣ ਕੇ ਮੇਰਾ ਮਨ ਸ਼ਰਮ ਤੇ ਦੁੱਖ ਨਾਲ ਭਰ ਜਾਂਦਾ ਸੀ। ਬਹੁਤ ਹੌਲੀ-ਹੌਲੀ ਸਨਮਾਨ-ਸਹਿਤ ਮੈਂ ਰਾਜਾ ਸਾਹਬ ਨੂੰ ਕਹਿੰਦਾ —"ਜੀ ਇਹ ਵਿਦੇਸ਼ੀ ਹੈ। ਵਿਦੇਸ਼ੀਆਂ ਨੂੰ ਭੰਡਾਰ ਨਾ ਵਿਖਾਇਆ ਕਰੋ। ਸ਼ਹਿਰਾਂ ਵਿਚ ਕਈ ਪੰਸਾਰੀ, ਵਿਧਵਾ ਤੇ ਸਾਧਾਰਣ ਲੋਕ ਹਨ ਜਿਨ੍ਹਾਂ ਕੋਲ ਭੰਡਾਰ ਦੀਆਂ ਚੀਜ਼ਾਂ ਤੋਂ ਕਿਧਰੇ ਜ਼ਿਆਦਾ ਹੈ। ਜੋ ਲੋਕ ਤੁਹਾਡੇ ਭੰਡਾਰ ਵਿਚ ਘੱਟ ਦੇਖ ਕੇ ਜਾ ਰਹੇ ਹਨ ਉਹ ਪਿੱਠ ਪਿੱਛੇ ਹੱਸਣਗੇ, ਖਿੱਲੀ ਉਡਾਉਣਗੇ।

ਮੇਰੀ ਗੱਲ ਸੁਣ ਕੇ ਰਾਜਾ ਸਾਹਬ ਗੁੱਸੇ ਨਾਲ ਗੰਭੀਰ ਹੋ ਕੇ ਬੈਠ ਜਾਂਦੇ। ਮੇਰੇ ਚਲੇ ਆਉਣ ਤੋਂ ਬਾਅਦ ਦਰਬਾਰੀਆਂ ਨੂੰ ਕਹਿੰਦੇ —"ਸੁਣਿਆ, ਸੁਣਿਆ ਤੁਸੀਂ ਲੋਕਾਂ ਨੇ ! ਦੀਵਾਨ ਸਾਡਾ ਕਿਵੇਂ ਅਪਮਾਨ ਕਰ ਗਿਆ। ਇਸ ਦੀਵਾਨ ਨਾਲ ਸਾਡੀ ਛਾਮੂ

ਦੀ ਨਹੀਂ ਬਣੇਗੀ।" ਮੌਜੂਦ ਮੁਨੀਮ ਤੇ ਹੋਰ ਕਰਮਚਾਰੀ ਸਭ ਸਮਝਦੇ, ਪਰ ਡਰ ਦੇ ਮਾਰੇ ਕੁਝ ਕਹਿ ਨਾ ਸਕਦੇ। ਕਹਿੰਦੇ —"ਜੀ—ਜੀ ਸ੍ਰੀਛਾਮੂ ਦੀ ਜੋ ਆਗਿਆ ਹੈ, ਉਹੀ ਸੱਚ ਹੈ। ਦੀਵਾਨ ਬਾਬੂ ਚੰਗਾ ਆਦਮੀ ਨਹੀਂ ਹੈ।"

ਇਕ ਦਿਨ ਰਾਜਾ ਸਾਹਬ ਦੇ ਨਾਲ ਮੇਰੇ ਮਤਭੇਦ ਦਾ ਇਕ ਬਹੁਤ ਹੀ ਵੱਡਾ ਕਾਰਣ ਹੋ ਗਿਆ। ਪਹਿਲਾਂ ਕਈ ਭ੍ਰਮਣਕਾਰੀ ਨਾਗਾ ਸਾਧੂਆਂ ਦੇ ਦਲ ਉੜੀਸਾ ਆਉਂਦੇ ਸਨ। ਦੇਵ-ਪੂਜਾ ਦੇ ਨਾਂ ਤੋਂ ਪਿੰਡਾਂ 'ਚੋ ਰੁਪਿਆ — ਪੈਸਾ ਬਟੋਰਨਾ ਹੀ ਉਨ੍ਹਾਂ ਲੋਕਾਂ ਦਾ ਧੰਦਾ ਹੁੰਦਾ। ਛਾਣ-ਬੀਣ ਕਰ ਕੇ ਉਨ੍ਹਾਂ ਨਾਗਿਆਂ ਦੀਆਂ ਅੰਦਰੂਨੀ ਗੱਲਾਂ ਦਾ ਪਤਾ ਲਾਇਆ ਸੀ। ਕਈ ਨੀਵੀਂ ਜਾਤੀ ਦੇ ਲੋਕ ਤੇ ਚੋਰ-ਡਾਕੂ ਵੀ ਸਰੀਰ ਉੱਤੇ ਸੁਆਹ ਮਲ ਕੇ ਉਨ੍ਹਾਂ ਦੇ ਨਾਲ ਸ਼ਾਮਿਲ ਹੋ ਜਾਂਦੇ ਸਨ। ਪੇਂਡੂ ਲੋਕ ਉਨ੍ਹਾਂ ਦੇ ਪੂਜਾ-ਪਾਠ ਲਈ ਜ਼ਿਆਦਾ ਪੈਸੇ ਨਾ ਦੇਣ ਤਾਂ ਉਨ੍ਹਾਂ ਦੇ ਘਰ ਦੀਆਂ ਮੁਹਾਠਾਂ-ਦਰਵਾਜ਼ੇ ਤਕ ਉਹ ਉਖਾੜ ਲਿਆਉਂਦੇ ਤੇ ਧੂਣੀ ਵਿਚ ਬਾਲ ਲੈਂਦੇ।

ਦਸ਼ਪੱਲਾ ਦੇ ਕਿਸੇ ਇਕ ਪਿੰਡ ਵਿਚ ਅਜਿਹਾ ਇਕ ਦਲ ਆ ਵੜਿਆ। ਉਸ ਪਿੰਡ ਵਿਚ ਇਕ ਧਨੀ ਰਾਵਤ ਸੀ। ਉਸ ਨੇ ਸਾਧੂ-ਸੇਵਾ ਲਈ ਪੈਸੇ ਦੇਣ ਤੋਂ ਇਨਕਾਰ ਕਰ ਦਿੱਤਾ ਤਾਂ ਸਾਧੂਆਂ ਨੇ ਮੁਹਾਠਾਂ ਉਖਾੜਨੀਆਂ ਸ਼ੁਰੂ ਕਰ ਦਿੱਤੀਆਂ। ਰਾਵਤ ਨੇ ਉਨ੍ਹਾਂ ਸਾਧੂਆਂ ਵਿਚੋਂ ਦੋ ਨੂੰ ਫੜ ਕੇ ਖ਼ੂਬ ਕੁਟਾਪਾ ਚਾੜ੍ਹਿਆ। ਸਾਧੂਆਂ ਨੇ ਆ ਕੇ ਰਾਜਾ ਸਾਹਬ ਕੋਲ ਫ਼ਰਿਆਦ ਕੀਤੀ। ਉਸ ਰਾਵਤ ਦੇ ਕੋਲ ਗਾਵਾਂ, ਮੱਝਾਂ, ਵੱਛੇ ਕਾਫ਼ੀ ਸਨ, ਰੁਪਏ-ਪੈਸੇ ਵੀ ਕਾਫੀ ਸਨ। ਇਹ ਗੱਲ ਕੁਝ ਕਰਮਚਾਰੀਆਂ ਨੇ ਦੱਸੀ ਤਾਂ ਸ੍ਰੀਛਾਮੂ ਨੇ ਆਦੇਸ਼ ਦਿੱਤਾ —"ਓ ਕੀ ਕਿਹਾ ? ਉਸ ਹੋਛੇ ਰਾਵਤ ਨੇ ਸਾਧੂਆਂ ਨੂੰ ਮਾਰਿਆ ?" ਤੇ ਪੁਲਿਸ-ਦਰੋਗ਼ਾ ਨੂੰ ਹੁਕਮ ਹੋਇਆ —"ਜਾਓ, ਉਸ ਰਾਵਤ ਦੀਆਂ ਗਾਵਾਂ, ਮੱਝਾਂ ਤੇ ਰੁਪਏ-ਪੈਸੇ ਸਭ ਲੈ ਆਓ।" ਉਸ ਵੇਲੇ ਰਾਜੇ ਵਰਗਾ ਇਕ ਦਰੋਗ਼ਾ ਵੀ ਸੀ। ਸਮਾਨ ਕੁਰਕ ਹੋਣ ਉੱਤੇ ਉਸਦੀ ਜੇਬ ਭਰਨ ਦੀ ਸੰਭਾਵਨਾ ਬਣੀ ਰਹਿੰਦੀ ਸੀ। ਉਸ ਦੇ ਸਿਪਾਹਿਆਂ ਦੇ ਪਹੁੰਚਣ ਤੋਂ ਪਹਿਲਾਂ ਰਾਵਤ ਮੇਰੇ ਕੋਲ ਆ ਪਹੁੰਚਿਆ ਤੇ ਮੇਰੇ ਸਾਹਮਣੇ ਲੇਟ ਕੇ ਰੋਣ ਲੱਗ ਪਿਆ। ਮੈਂ ਕਚਹਿਰੀ ਪਹੁੰਚ ਕੇ ਕੁਰਕੀਨਾਮਾ ਖ਼ਾਰਿਜ ਕਰ ਦਿੱਤਾ। ਤਾਂ ਦਰੋਗ਼ਾ ਨੇ ਰਾਜੇ ਨੂੰ ਸਮਝਾਇਆ —"ਸਾਧੂ ਦਲ ਇਸ ਤਰ੍ਹਾਂ ਅਪਮਾਨਿਤ ਹੋਣਗੇ ਤਾਂ ਆਣਗੇ ਹੀ ਨਹੀਂ ਤੇ ਰਾਜ ਵਿਚੋਂ ਧਰਮ ਲੋਪ ਹੋ ਜਾਏਗਾ।" ਮੈਂ ਉਸ ਨੂੰ ਧਮਕਾਇਆ ਤੇ ਚੁੱਪ ਰਹਿਣ ਲਈ ਕਿਹਾ। ਮਾਰ ਖਾਣ ਵਾਲੇ ਦੋ ਸਾਧੂ ਉਥੇ ਖੜੇ ਸਨ। ਮੈਂ ਕਿਹਾ "ਇਸ ਇਲਾਕੇ ਤੋਂ ਕਿਧਰੇ ਹੋਰ ਚਲੇ ਜਾਓ, ਨਹੀਂ ਤਾਂ ਜੇਲ੍ਹ ਭਿਜਵਾ ਦੇਵਾਂਗਾ।" ਮੇਰੀ ਗੱਲ ਸੁਣ ਕੇ ਉਹ ਫ਼ੌਰਨ ਚਲੇ ਗਏ। ਇਸ ਤਰ੍ਹਾਂ ਰਾਜਾ ਸਾਹਬ ਦੇ ਨਾਲ ਮੇਰਾ ਮਤਭੇਦ ਹੌਲੀ-ਹੌਲੀ ਵਧਣ ਲੱਗ ਪਿਆ।

ਸੁਪਰਿੰਟੈਂਡੈਂਟ ਮੈਟਕਾਫ਼ ਸਾਹਬ ਦਸ਼ਪੱਲਾ ਦੇ ਦਫਤਰਾਂ ਦੀ ਜਾਂਚ ਕਰਨ ਆਉਣਗੇ, ਕੰਘਮਹਾਲ ਸਥਾਨ ਤੋਂ ਆਈ ਚਿੱਠੀ ਤੋਂ ਸੂਚਨਾ ਮਿਲਣ 'ਤੇ ਉਨ੍ਹਾਂ ਦਾ ਸਵਾਗਤ ਕਰ ਕੇ ਲੈ ਆਉਣ ਲਈ ਮੈਂ ਦਸ਼ਪੱਲਾ ਸੀਮਾ ਉੱਤੇ ਸਥਿਤ ਕੁੱਲੁਰ ਕੁੰਫਾ ਪਿੰਡ ਤਕ ਗਿਆ ਸੀ। ਅਸੀਂ ਦੋਨੋਂ ਇੱਕਠੇ ਦਸ਼ਪੱਲਾ ਆਏ।

ਗੜ੍ਹ ਵਿਚ ਪਹੁੰਚ ਕੇ ਸਾਹਬ ਨੇ ਇਕ ਇਕ ਕਰ ਕੇ ਸਾਰੇ ਦਫ਼ਤਰਾਂ ਦੀ ਜਾਂਚ

ਕੀਤੀ। ਅੰਤਿਮ ਦਿਨ ਰਾਜੇ ਨੇ ਸਾਹਬ ਨੂੰ ਕਿਹਾ —"ਇਸ ਦੀਵਾਨ ਦੇ ਨਾਲ ਸਾਡੀ ਨਹੀਂ ਬਣੇਗੀ। ਤੁਸੀਂ ਕੋਈ ਹੋਰ ਦੀਵਾਨ ਲਾ ਦਿਓ।" ਮੈਂ ਸਾਹਬ ਤੋਂ ਪੁੱਛਿਆ — "ਤੁਸੀਂ ਮੇਰਾ ਕੋਈ ਦੋਸ਼ ਦੇਖਿਆ ਹੈ ਕੀ ?" ਸਾਹਬ ਨੇ ਕਿਹਾ —"ਨਹੀਂ, ਕੁਝ ਵੀ ਨਹੀਂ। ਰਾਜਾ ਸਾਹਬ ਦੇ ਨਾਲ ਮਤਭੇਦ ਹੈ, ਇਥੇ ਰਹਿ ਕੇ ਤੁਸੀਂ ਕਿਸ ਤਰ੍ਹਾਂ ਕੰਮ ਕਰ ਸਕੋਗੇ ?" ਸਾਹਬ ਨੇ ਮੈਨੂੰ ਮਯੂਰਭੰਜ ਦੇ ਬਾਮੁਣਘਾਟੀ ਸਬ ਡਿਵੀਜ਼ਨ ਵਿਚ ਨਿਯੁਕਤ ਕਰ ਦਿੱਤਾ ਤੇ ਕਮਿਸ਼ਨਰ ਦੇ ਦਫ਼ਤਰ ਦੇ ਇਕ ਬਾਬੂ ਨੂੰ ਦੀਵਾਨ ਦੇ ਪਦ ਉੱਤੇ ਨਿਯੁਕਤ ਕਰ ਦਿੱਤਾ।

ਮੈਂ ਨਵੇਂ ਦੀਵਾਨ ਨੂੰ ਚਾਰਜ ਦੇ ਕੇ ਕਟਕ ਆ ਗਿਆ। ਬਾਲੇਸ਼ਵਰ ਦੇ ਨੇੜੇ ਹੀ ਨੌਕਰੀ ਲੱਗ ਗਈ, ਇਸ ਕਰਕੇ ਖ਼ੁਸ਼ੀ ਸੀ। ਪਰ ਕਟਕ ਪਹੁੰਚਦੇ ਹੀ ਅਸਿਸਟੈਂਟ ਸੁਪਰਿੰਟੈਂਡੈਂਟ ਨੰਦ ਕਿਸ਼ੋਰ ਬਾਬੂ ਨੇ ਦੱਸਿਆ ਕਿ ਸਰਕਾਰ ਨੇ ਸਵਰਗਵਾਸੀ ਕ੍ਰਿਸ਼ਨਚੰਦਰ ਦੇਓ ਦੇ ਛੋਟੇ ਭਰਾ ਛੋਟਰਾਏ ਬਾਬੂ ਨੂੰ ਬਾਮੁਣਘਾਟੀ ਵਿਚ ਨਿਯੁਕਤ ਕਰ ਦਿੱਤਾ ਹੈ। ਇਸ ਲਈ ਕੰਮ ਤੋਂ ਬਿਨਾਂ ਮੈਨੂੰ ਕਟਕ ਵਿਚ ਬੈਠਣਾ ਪਿਆ।

# 28. ਪਾਲਲਹਿੜਾ ਵਿਚ ਦੀਵਾਨੀ

ਕੁਝ ਦਿਨ ਪਹਿਲਾਂ ਪਾਲਲਹਿੜਾ ਦੇ ਲੋਕਾਂ ਨੇ ਰਾਜੇ ਦੇ ਵਿਰੁੱਧ ਵਿਦ੍ਰੋਹ ਕੀਤਾ ਸੀ। ਕੁਝ ਵਿਦ੍ਰੋਹੀ ਫੜੇ ਗਏ ਸਨ ਤੇ ਉਨ੍ਹਾਂ ਨੂੰ ਸਜ਼ਾ ਹੋਈ ਸੀ। ਕੁਝ ਲੁਕ-ਛੁਪ ਗਏ ਸਨ। ਫਿਰ ਬਗ਼ਾਵਤ ਹੋਵੇ ਤਾਂ ਉਨ੍ਹਾਂ ਨੂੰ ਫੜ ਕੇ ਦੰਡ ਦੇਣ ਲਈ ਸੁਪਰਿੰਟੈਂਡੈਂਟ ਸਾਹਬ ਨੇ ਮੈਨੂੰ ਨਿਯੁਕਤ ਕਰ ਕੇ ਪਹਿਲੀ ਸ਼੍ਰੇਣੀ ਦੇ ਮੈਜਿਸਟ੍ਰੇਟ ਦੇ ਅਧਿਕਾਰ ਦੇ ਕੇ ਪਾਲਲਹਿੜਾ ਭੇਜਿਆ ਸੀ। ਮੈਂ ਜਾ ਕੇ ਦੇਖਿਆ, ਮੁਖੀਆਂ ਤੇ ਸਰਦਾਰਾਂ ਦੇ ਦੰਡਿਤ ਹੋਣ ਦੇ ਕਾਰਣ ਕੁਝ ਲੋਕ ਖਿੰਡ-ਪੁੰਡ ਕੇ ਘਣੇ ਜੰਗਲ ਵਿਚ ਛੁਪੇ ਹੋਏ ਸਨ। ਬਾਕੀ ਲੋਕ ਖ਼ਾਮੋਸ਼ ਸਨ। ਕਿਸੇ ਵੀ ਤਰ੍ਹਾਂ ਦੇ ਮਾਮਲੇ-ਮੁਕੱਦਮੇ ਨਹੀਂ ਸਨ ਤੇ ਕਚਹਿਰੀ ਸੁੰਨੀ-ਸੁੰਨੀ ਜਿਹੀ ਲੱਗ ਰਹੀ ਸੀ। ਮੇਰੇ ਲਈ ਕੁਝ ਵੀ ਕੰਮ ਨਹੀਂ ਸੀ। ਸਵੇਰ ਦਾ ਸਮਾਂ ਮਹਾਭਾਰਤ ਦੇ ਅਨੁਵਾਦ ਵਿਚ ਬੀਤ ਜਾਂਦਾ। ਸ਼ਾਮ ਵੇਲੇ ਰਾਜਾ ਸਾਹਬ ਦੇ ਇਕ ਭਰਾ, ਪੁਰੋਹਿਤ ਮਹਾਪਾਤਰ ਜੀ ਤੇ ਦੋ ਬ੍ਰਾਹਮਣ ਗੁਸਾਈਂ ਆਉਂਦੇ ਤੇ ਚੌਪਾਲੀ ਖੇਡੀ ਜਾਂਦੀ। ਸ਼ਾਮ ਤੋਂ ਬਾਅਦ ਕੋਈ ਘਰੋਂ ਨਿਕਲਦਾ ਨਹੀਂ ਸੀ। ਉਸ ਵੇਲੇ ਪਾਲਲਹਿੜਾ ਘਣੇ ਜੰਗਲ ਨਾਲ ਘਿਰਿਆ ਹੋਇਆ ਸੀ। ਸ਼ਾਮ ਨੂੰ ਬਾਘ ਤੇ ਰਿੱਛ ਪਿੰਡ ਦੀਆਂ ਪਗਡੰਡੀਆਂ ਤੇ ਗਲੀਆਂ ਵਿਚ ਘੁੰਮਦੇ ਹੋਏ ਨਜ਼ਰ ਆਉਂਦੇ ਸਨ।

ਦੁਪਹਿਰ ਬਾਅਦ ਮੈਂ ਕਦੀ ਕਦੀ ਰਾਜਾ ਸਾਹਬ ਨੂੰ ਮਿਲਣ ਜਾਂਦਾ ਸੀ। ਰਾਜਾ ਸਾਹਬ ਸ਼ਰੀਫ਼, ਬੁੱਧੀਮਾਨ, ਮਿੱਠ ਬੋਲੜੇ ਸਨ, ਪਰ ਸਨ ਖੁੱਲ੍ਹੇ ਹੱਥੀਂ ਦਾਨ ਦੇਣ ਵਾਲੇ ਦਾਨੀ। ਉਸ ਦਾਨਵੀਰਤਾ ਦੇ ਕਾਰਣ ਉਹ ਅਤਿਅੰਤ ਕਰਜ਼ਦਾਰ ਹੋ ਗਏ ਸਨ। ਹੋਰਨਾਂ ਤੋਂ ਸੁਣਿਆ ਕਿ ਉਨ੍ਹਾਂ ਵਾਂਗ ਰਾਣੀ ਸਾਹਿਬਾ ਤੇ ਰਾਜ-ਘਰਾਣੇ ਦੀਆਂ ਹੋਰ ਔਰਤਾਂ ਵੀ ਧਰਮਾਤਮਾ ਤੇ ਦਾਨਸ਼ੀਲ ਸੀ।

ਰਾਜਾ ਸਾਹਬ ਕਿਸ ਤਰ੍ਹਾਂ ਖੁੱਲ੍ਹੇ ਹੱਥ ਦਾਨ ਦੇਣ ਦੇ ਕਾਰਣ ਕਰਜ਼ਾਈ ਹੋ ਗਏ ਸਨ, ਉਸਦੇ ਬਾਰੇ ਵਿਚ ਕਈ ਗੱਲਾਂ ਸੁਣੀਆਂ ਸਨ। ਇੱਥੇ ਦ੍ਰਿਸ਼ਟਾਂਤ ਰੂਪ ਵਿਚ ਇਕ ਹੀ ਘਟਨਾ ਦੱਸਣੀ ਚਾਹੁੰਦਾ ਹਾਂ। ਕਟਕ ਵਿਚ ਇਕ ਗ਼ਰੀਬ ਕਾਬਲੀ ਵਾਲਾ ਘੁੰਮ ਰਿਹਾ ਸੀ। ਲੋਕਾਂ ਤੋਂ ਭਿੱਖ ਮੰਗ ਕੇ ਖਾਂਦਾ ਸੀ। ਉਸ ਨੂੰ ਲੋਕਾਂ ਨੇ ਪਾਲਲਹਿੜਾ ਦੇ ਰਾਜਾ ਸਾਹਬ ਤੋਂ ਕੁਝ ਪੈਸੇ ਲੈ ਕੇ ਵਪਾਰ ਕਰਨ ਦੀ ਸਲਾਹ ਦਿੱਤੀ। ਸਮੱਸਿਆ ਆਈ ਕਿ ਉਹ ਖ਼ਾਲੀ ਹੱਥ ਰਾਜਾ ਸਾਹਬ ਨੂੰ ਮਿਲਣ ਕਿਵੇਂ ਜਾਏ ? ਕਟਕ ਵਿਚ ਸਾਰੇ ਕਾਬਲੀਆਂ ਨੇ ਚੰਦਾ ਇਕੱਠਾ ਕਰ ਕੇ ਤਿੰਨ-ਚਾਰ ਰੁਪਏ ਇਕੱਠੇ ਕੀਤੇ ਤੇ ਉਸੇ ਤੋਂ ਉਸਦੇ ਲਈ ਇਕ ਵਿਲਾਇਤੀ ਕੰਬਲ ਖ਼ਰੀਦ ਦਿੱਤਾ। ਉਹੋ ਕੰਬਲ ਲੈ ਕੇ ਉਹ ਪਾਲਲਹਿੜਾ ਵਿਚ ਹਾਜ਼ਿਰ ਹੋ ਗਿਆ। ਸਾਥੀ ਸੌਦਾਗਰਾਂ ਦੇ ਦੱਸੇ ਅਨੁਸਾਰ ਉਸ ਸੌਦਾਗਰ ਨੇ ਰਾਜਾ ਸਾਹਬ

ਦੇ ਸਾਹਮਣੇ ਕੰਬਲ ਰੱਖ ਕੇ ਸਲਾਮ ਕੀਤਾ ਤੇ ਚਲਾ ਗਿਆ। ਰਾਜ ਦੀ ਰੀਤ ਅਨੁਸਾਰ ਰੋਜ਼ ਉਸ ਨੂੰ ਇਕ ਰੁਪਏ ਦੀ ਖ਼ੁਰਾਕੀ ਮਿਲਦੀ ਰਹੀ, ਪਰ ਉਹ ਰਾਸ਼ਨ ਦੀ ਵਿਵਸਥਾ ਕਰਨ ਵਾਲੇ ਤੋਂ ਦਾਲ-ਚਾਵਲ ਲੈਂਦਾ ਤੇ ਆਪਣਾ ਕੰਮ ਚਲਾ ਲੈਂਦਾ ਤੇ ਰੁਪਿਆ ਰੱਖ ਲੈਂਦਾ। ਮੁੱਲ ਕਰ ਕੇ ਕੰਬਲ ਖ਼ਰੀਦਣ ਦੀ ਫ਼ੁਰਸਤ ਕਿੱਥੇ ਸੀ ਰਾਜੇ ਨੂੰ ? ਰਾਜਾ ਸਾਹਬ ਬਹੁਤ ਬੁੱਧੀਮਾਨ ਸਨ, ਪਰ ਸਨ ਬੜੇ ਹੀ ਦਾਨਸ਼ੀਲ। ਉਸ ਸੌਦਾਗਰ ਦੀ ਅਵਸਥਾ ਵੇਖ ਕੇ ਉਹ ਚੰਗੀ ਤਰ੍ਹਾਂ ਸਮਝ ਗਏ ਕਿ ਉਹ ਕੰਗਾਲ ਹੈ, ਕੁਝ ਮੰਗਣ ਆਇਆ ਹੈ। ਉਸ ਵਿਚਕਾਰ ਤਿੰਨ ਮਹੀਨੇ ਬੀਤ ਚੁੱਕੇ ਸਨ। ਉਦੋਂ ਤਕ ਉਸਨੇ ਆਪਣੀ ਕਮਰ ਵਿਚ ਨੱਬੇ ਰੁਪਏ ਤੁੰਨ ਲਏ ਸਨ। ਜੋ ਕੁਝ ਉਹ ਕਟਕ ਤੋਂ ਪਹਿਨ ਕੇ ਆਇਆ ਸੀ ਉਹ ਸਾਰੇ ਕੱਪੜੇ ਲੀਰ-ਲੀਰ ਹੋ ਚੁੱਕੇ ਸਨ। ਪੈਸੇ ਦੇ ਕੇ ਕੱਪੜਾ ਖ਼ਰੀਦੇ ਤਾਂ ਵਪਾਰ ਕਿਸ ਨਾਲ ਕਰੇਗਾ ?

ਪਾਲਲਹਿੜਾ ਵਿਚ ਪਹਾੜੀ ਤੇ ਜੰਗਲੀ ਇਲਾਕਾ ਹੋਣ ਦੇ ਕਾਰਣ ਸਰਦੀ ਦੇ ਦਿਨਾਂ ਵਿਚ ਸਰਘੀ ਵੇਲੇ ਬਹੁਤ ਸਰਦੀ ਪੈਂਦੀ ਸੀ। ਇਕ ਵੱਡੀ-ਜਿਹੀ ਧੂਣੀ ਬਾਲ ਕੇ ਉਸ ਦੇ ਕੋਲ ਲਗਭਗ ਅੱਧਨੰਗੀ ਹਾਲਤ ਵਿਚ ਉਸੇ ਸੌਦਾਗਰ ਨੂੰ ਢੇਰ ਸਾਰੀ ਸੁਆਹ ਉੱਤੇ ਬੈਠ ਕੇ ਸਰੀਰ ਸੇਕਦੇ ਹੋਏ ਰਾਜਾ ਸਾਹਬ ਨੇ ਦੇਖਿਆ। ਉਹ ਸਰਘੀ ਵੇਲੇ ਘੁੰਮਣ ਨਿਕਲੇ ਸਨ ਤੇ ਅਚਾਨਕ ਉਨ੍ਹਾਂ ਦੀ ਨਜ਼ਰ ਉਸ ਉਤੇ ਪਈ ਤਾਂ ਉਹ ਬਹੁਤ ਦੁਖੀ ਹੋਏ। ਉਸੇ ਤੋਂ ਖ਼ਰੀਦਿਆ ਕੰਬਲ ਉਸੇ ਉੱਤੇ ਦੇ ਦੇਣ ਦਾ ਆਦੇਸ਼ ਦਿੱਤਾ ਭੰਡਾਰੀ ਨੂੰ। ਤੇ ਕੰਬਲ ਦੀ ਕੀਮਤ ਦਸ ਰੁਪਏ ਦੇ ਨਾਲ ਉਸ ਨੂੰ ਆਉਣ-ਜਾਣ ਦਾ ਖ਼ਰਚਾ ਦੇ ਕੇ ਵਿਦਾ ਕੀਤਾ ਗਿਆ। ਮਯੂਰਭੰਜ ਦੇ ਸਵਰਗਵਾਸੀ ਮਹਾਰਾਜ ਆਦਰਯੋਗ ਯਦੂਨਾਥ ਭੰਜ ਵੀ ਉਨ੍ਹਾਂ ਵਾਂਗ ਹੀ ਦਾਤਾ ਸਨ। ਲੇਖਕ ਨੇ ਬਚਪਨ ਵਿਚ ਉਨ੍ਹਾਂ ਨੂੰ ਬਾਲੇਸ਼ਵਰ ਵਿਚ ਆ ਕੇ ਦਾਨ ਪੁੰਨ ਕਰਦਿਆਂ ਦੇਖਿਆ ਸੀ।

ਸਰਕਾਰੀ ਭੰਡਾਰ ਤੋਂ ਰੋਜ਼ ਮੇਰੇ ਲਈ ਸਵੇਰੇ ਰਾਸ਼ਨ ਵਿਚ ਮਾਸ ਵੀ ਆਉਂਦਾ ਸੀ। ਮੱਛੀ ਪਹੁੰਚਾਣ ਲਈ ਵੀ ਸ਼ਾਇਦ ਇਕ ਖੇਵਟ ਮੁਕੱਰਰ ਸੀ, ਪਰ ਖੇਵਟ ਹਰ ਰੋਜ਼ ਮੱਛੀ ਨਹੀਂ ਪਹੁੰਚਾਉਂਦਾ ਸੀ। ਪੁੱਛਣ ਤੇ ਦੱਸਦਾ ਕਿ ਸੋਨਾ ਸਮੇਟਣ ਗਿਆ ਸੀ। ਇਕ ਪਹਾੜੀ ਨਦੀ ਰਾਜਮਹਿਲ ਦੇ ਨਾਲ ਲੱਗਦੀ ਦੱਖਣ ਦਿਸ਼ਾ ਵਿਚ ਵਹਿੰਦੀ ਸੀ। ਕਦੀ ਕਦੀ ਜ਼ਿਆਦਾ ਵਰਖਾ ਹੁੰਦੀ ਤਾਂ ਪਾਣੀ ਮਹਿਲ ਦੇ ਅੰਦਰ ਵੜ ਜਾਂਦਾ ਤੇ ਕਾਫ਼ੀ ਨੁਕਸਾਨ ਕਰਦਾ। ਉਸੇ ਨਦੀ ਦੀ ਰੇਤ ਵਿਚ ਸੋਨੇ ਦੇ ਕਣ ਮਿਲੇ ਹੁੰਦੇ। ਮੱਛੀ ਪਹੁੰਚਾਉਣ ਵਾਲਾ ਕਿਸੇ ਕਿਸੇ ਦਿਨ ਸੋਨਾ ਢੂੰਡਣ ਚਲਾ ਜਾਂਦਾ ਸੀ। ਮੈ ਪਤਾ ਲਾਇਆ ਕਿ ਸਾਰਾ ਦਿਨ ਲੱਭਣ ਦੇ ਬਾਵਜੂਦ ਦੋ-ਤਿੰਨ ਆਨੇ ਦੇ ਸੋਨੇ ਤੋਂ ਜ਼ਿਆਦਾ ਨਹੀਂ ਸੀ ਮਿਲਦਾ। ਮੱਛੀ ਫੜ ਕੇ ਵੀ ਉਸ ਨੂੰ ਓਨਾ ਕੁ ਹੀ ਮਿਲਦਾ ਸੀ। ਤੁਸੀਂ ਮੱਛੀ ਫੜੋ ਜਾਂ ਸੋਨਾ, ਤੁਸੀਂ ਆਪਣੇ ਪਹਿਲੇ ਜਨਮ ਵਿਚ ਪ੍ਰਾਪਤ ਸੰਪਤੀ ਦਾ ਜਿੰਨਾ ਵਿਧਾਤਾ ਦੇ ਭੰਡਾਰ ਵਿਚ ਜਮ੍ਹਾ ਕਰਵਾਇਆ ਹੈ, ਉਸ ਦੇ ਹਿਸਾਬ ਨਾਲ ਤੁਹਾਨੂੰ ਮਿਲਦਾ ਰਹੇਗਾ। ਅਵਿਵੇਕੀ ਮੂਰਖ ਲੋਕ ਦੂਜਿਆਂ ਦਾ ਗਲਾ ਵੱਢਣ ਲਈ ਬੇਕਾਰ ਦੌੜਦੇ ਹਨ, ਪਰ ਹੱਥ ਕੁਝ ਵੀ ਨਹੀਂ ਲੱਗਦਾ। ਕੁਝ ਲੈ-ਦੇ ਕੇ ਦੂਜਿਆਂ ਦੀ ਸੰਪਤੀ ਨਾਲ ਘਰ ਭਰਦੇ ਹਨ। ਸਮਾਂ ਆਉਣ 'ਤੇ ਉਸ ਭੰਡਾਰ ਦੇ ਮੁਨੀਮ ਸਿਪਾਹੀ ਤੇ ਹਿਸਾਬ ਭੇਜ

ਕੇ ਵਿਆਜ ਸਮੇਤ ਮੂਲ ਵਸੂਲ ਕਰ ਲੈਂਦੇ ਹਨ। ਇਸ ਤੋਂ ਇਲਾਵਾ ਹੱਥਕੜੀ, ਕੋਰੜੇ, ਅਪਮਾਨ ਤੇ ਮਾਨਸਿਕ ਸੰਤਾਪ ਵੱਖਰਾ ਸਹਿਣਾ ਪੈਂਦਾ ਹੈ।

ਪਾਲਲਹਿੜਾ ਵਿਚ ਮੇਰੇ ਲਈ ਇਕੋ ਹੀ ਗੱਲ ਅਸੁਵਿਧਾਜਨਕ ਸੀ। ਮੈਨੂੰ ਜ਼ਿਆਦਾ ਪਾਨ ਖਾਣ ਦੀ ਆਦਤ ਸੀ। ਰੋਜ਼ ਪੰਜਾਹ-ਸੱਠ ਪਾਨ ਖਾ ਜਾਂਦਾ। ਉਸ ਵੇਲੇ ਪਾਲਲਹਿੜਾ ਵਿਚ ਪਾਨ ਦੀ ਦੁਕਾਨ ਨਹੀਂ ਸੀ। ਪਾਲਲਹਿੜਾ ਤੋਂ ਅਠਾਰ੍ਹਾਂ ਕੋਹ ਦੂਰ ਤਾਲਚੇਰ ਵਿਚ ਦੁਕਾਨ ਸੀ। ਰਾਜਾ ਸਾਹਬ, ਰਾਣੀ ਸਾਹਿਬਾ ਤੇ ਰਾਜ-ਪਰਿਵਾਰ ਦੀਆਂ ਔਰਤਾਂ ਵਾਸਤੇ ਵੱਖ-ਵੱਖ ਪਾਨ ਲੈ ਆਉਣ ਲਈ ਹਰ ਹਫ਼ਤੇ ਇਕ ਆਦਮੀ ਤਾਲਚੇਰ ਜਾਂਦਾ ਸੀ। ਮੈਂ ਵੀ ਉਸੇ ਨੂੰ ਦੋ ਰੁਪਏ ਦੇ ਦੇਂਦਾ ਸੀ। ਇਕ ਰੁਪਿਆ ਉਸ ਦੀ ਮਜ਼ਦੂਰੀ ਤੇ ਇੱਕ ਰੁਪਏ ਦੇ ਪਾਨ ਲਿਆਉਂਦਾ। ਜ਼ਰੂਰੀ ਹੈ ਕਿ ਇੰਨੇ ਪਾਨਾਂ ਦੀ ਲੋੜ ਮੈਨੂੰ ਨਹੀਂ ਸੀ ਹੁੰਦੀ। ਉਸ ਵਿਚੋਂ ਅੱਧੇ ਤੋਂ ਜ਼ਿਆਦਾ ਸੜ ਜਾਂਦੇ। ਇੱਕ ਦਿਨ ਸਵੇਰੇ ਮੇਰੇ ਡੇਰੇ ਵਿਚ ਪਾਨ ਨਹੀਂ ਸੀ। ਭਾਤ ਖਾ ਕੇ ਰਾਜਾ ਸਾਹਬ, ਰਾਣੀ ਸਾਹਿਬਾ, ਤੇ ਭੈਣ ਜੀ ਕੋਲ ਪਾਨ ਲੈਣ ਲਈ ਆਦਮੀ ਭੇਜਿਆ। ਕਿਸੇ ਦੇ ਵੀ ਮਹਿਲ ਵਿਚ ਪਾਨ ਨਹੀਂ ਸੀ। ਦੁਬਾਰਾ ਭੇਜਿਆ ਪਾਨ ਨਹੀਂ ਪਾਨ ਦਾ ਸੁਖੁਆ[1] ਲਿਆਉਣ ਲਈ, ਪਰ 'ਨਾਸਤੇ ਵਿਦਿਅਵਤੇ ਭਾਵ;' ਅਭਾਵ ਵੇਲੇ ਸਭ ਪਾਸੇ ਅਭਾਵ ਹੀ ਹੁੰਦਾ ਹੈ। ਮਹਿਲ ਵਿਚ ਕਿਸੇ ਦੇ ਕੋਲ ਪਾਨ ਜਾਂ ਸੁਖੁਆ ਨਹੀਂ ਸੀ। ਮੈਂ ਲੰਮਾ ਸਾਹ ਲਿਆ ਤੇ ਜ਼ੋਰ ਨਾਲ ਕਿਹਾ; ਹੇ ਈਸ਼ਵਰ ! ਅੱਜ ਤੂੰ ਪਾਨ ਹੀ ਨਹੀਂ ਖੁਆਇਆ।"

ਇੰਨਾ ਕਹਿ ਕੇ ਬਾਹਰ ਦੇਖਿਆ ਕਿ ਇਕ ਆਦਮੀ ਪਿੱਠ ਉੱਤੇ ਇਕ ਵੱਡੀ ਸਾਰੀ ਗਠੜੀ ਲਈ ਝੁਕਦਾ ਹੋਇਆ ਹੌਲੀ ਹੌਲੀ ਜਾ ਰਿਹਾ ਸੀ। ਮੈਂ ਪੁੱਛਿਆ —"ਕੌਣ ਹੈ ?" ਉੱਤਰ ਮਿਲਿਆ "ਕਟਕ ਪੁਲਿਸ ਦੇ ਬਾਬੂ ਕੇਉਂਝਰ ਜੰਗਲ ਵਿਚ ਹਨ। ਉਨ੍ਹਾਂ ਦੇ ਘਰੋਂ ਸਮਾਨ ਲਿਆ ਕੇ ਉਨ੍ਹਾਂ ਦੇ ਪਾਸ ਪਹੁੰਚਾਉਣ ਜਾ ਰਿਹਾ ਹਾਂ।" "ਆਓ, ਆਓ, ਦੇਖੀਏ", ਕਹਿ ਕੇ ਉਸ ਨੂੰ ਕੋਲ ਬੁਲਾਇਆ। ਉਸ ਤੋਂ ਪਾਨ ਮਿਲ ਜਾਏਗਾ, ਇਹ ਆਸ ਵੀ ਮੇਰੇ ਮਨ ਵਿਚ ਨਹੀਂ ਸੀ ਉਭਰੀ। ਸਿਰਫ ਕਟਕ ਦੇ ਬਾਰੇ ਵਿਚ ਉਸ ਤੋਂ ਪੁੱਛਾਂਗਾ, ਇਸ ਲਈ ਉਸ ਨੂੰ ਕੋਲ ਬੁਲਾਇਆ ਸੀ। ਗਠੜੀ ਖੁੱਲ੍ਹਦੇ ਹੀ ਦੋ-ਤਿੰਨ ਸੌ ਪਾਨਾਂ ਦੀ ਇਕ ਪੁੜੀ ਮੇਰੇ ਸਾਹਮਣੇ ਡਿੱਗੀ। ਮੈਂ ਝਟਪਟ ਤਿੰਨ-ਚਾਰ ਪਾਨ ਦੇ ਪੱਤੇ ਚਬਾ ਲਏ ਤੇ ਈਸ਼ਵਰ ਦੀ ਕ੍ਰਿਪਾ ਲਈ ਪ੍ਰਣਾਮ ਕੀਤਾ। ਅਵਿਸ਼ਵਾਸੀ, ਅਗਿਆਨੀ ਵਿਅਕਤੀ ਈਸ਼ਵਰ ਦਾ ਅਸਤਿੱਤਵ ਅਨੁਭਵ ਕਰਨ ਵਿਚ ਅਸਮਰੱਥ ਹੁੰਦੇ ਹਨ ਤੇ ਉਹ ਭਗਵਾਨ ਦੇ ਕੰਮਕਾਰੀ ਹੱਥ ਨੂੰ ਵੇਖ ਨਹੀਂ ਸਕਦੇ। ਮਨ ਤੋਂ ਸਮਰਪਣਪੂਰਵਕ ਭਗਵਾਨ ਉੱਤੇ ਭਰੋਸਾ ਰੱਖੋ, ਭਗਤੀ ਭਾਵ ਤੇ ਸਰਲ ਮਨ ਨਾਲ ਪ੍ਰਾਰਥਨਾ ਕਰੋ ਤਾਂ ਸ਼ਾਂਤੀ, ਦਿਲਾਸਾ, ਸਿਹਤ-ਸਭ ਕੁਝ ਭਗਵਾਨ ਤੋਂ ਪ੍ਰਾਪਤ ਹੋਣਗੇ। ਮੈਂ ਹਰ ਮਹੂਰਤ, ਹਰ ਘਟਨਾ ਵਿਚ ਪ੍ਰਭੂ ਦੇ ਹੱਥ ਨੂੰ ਦੇਖਦਾ ਹਾਂ। ਮੈਂ ਬਚਪਨ ਤੋਂ ਮਾਤਾ-ਪਿਤਾ, ਭੈਣ-

---

1. ਪਾਨ ਦੇ ਪੱਤੇ ਨੂੰ ਸੁਕਾ ਕੇ ਉਸ ਦਾ ਚੂਰਾ ਬਣਾ ਕੇ ਰੱਖਿਆ ਜਾਂਦਾ ਹੈ। ਜਦੋਂ ਪਾਨ ਨਹੀਂ ਹੁੰਦਾ ਤਾਂ ਉਸ ਵਿਚ ਕੱਥਾ ਤੇ ਚੂਨਾ ਮਿਲਾ ਕੇ ਖਾਧਾ ਜਾਂਦਾ ਹੈ।

ਭਰਾ ਆਦਿ ਸਾਰਿਆਂ ਤੋਂ ਵਾਂਝਾ ਰਿਹਾ ਹਾਂ। ਇਕ ਮਾਤਰ ਪ੍ਰਭੂ ਹੀ ਮੇਰੇ ਰਖਵਾਲੇ ਰਹੇ ਹਨ। ਮੇਰਾ ਆਪਣਾ ਕਹਿਣ ਨੂੰ ਕੋਈ ਵੀ ਨਹੀਂ ਹੈ। ਸਭ ਕੁਝ ਪ੍ਰਭੂ ਦੀ ਦੇਣ ਹੈ। ਹੁਣ ਉਨ੍ਹਾਂ ਦੁਆਰਾ ਪ੍ਰਦਾਨ ਗਿਆਨ ਦੇ ਜ਼ਰੀਏ ਆਪਣਾ ਜੀਵਨ ਲੋਕਾਂ ਨੂੰ ਸੁਣਾਉਣ ਬੈਠਾ ਹਾਂ। ਅੱਜ ਪਾਨ ਮਿਲਿਆ, ਇਹ ਨਹੀਂ, ਇਕ ਵਾਰ ਹੋਰ ਵੀ ਇਸੇ ਤਰ੍ਹਾਂ ਮਿਲਿਆ ਸੀ। ਸਿਰਫ਼ ਪਾਨ ਹੀ ਨਹੀਂ, ਮੈਂ ਸੈਂਕੜੇ ਵਾਰ ਕਰੁਣਾਮਈ ਪ੍ਰਭੂ ਦੇ ਦਾਨੀ ਹੱਥ ਦਾ ਅਨੁਭਵ ਕੀਤਾ ਹੈ।

ਪਾਲਲਹਿੜਾ ਵਿਚ ਉਸ ਵੇਲੇ ਮੈਨੂੰ ਕੋਈ ਮੁਸ਼ਕਲ ਨਹੀਂ ਸੀ। ਮਹਾਭਾਰਤ ਦੀ ਰਚਨਾ ਤੇ ਚੌਪਾਲੀ ਖੇਡ ਵਿਚ ਹੀ ਸਮਾਂ ਚੰਗਾ ਬੀਤ ਜਾਇਆ ਕਰਦਾ ਸੀ। ਫਿਰ ਵੀ ਉਥੇ ਜ਼ਿਆਦਾ ਦਿਨ ਰਹਿਣ ਦੀ ਇੱਛਾ ਨਾ ਹੋਈ। ਮੂਲ ਕਾਰਣ ਸੀ ਮੇਰੇ ਕੋਲ ਕੰਮ ਦਾ ਨਾ ਹੋਣਾ। ਕੰਮ ਤੋਂ ਬਿਨਾਂ ਬੈਠੇ ਰਹਿਣਾ ਮਨੁੱਖ ਲਈ ਬਹੁਤ ਹੀ ਕਸ਼ਟਦਾਇਕ ਹੈ। ਗੀਤਾ ਵਿਚ ਭਾਗਵਾਨ ਵਾਸੁਦੇਵ ਨੇ ਕਿਹਾ ਹੈ :

> 'ਨ ਹਿ ਕਸ਼ਚਿਤ ਸ਼ਣਮਪਿ
> ਜਾਤੂ ਤਿਸ਼ਠਤੈਅ ਕਰਮਕ੍ਰਿਤ।'

ਉਸ ਵੇਲੇ ਇਕ ਦਿਨ ਸਵੇਰੇ ਇਕ ਬੁੱਢੀ ਮੇਰੇ ਡੇਰੇ ਉੱਤੇ ਮੱਛੀ ਵੇਚਣ ਆਈ। ਮੇਰੇ ਨੌਕਰ ਨੇ ਉਸ ਨੂੰ ਕਿਹਾ —"ਨਹੀਂ, ਬੁੱਢੀ ਮਾਂ, ਮੱਛੀ ਨਹੀਂ ਚਾਹੀਦੀ ਸਾਨੂੰ।" ਬੁੱਢੀ ਨੇ ਕਿਹਾ —"ਓ ਹੋ ਤੁਸੀਂ ਲੋਕ ਰਾਜਾ ਦੇ ਭੰਡਾਰ ਤੋਂ ਖਾਂਦੇ ਹੋ ਨਾ ?" ਮੈਂ ਕੋਲ ਖੜਾ ਸੀ। ਬੁੱਢੀ ਦੀਆਂ ਗੱਲਾਂ ਤੋਂ ਮੈਂ ਅਪਮਾਨਿਤ ਮਹਿਸੂਸ ਕੀਤਾ।

ਸੋਚਿਆ, ਸੱਚ ਤਾਂ ਹੈ — ਕੁਝ ਵੀ ਨਾ ਕਰ ਕੇ ਬੈਠੇ-ਬੈਠੇ ਤਨਖ਼ਾਹ ਲੈਂਦਾ ਹਾਂ, ਭੰਡਾਰ ਤੋਂ ਖਾਂਦਾ ਹਾਂ, ਇਹ ਕਿਹੋ ਜਿਹੀ ਗੱਲ ਹੈ ? ਨੌਕਰੀ ਛੱਡ ਦੇਵਾਂ ਤਾਂ ਦੁਰਦਸ਼ਾ ਹੋਣੀ ਨਿਸ਼ਚਿਤ ਹੈ, ਮੈਨੂੰ ਇਹ ਗਿਆਨ ਨਹੀਂ ਰਿਹਾ। ਕੰਮ ਛੱਡਣ ਦੀ ਗੱਲ ਰਾਜਾ ਸਾਹਬ ਨੇ ਕਹੀ। ਸੁਪਰਿੰਟੈਂਡੈਂਟ ਸਾਹਬ ਦੇ ਕੋਲ ਵੀ ਲਿਖ ਘੱਲਿਆ। ਥੋੜ੍ਹੇ ਹੀ ਦਿਨਾਂ ਪਿੱਛੋਂ ਕਟਕ ਤੋਂ ਪਰਵਾਨਗੀ ਆ ਗਈ। ਮੇਰੀ ਤਨਖ਼ਾਹ ਦਾ ਹਿਸਾਬ ਰਾਜਾ ਸਾਹਬ ਨੇ ਕਰ ਦਿੱਤਾ। ਤਨਖ਼ਾਹ ਤੋਂ ਇਲਾਵਾ ਵੀ ਉਨ੍ਹਾਂ ਨੇ ਕਾਫ਼ੀ ਰੁਪਏ, ਸ਼ਾਲ, ਜਾਮੇ ਤੇ ਜੋੜੇ ਦਿੱਤੇ। ਰਾਣੀ ਸਾਹਿਬਾ ਤੇ ਰਾਜ-ਪਰਿਵਾਰ ਦੀਆਂ ਹੋਰ ਇਸਤਰੀਆਂ ਨੇ ਵੀ ਰਾਹ-ਖ਼ਰਚ ਲਈ ਕਾਫ਼ੀ ਰੁਪਏ-ਕੱਪੜੇ ਆਦਿ ਦਿੱਤੇ। ਰਾਜਕਰਮਚਾਰੀ ਤੇ ਹੋਰ ਸੱਜਣ ਵਿਅਕਤੀਆਂ ਨੇ ਕਿਹਾ ਕਿ ਉਹੀ ਪਾਲਲਹਿੜਾ ਦੀ ਵਿਧੀ ਹੈ। ਮੈਂ ਉਹ ਸਭ ਨਾ ਲਵਾਂ ਤਾਂ ਰਾਜਾ ਸਾਹਬ ਅਪਮਾਨਿਤ ਹੋਣਗੇ। ਸੰਕੋਚ, ਪਰ ਖ਼ੁਸ਼-ਖ਼ੁਸ਼ ਮਨ ਨਾਲ ਉਹ ਸਭ ਲੈ ਕੇ ਬਾਲੇਸ਼ਵਰ ਚਲਾ ਆਇਆ।

# 29. ਕੇਉਂਝਰ ਵਿਚ ਮੈਨੇਜਰ

ਪਾਲਲਹਿੜਾ ਦੀ ਨੌਕਰੀ ਛੱਡ ਕੇ ਮੇਰੇ ਬਾਲੇਸ਼ਵਰ ਚਲੇ ਆਉਣ ਤੋਂ ਥੋੜ੍ਹੇ ਹੀ ਦਿਨ ਬਾਅਦ ਪੈਸੇ ਦੀ ਘਾਟ ਮਹਿਸੂਸ ਹੋਣ ਲੱਗ ਪਈ। ਰਜਵਾੜੇ ਵਿਚ ਸੰਥਾਲਾਂ ਦੀ ਬਸਤੀ ਦੇ ਕੋਲ ਰਹਿਣ ਵਾਲਿਆਂ ਤੋਂ ਇਕ ਗੀਤ ਸੁਣਿਆ ਸੀ :

'ਪਾਚਿਲਾ ਧਾਨ ਬਾਜਿਲਾ ਚਾਂਗੁ
ਗਾਲ਼ਰ ਓਪਰੇ ਗਾਲ।
ਹੇਲਾ ਚਈਤ ਸਰਿਲਾ ਧਾਨ
ਯੇਉਂਠਿ ਖਾਲ ਸੇਈਠਿਕਿ ਚਾਲ।'

ਪੋਹ ਮਹੀਨੇ ਵਿਚ ਧਾਨ ਪੱਕਣ ਉੱਤੇ ਸੰਥਾਲ ਲੋਕ ਦੋਨੋਂ ਵੇਲੇ ਭਾਤ ਖਾਂਦੇ ਹਨ। ਜਿਹੜਾ ਧਾਨ ਬਚਦਾ ਹੈ ਉਸ ਨਾਲ ਹਾਂਡੀਆ (ਇੱਕ ਤਰ੍ਹਾਂ ਦੀ ਸ਼ਰਾਬ) ਬਣਾ ਕੇ ਚਾਂਗੁ ਵਜਾ-ਵਜਾ ਕੇ ਸਾਰੀ ਰਾਤ ਨੱਚਦੇ ਹਨ। ਚੇਤਰ ਵਿਚ ਧਾਨ ਖ਼ਤਮ ਹੋ ਜਾਂਦਾ ਹੈ। ਭਾਤ ਤੇ ਹਾਂਡੀਏ ਨਾਲ ਉਦੋਂ ਗਲ੍ਹਾਂ ਫੁੱਲੀਆਂ ਹੋਈਆਂ ਹੁੰਦੀਆਂ ਹਨ ਯਾਨੀ ਉਹ ਹੱਟੇ-ਕੱਟੇ ਹੁੰਦੇ ਹਨ ਤੇ ਧਾਨ ਦੇ ਖ਼ਤਮ ਹੋ ਜਾਣ ਉੱਤੇ ਦੇਹ ਫਿਰ ਸੁੱਕਣ ਲੱਗਦੀ ਹੈ। ਉਦੋਂ ਅੱਠ ਮਹੀਨਿਆਂ ਲਈ ਆਹਾਰ ਬਣਦਾ ਟੂੰਗਾ, ਕੌੜਾ, ਮਸਿਆ ਆਦਿ ਜੰਗਲੀ ਆਲੂ ਤੇ ਮਹੂਆ, ਅੰਬ ਆਦਿ ਫਲ। ਨਾਲ ਹੀ ਸ਼ਿਕਾਰ ਤੋਂ ਮਿਲਿਆ ਹੋਇਆ ਮਾਸ। ਹੁਣ ਉਨ੍ਹਾਂ ਦੀ ਸਥਿਤੀ ਵਿਚ ਕਾਫ਼ੀ ਉੱਨਤੀ ਹੋ ਗਈ ਹੈ। ਮੈਂ ਵੀ ਉਸੇ ਤਰ੍ਹਾਂ ਇਕ ਅਦੂਰਦਰਸ਼ੀ ਸੰਥਾਲ ਸੁਭਾਅ ਦਾ ਆਦਮੀ ਹਾਂ। ਧਨ ਕਮਾਉਣ ਵੇਲੇ ਮੈਨੂੰ ਭਵਿੱਖ ਦੀ ਕੋਈ ਚਿੰਤਾ ਹੀ ਨਹੀਂ ਰਹਿੰਦੀ।

ਹੁਣ ਬਾਲੇਸ਼ਵਰ ਵਿਚ ਧਨ ਦੀ ਕਮੀ ਕਾਰਣ ਮੇਰੀ ਅਸਥਿਰਤਾ ਦੇਖ ਮੇਰੇ ਇਕ ਮਾਤਰ ਮਿੱਤਰ, ਸੁੱਖ-ਦੁੱਖ ਵਿਚ ਪਰਮ ਸਹਾਇਕ, ਬਾਲੇਸ਼ਵਰ ਨਾਰਮਲ ਸਕੂਲ ਦੇ ਹੈੱਡਮਾਸਟਰ ਬਾਬੂ ਗੋਵਿੰਦਚੰਦਰ ਪਟਨਾਇਕ ਮੈਨੂੰ ਵਾਰ-ਵਾਰ ਉਪਦੇਸ਼ ਦੇਂਦੇ ਸਨ, "ਪਰੇਸ਼ਾਨ ਹੋਣ ਦੀ ਕੋਈ ਗੱਲ ਨਹੀਂ ਹੈ। ਪ੍ਰਭੂ ਕਿਧਰੋਂ ਵੀ ਦੇਣਗੇ। ਪ੍ਰਾਰਥਨਾ ਕਰੋ।" ਗੋਵਿੰਦ ਜਿਹੋ-ਜਿਹੇ ਨਿਹਕਲੰਕ ਚਰਿੱਤਰ ਦੇ ਸਨ ਉਸ ਤਰ੍ਹਾਂ ਹੀ ਪ੍ਰਭੂ ਵਿਸ਼ਵਾਸੀ ਤੇ ਪ੍ਰਾਰਥਨਾਸ਼ੀਲ ਵੀ ਸਨ।

ਉਸ ਵੇਲੇ ਕੇਉਂਝਰ ਵਿਚ ਮੈਨੇਜਰ ਦਾ ਪਦ ਖ਼ਾਲੀ ਹੋਇਆ ਤਾਂ ਮੈਂ ਉਸ ਪਦ ਲਈ ਦਰਖ਼ਾਸਤ ਦਿੱਤੀ। ਮੇਰੀ ਯੋਗਤਾ ਤੇ ਚਰਿੱਤਰ ਦੇ ਸੰਬੰਧ ਵਿਚ ਰਾਜਾ ਸਾਹਬ ਨੇ ਅਸਿਸਟੇਂਟ ਸੁਪਰਿੰਟੈਂਡੈਂਟ ਰਾਏ ਨੰਦਕਿਸ਼ੋਰ ਬਹਾਦਰ ਤੋਂ ਪੁੱਛਿਆ ਸੀ। ਮਹਾਰਾਜਾ ਸਾਹਬ ਤੋਂ ਨਿਯੁਕਤੀ-ਪੱਤਰ ਤੇ ਨੰਦਕਿਸ਼ੋਰ ਬਾਬੂ ਤੋਂ ਕੇਉਂਝਰ ਜਲਦੀ ਪਹੁੰਚਣ ਲਈ ਉਪਦੇਸ਼-

ਪੱਤਰ ਇਕੱਠੇ ਮਿਲੇ ਤੇ ਮੈਂ ਕੇਉਂਝਰ ਲਈ ਰਵਾਨਾ ਹੋ ਗਿਆ। ਉਸ ਵੇਲੇ ਕੇਉਂਝਰ ਸਿਹਤ ਦੇ ਪੱਖੋਂ ਬਹੁਤ ਭੈੜਾ ਸੀ। ਹਾੜ ਦੇ ਆਰੰਭ ਤੋਂ ਕੀ ਦੇਸੀ, ਕੀ ਵਿਦੇਸ਼ੀ ਸਭ ਨੂੰ ਬੁਖ਼ਾਰ ਹੋ ਜਾਂਦਾ ਸੀ, ਸਰਦੀਆਂ ਵਿਚ ਠੀਕ ਹੋ ਜਾਂਦਾ। ਆਨੰਦਪੁਰ ਪਹੁੰਚ ਕੇ ਮਹਾਰਾਜ ਸਾਹਬ ਦੀ ਖ਼ਬਰ ਮਿਲੀ। ਉਨ੍ਹਾਂ ਨੇ ਚਿੱਠੀ ਵਿਚ ਲਿਖਿਆ ਸੀ ਕਿ ਉਹ ਆਨੰਦਪੁਰ ਆ ਰਹੇ ਹਨ ਤੇ ਮੇਰੇ ਲਈ ਆਦੇਸ਼ ਸੀ ਕਿ ਕੇਉਂਝਰ ਨਾ ਜਾਵਾਂ ਤੇ ਉਨ੍ਹਾਂ ਦਾ ਇੰਤਜ਼ਾਰ ਮੈਂ ਆਨੰਦਪੁਰ ਵਿਚ ਹੀ ਕਰਾਂ। ਮੇਰੇ ਆਨੰਦਪੁਰ ਪਹੁੰਚਣ ਦੇ ਚਾਰ-ਪੰਜ ਦਿਨ ਬਾਅਦ ਮਹਾਰਾਜ ਆਪਣੇ ਲਸ਼ਕਰ ਸਮੇਤ ਆਨੰਦਪੁਰ ਪਹੁੰਚੇ। ਹਾਥੀ ਤੋਂ ਉਤਰਣ ਤੋਂ ਪਹਿਲਾਂ ਹੀ ਉਨ੍ਹਾਂ ਨੇ "ਮੈਨੇਜਰ ਬਾਬੂ — ਮੈਨੇਜਰ ਬਾਬੂ ਕਹਿ ਕੇ ਪੁਕਾਰਿਆ ਤੇ ਚਿਰ-ਪਰਿਚਿਤ ਵਾਂਗ ਮੇਰੇ ਨਾਲ ਗੱਲਾਂ ਕਰਨ ਲੱਗ ਪਏ।

ਮਹਾਰਾਜ ਧਨੰਜੈ ਨਾਰਾਇਣ ਭੰਜ ਸਾਰੇ ਮਾਮਲਿਆਂ ਵਿਚ ਵਿਲੱਖਣ ਸਨ। ਕੇਉਂਝਰ ਲਗਭਗ ਤਿੰਨ ਹਜ਼ਾਰ ਵਰਗ ਮੀਲ ਦਾ ਇਲਾਕਾ ਹੈ ਜੋ ਉਨ੍ਹਾਂ ਦੇ ਸਾਹਮਣੇ ਸ਼ੀਸ਼ੇ ਵਾਂਗ ਨਜ਼ਰ ਆਉਂਦਾ ਸੀ। ਸਾਰੇ ਇਲਾਕੇ ਵਿਚ ਕਿਸ ਆਦਮੀ ਦਾ ਸੁਭਾਅ ਕੀ ਹੈ, ਉਸ ਦਾ ਉਨ੍ਹਾਂ ਨੂੰ ਪਤਾ ਸੀ। ਉਹ ਹਾਜ਼ਿਰ ਜਵਾਬ ਤੇ ਕਰਮਯੋਗੀ ਸਨ। ਬਿਮਾਰ ਤੇ ਕਮਜ਼ੋਰ ਸਰੀਰ ਹੁੰਦੇ ਹੋਏ ਵੀ, ਸਵੇਰ ਤੋਂ ਅੱਧੀ ਰਾਤ ਤਕ ਕੰਮ ਵਿਚ ਲੱਗੇ ਰਹਿੰਦੇ ਸਨ। ਰਾਜ-ਸ਼ਾਸਨ ਨਾਲ ਸੰਬੰਧਿਤ ਸਾਰੇ ਕੰਮ ਉਹ ਆਪ ਦੇਖਦੇ ਸਨ। ਰਾਜ ਵਿਚ ਸਾਰੇ ਖੇਤਰਾਂ ਵਿਚ ਉੱਨਤੀ ਲਈ ਉਤਸ਼ਾਹੀ ਤੇ ਇਛੁੱਕ ਸਨ, ਪਰ ਯੋਗ ਕਰਮਚਾਰੀਆਂ ਦੀ ਘਾਟ ਕਾਰਣ ਵਿਸ਼ੇਸ਼ ਕੁਝ ਕਰ ਨਹੀਂ ਸਕੇ।

ਆਨੰਦਪੁਰ ਤੋਂ ਛੇ ਮੀਲ ਦੱਖਣ ਵਲ ਦੇਂਗਾ ਨਾਮਕ ਪਿੰਡ ਵਿਚ ਕੁਟਲੇਸ਼ਵਰ ਮਹਾਦੇਵ ਦਾ ਮੰਦਰ ਹੈ। ਉਹ ਮੰਦਰ ਬਹੁਤ ਪ੍ਰਾਚੀਨ ਹੈ। ਉਤਕਲ ਵਿਚ ਪਹਿਲੇ ਸਵਾਧੀਨ ਰਾਜਾ ਯਯਾਤੀ ਕੇਸ਼ਰੀ ਦੁਆਰਾ ਉਸ ਮੰਦਰ ਦਾ ਨਿਰਮਾਣ ਹੋਇਆ ਸੀ। ਮੰਦਰ ਦੇ ਕੋਲ ਦੱਖਣ ਵਲ ਕੁਸ਼ਭੱਦਰਾ ਨਦੀ ਵਗਦੀ ਹੈ। ਇਹ ਨਦੀ ਬ੍ਰਾਹਮਣੀ ਨਦੀ ਦੀ ਸ਼ਾਖ਼ ਹੈ। ਇਸ ਦੀ ਪ੍ਰਚੰਡ ਧਾਰਾ ਨੇ ਉੱਤਰੀ ਤੱਟ ਨੂੰ ਧੱਸਦੇ ਹੋਏ ਮੰਦਰ ਨੂੰ ਹੀ ਅੰਦਰ ਸਮੋਣਾ ਸ਼ੁਰੂ ਕਰ ਦਿੱਤਾ ਸੀ। ਉਸੇ ਤੋਂ ਮੰਦਰ ਨੂੰ ਬਚਾਉਣ ਲਈ ਸਵਰਗਵਾਸੀ ਮਹਾਰਾਜ ਧਨੰਜੈ ਨਾਰਾਇਣ ਭੰਜ ਨੇ ਨਦੀ ਦੇ ਉੱਤਰੀ ਤੱਟ ਉੱਤੇ ਪੱਥਰ ਨਾਲ ਵਿਸ਼ਾਲ ਪੁਲ ਦਾ ਨਿਰਮਾਣ ਕਰਾਇਆ ਸੀ। ਬਹੁਦਰਸ਼ੀ ਆਰਕੀਟੈਕਟਾਂ ਦੀ ਸਹਾਇਤਾ ਲਏ ਬਗ਼ੈਰ ਆਪ ਮਹਾਰਾਜ ਨੇ ਆਪਣੀ ਕਲਪਨਾ ਤੇ ਨਿਗਰਾਨੀ ਵਿਚ ਸਾਧਾਰਣ ਮਿਸਤਰੀਆਂ ਦੇ ਜ਼ਰੀਏ ਉਸ ਪੁਲ ਦਾ ਨਿਰਮਾਣ ਕਰਵਾਇਆ। ਇਹ ਮਹਾਰਾਜ ਦੀ ਬੁੱਧੀਮਤਾ ਤੇ ਸ਼ਿਲਪਕਲਾ ਦਾ ਪਰਿਚਾਇਕ ਹੈ। ਨੇੜੇ ਹੀ ਆਸਾਨੀ ਨਾਲ ਪੱਥਰ ਪ੍ਰਾਪਤ ਸੀ। ਕਾਰੀਗਰ ਤੇ ਮਜ਼ਦੂਰ ਸਸਤੇ ਮਿਲ ਜਾਂਦੇ ਸਨ। ਫਿਰ ਵੀ ਇਸ ਦੇ ਨਿਰਮਾਣ ਲਈ ਰਾਜਕੋਸ਼ ਵਿਚੋਂ ਡੇਢ ਲੱਖ ਰੁਪਏ ਲੱਗੇ ਸਨ। ਉਤਕਲ ਵਿਚ ਕਟਕ ਦੀ ਸੀਮਾ ਉੱਤੇ ਕਾਠਯੋੜੀ ਨਦੀ ਦੇ ਮਰਕਤ ਕੇਸ਼ਰੀ ਮਹਾਰਾਜ ਦੁਆਰਾ ਬਣਾਏ ਗਏ ਪੱਥਰ ਦੇ ਬੰਨ੍ਹ ਵਾਂਗ ਇਹ ਕੀਰਤੀ ਵੀ ਯੁਗਾਂ ਯੁਗਾਂਤਰਾਂ ਤਕ ਮਹਾਰਾਜ ਦੇ ਨਾਂ ਦੀ ਘੋਸ਼ਣਾ ਕਰਦੀ ਰਹੇਗੀ।

ਵੈਤਰਿਣੀ ਨਦੀ ਦੇ ਉੱਦਗਮ-ਸਥਲ, ਗੋਨਾਸਿਕਾ ਨਾਮਕ ਘਣੇ ਜੰਗਲੀ ਪ੍ਰਦੇਸ਼ ਵਿਚ ਇੱਕ ਵਿਸ਼ਾਲ ਮੰਦਰ ਦੇ ਖ਼ਾਸ ਕੇਉਂਝਰ ਵਿਚ ਬਲਦੇਵਜੀ ਦਾ ਵਿਸ਼ਾਲ ਗੁੰਡਿਚਾ ਮੰਦਰ

ਵੀ ਮਹਾਰਾਜ ਵਲੋਂ ਬਣਵਾਇਆ ਗਿਆ ਹੈ। ਕੇਉਂਝਰ ਦੇ ਰਸਤੇ ਦੇ ਨੇੜੇ ਬੁਢਾਪੱਥਰ ਨਾਮਕ ਇਕ ਥਾਂ ਉੱਤੇ ਨੀਲਕੰਠੇ ਸਵਰ ਮਹਾਦੇਵ ਬਰਾਜਮਾਨ ਹਨ। ਉਨ੍ਹਾਂ ਤਕ ਪਹੁੰਚਣ ਲਈ ਕੋਈ ਸੜਕ ਨਹੀਂ ਸੀ। ਪੁਜਾਰੀ ਤੇ ਭਗਤ ਲੋਕ ਲੋਹੇ ਦੀ ਜ਼ੰਜੀਰ ਦੇ ਸਹਾਰੇ ਪੱਥਰਾਂ ਦੇ ਉਪਰੋਂ ਦੀ ਹੋ ਕੇ ਆਉਂਦੇ ਸਨ। ਮਹਾਰਾਜਾ ਧਨੰਜੈਨਾਰਾਇਣ ਭੰਜ ਨੇ ਮਹਾਦੇਵ ਜੀ ਦਾ ਮੰਦਰ ਤੇ ਦੋ ਸੌ ਪੰਜਾਹ ਹੱਥ ਉਚੀ ਪਉੜੀ ਬਣਵਾਈ। ਭੂਯਾਂਪੀਠ ਦੇ ਨੇੜੇ ਪਾਟਸ਼ਾਣ ਵਿਚ ਬਰਾਜਮਾਨ ਪਾਟੇਸ਼ਵਰ ਮਹਾਦੇਵਜੀ ਦਾ ਵਿਸ਼ਾਲ ਮੰਦਰ ਵੀ ਮਹਾਰਾਜ ਦੇ ਸੱਤਕਰਮ ਦਾ ਫਲ ਹੈ।

ਮੈਂ ਮਹਾਰਾਜ ਵਲੋਂ ਬਣਾਏ ਜ਼ਿਆਦਾਤਰ ਸਥਾਨਾਂ ਨੂੰ ਆਪ ਦੇਖਿਆ ਹੈ ਤੇ ਉਨ੍ਹਾਂ ਦੇ ਨਿਰਮਾਣ ਦੇ ਇਤਿਹਾਸ ਤੇ ਖ਼ਰਚ ਦੇ ਹਿਸਾਬ ਬਾਰੇ ਸਦਰ ਕਚਹਿਰੀ ਵਿਚ ਉਸ ਵੇਲੇ ਪੇਸ਼ਕਾਰ ਤੇ ਅਸਿਸਟੈਂਟ ਮੈਨੇਜਰ ਬਾਬੂ ਬੈਕੁੰਠ ਨਾਥ ਦਾਸ ਤੋਂ ਸੁਣਿਆ ਹੈ। ਰਾਜ-ਸਰਕਾਰ ਵਿਚ ਨਿਯੁਕਤ ਪ੍ਰਾਚੀਨ ਕਰਮਚਾਰੀਆਂ ਵਿਚ ਬੈਕੁੰਠ ਬਾਬੂ ਵਿਸ਼ਵਾਸ ਵਾਲੇ, ਕਰਮਯੋਗੀ, ਰਾਜ ਭਗਤ ਤੇ ਧਰਮੀ ਵਿਅਕਤੀ ਸਨ। ਮਹਾਰਾਜ ਦਾ ਵੀ ਉਨ੍ਹਾਂ ਦੇ ਪ੍ਰਤੀ ਅਥਾਹ ਵਿਸ਼ਵਾਸ ਸੀ। ਲੋਕ ਉਨ੍ਹਾਂ ਦਾ ਸਨਮਾਨ ਕਰਦੇ ਸਨ। ਸਾਰੇ ਕਰਮ-ਚਾਰੀਆਂ ਵਿਚ ਮੈਂ ਸਿਰਫ ਉਨ੍ਹਾਂ ਉਤੇ ਵਿਸ਼ਵਾਸ ਕਰਦਾ ਸੀ। ਉਸ ਵੇਲੇ ਨਿਯੁਕਤ ਦੂਜੇ ਕਰਮਚਾਰੀਆਂ ਦੀ ਦੁਰਚਰਿੱਤਰਤਾ, ਅਤਿਆਚਾਰ ਤੇ ਲਾਲਚ ਦੇ ਕਾਰਣ ਮਹਾਰਾਜ ਧਨੰਜੈ-ਨਾਰਾਇਣ ਭੰਜ ਨੇ ਅਨੇਕ ਪਰੇਸ਼ਾਨੀਆਂ ਦਾ ਸਾਹਮਣਾ ਕੀਤਾ ਸੀ। 'ਮ੍ਰਿਤਿਉਪਰਾਧੇ ਸਵਾਮਿਨ ਦੰਡ' ਵਰਗੀ ਗੱਲ ਹੋਈ ਸੀ।

ਮੈਂ ਪਹਿਲਾਂ ਹੀ ਕਿਹਾ ਹੈ ਕਿ ਮਹਾਰਾਜ ਵਿਚ ਜ਼ੋਰਦਾਰ ਇੱਛਾ ਦੇ ਬਾਵਜੂਦ ਸਿਰਫ਼ ਕਰਮਚਾਰੀਆਂ ਦੇ ਅਭਾਵ ਕਾਰਣ ਉਹ ਜ਼ਿਆਦਾ ਕੁਝ ਨਾ ਕਰ ਸਕੇ। ਮਹਾਰਾਜ ਬਹੁਤ ਅਧਿਐਨਸ਼ੀਲ ਸਨ। 'ਬੰਗਵਾਸੀ' 'ਸੰਜੀਵਨੀ ਦੀਪਿਕਾ' ਆਦਿ ਧਿਆਨ ਨਾਲ ਪੜ੍ਹਦੇ। ਉਨ੍ਹਾਂ ਦੇ ਪੜ੍ਹਨ ਲਈ ਅਨੇਕ ਬੰਗਲਾ ਤੇ ਉੜੀਆ ਪੁਸਤਕਾਂ ਉਨ੍ਹਾਂ ਦੇ ਨਿਜੀ ਪੁਸਤਕਾਲੇ ਵਿਚ ਸ਼ਨ।

ਮਹਾਰਾਜ ਆਨੰਦਪੁਰ ਵਿਚ ਸਿਰਫ ਸੱਤ-ਅੱਠ ਦਿਨ ਠਹਿਰੇ ਸਨ। ਗੜ੍ਹ ਪਰਤਦੇ ਸਮੇਂ ਮਹਾਰਾਜ ਨੇ ਮੈਨੂੰ ਬੁਲਾ ਕੇ ਆਗਿਆ ਦਿੱਤੀ, "ਵੇਖੋ ਮੈਨੇਜਰ ਬਾਬੂ, ਵਰਖਾ ਦਾ ਸਮਾਂ ਆਉਣ ਹੀ ਵਾਲਾ ਹੈ। ਗੜ੍ਹ ਵਿਚ ਆਮ ਤੌਰ 'ਤੇ ਸਭ ਨੂੰ ਬੁਖ਼ਾਰ ਹੋਏਗਾ। ਤੁਸੀਂ ਜੇ ਜਾਉਗੇ ਤਾਂ ਤੁਹਾਨੂੰ ਵੀ ਬੁਖ਼ਾਰ ਹੋਣਾ ਨਿਸ਼ਚਿਤ ਹੈ। ਇਸ ਲਈ ਤੁਸੀਂ ਇਥੇ ਆਨੰਦਪੁਰ ਹੀ ਠਹਿਰ ਜਾਉ। ਇਥੋਂ ਦੇ ਹਵਾ-ਪਾਣੀ ਦੇ ਆਦੀ ਹੋ ਜਾਓ ਤਾਂ ਅਗਲੀਆਂ ਸਰਦੀਆਂ ਵਿਚ ਗੜ੍ਹ ਆ ਜਾਣਾ।" ਮੇਰੀ ਵੀ ਉਹੀਂ ਮਰਜ਼ੀ ਸੀ, ਪ੍ਰਭੂ ਨੇ ਮਰਜ਼ੀ ਪੂਰੀ ਕਰ ਦਿੱਤੀ। ਮਹਾਰਾਜ ਗੜ੍ਹ ਨੂੰ ਵਾਪਸ ਮੁੜ ਗਏ। ਮੈਂ ਆਨੰਦਪੁਰ ਹੀ ਰਹਿ ਗਿਆ। ਆਨੰਦਪੁਰ ਤੋਂ ਗੜ੍ਹ ਕਰੀਬ ਬਵੰਜਾ ਮੀਲ ਦੀ ਦੂਰੀ ਉੱਤੇ ਹੈ।

ਆਨੰਦਪੁਰ ਦੀ ਕਚਹਿਰੀ ਵੈਤਰਿਣੀ ਨਦੀ ਦੇ ਉੱਤਰੀ ਤੱਟ ਉੱਤੇ ਹੈ। ਮਨੋਹਰ ਸਥਾਨ ਸੀ। ਕਚਹਿਰੀ ਦੀਆਂ ਉੱਤਰੀ ਤੇ ਪੂਰਬੀ ਦਿਸ਼ਾਵਾਂ ਵਿਚ ਆਨੰਦਪੁਰ ਪਿੰਡ ਸੀ। ਪਰ ਵੈਤਰਿਣੀ ਦੇ ਤੱਟ ਉੱਤੇ ਬਾਂਸਾਂ ਦਾ ਘਣਾ ਜੰਗਲ ਸੀ। ਪੱਛਮ ਵਲ ਕਚਹਿਰੀ ਤੱਕ ਘਣਾ ਜੰਗਲ ਸੀ। ਕਦੀ-ਕਦਾਈਂ ਰਾਤ ਨੂੰ ਕਚਹਿਰੀ ਤਕ ਰਿੱਛ ਆ ਜਾਂਦੇ

ਸਨ। ਕਚਹਿਰੀ ਤੋਂ ਨਦੀ-ਤੱਟ ਤਕ ਇਸ਼ਨਾਨ ਕਰਨ ਜਾਣ ਲਈ ਵੀ ਰਸਤਾ ਨਹੀਂ ਸੀ, ਜਿਸ ਉੱਤੇ ਛਤਰੀ ਖੋਲ੍ਹ ਕੇ ਜਾਇਆ ਜਾ ਸਕੇ। ਚਲਦੇ ਵੇਲੇ ਵੀ ਥਾਂ-ਥਾਂ ਬਾਂਸ ਦੇ ਤਿੱਖੇ ਸੂਇਆਂ ਨਾਲ ਕੱਪੜਾ ਉਲਝ ਜਾਂਦਾ ਸੀ। ਕੰਮ ਸੰਭਾਲਣ ਦੇ ਥੋੜ੍ਹੇ ਹੀ ਦਿਨਾਂ ਬਾਅਦ ਮੈਂ ਨਦੀ ਦੇ ਕਿਨਾਰੇ ਦਾ ਜੰਗਲ ਕਟਵਾਇਆ ਤੇ ਸਾੜ ਕੇ, ਜੜ੍ਹ ਤੋਂ ਹੀ ਸਾਫ ਕਰ ਦਿੱਤਾ ਤੇ ਬਾਗ਼ ਲਗਾਉਣਾ ਆਰੰਭ ਕਰ ਦਿੱਤਾ। ਜੰਗਲ ਵਿਚੋਂ ਕੁਝ ਨਾਗ-ਸੱਪ ਨਿਕਲੇ ਤੇ ਮਾਰ ਦਿੱਤੇ ਗਏ। ਇਕ ਦਿਨ ਸਵੇਰੇ ਜਦੋਂ ਮਜ਼ਦੂਰ ਜੰਗਲ ਸਾਫ਼ ਕਰ ਰਹੇ ਸਨ, ਉਦੋਂ ਇਕ ਸੱਪ ਨੇ ਇਕ ਖ਼ਰਗੋਸ਼ ਦਾ ਪਿੱਛਾ ਕੀਤਾ। ਖ਼ਰਗੋਸ਼ ਜੰਗਲ ਵਿਚੋਂ ਭੱਜ ਆਇਆ ਤੇ ਮਜ਼ਦੂਰਾਂ ਦੇ ਕੋਲ ਪਹੁੰਚਿਆ। ਸਾਹਮਣੇ ਆਦਮੀ ਤੇ ਪਿੱਛੇ ਸੱਪ ਨੂੰ ਵੇਖ ਖ਼ਰਗੋਸ਼ ਠਿਠਕ ਗਿਆ ਤਾਂ ਸੱਪ ਉਸ ਨੂੰ ਫੜ ਕੇ ਜੰਗਲ ਵਿਚ ਲੈ ਗਿਆ। ਜੰਗਲ ਸਾਫ਼ ਹੋ ਜਾਣ ਤੋਂ ਬਾਅਦ ਮੈਂ ਕਲਕੱਤੇ ਤੋਂ ਕਲਮੀ ਅੰਬ, ਲੀਚੀ, ਜਾਮਣ, ਅਮਰੂਦ ਕਟਹਲ ਆਦਿ ਦੇ ਬੂਟੇ ਮੰਗਾ ਕੇ ਬਗ਼ੀਚੇ ਦਾ ਕੰਮ ਸ਼ੁਰੂ ਕਰ ਦਿੱਤਾ। ਬਗ਼ੀਚੇ ਦੇ ਇਕ ਪਾਸੇ ਗੁਲਾਬਾਂ ਆਦਿ ਫੁੱਲਾਂ ਦੇ ਬੂਟਿਆਂ ਨਾਲ ਇਕ ਸੁੰਦਰ ਫੁਲਵਾੜੀ ਵੀ ਬਣ ਗਈ। ਗੋਭੀ, ਮਟਰ, ਆਲੂ, ਪੌਟਲ (ਪਰਵਲ), ਕੇਲਾ, ਮੂਲੀ ਆਦਿ ਸਾਗ-ਸਬਜ਼ੀਆਂ ਨਾਲ ਵੀ ਬਗ਼ੀਚਾ ਭਰ ਗਿਆ ਸੀ।

ਆਨੰਦਪੁਰ ਦੀ ਕਚਹਿਰੀ ਦਾ ਮਕਾਨ ਦੋ ਮੰਜ਼ਿਲਾ ਸੀ। ਨਦੀ-ਕੰਢੇ ਤੋਂ ਉਥੋਂ ਤਕ ਦਾ ਦ੍ਰਿਸ਼ ਮਨੋਹਰ ਲੱਗਦਾ ਸੀ। ਪਰ ਉਹ ਮਕਾਨ ਅੱਧਾ ਬਣ ਕੇ, ਖੜ੍ਹੇ-ਖੜ੍ਹੇ ਪੁਰਾਣਾ ਹੋ ਗਿਆ ਸੀ। ਸਦਰ ਕਚਹਿਰੀ ਤੋਂ ਮਨਜ਼ੂਰੀ ਲੈ ਕੇ ਉਸਦਾ ਨਿਰਮਾਣ ਕਾਰਜ ਆਰੰਭ ਕਰ ਦਿੱਤਾ। ਕਚਹਿਰੀ ਦੇ ਸਾਹਮਣੇ ਦਾ ਵਰਾਂਡਾ ਪੰਜ-ਛੇ ਫੁੱਟ ਉੱਚਾ ਸੀ। ਅਸਾਵਧਾਨੀ ਜਾਂ ਰਾਤ ਵੇਲੇ ਅਵੇਸਲੇ ਹੀ ਉਥੋਂ ਡਿਗ ਪੈਣ ਦਾ ਡਰ ਰਹਿੰਦਾ ਸੀ। ਸੁਣਿਆ ਵੀ ਸੀ ਕਿ ਇਕ ਵਾਰ ਕੋਈ ਡਿਗ ਕੇ ਜ਼ਖ਼ਮੀ ਹੋ ਗਿਆ ਸੀ। ਮੈਂ ਕਲਕੱਤੇ ਤੋਂ ਰੇਲਿੰਗ ਮੰਗਵਾ ਕੇ ਉਥੇ ਲਗਵਾਈ ਸੀ।

ਕਚਹਿਰੀ ਦੇ ਦਫ਼ਤਰ ਵੀ ਟੁੱਟੀ-ਫੁੱਟੀ ਹਾਲਤ ਵਿਚ ਸਨ। ਬਕਾਇਦਾ ਰਜਿਸਟਰ-ਫਾਈਲਾਂ ਆਦਿ ਨਹੀਂ ਸਨ। ਉਹ ਸਭ ਨਵੇਂ ਸਿਰੇ ਤੋਂ ਬਣਵਾਏ। ਸੰਮਨ-ਵਾਰੰਟ ਆਦਿ ਦੇ ਫਾਰਮ ਬਾਲੇਸ਼ਵਰ ਤੋਂ ਛਪਵਾ ਕੇ ਲੈ ਆਇਆ ਤੇ ਉਸੇ ਤੋਂ ਕੰਮ ਚਲਾਇਆ। ਇਕ ਸਾਲ ਬਾਅਦ ਮਹਾਰਾਜ ਤੋਂ ਮਨਜ਼ੂਰੀ ਲੈ ਕੇ ਆਨੰਦਪੁਰ ਵਿਚ ਪ੍ਰੈੱਸ ਦੀ ਸਥਾਪਨਾ ਕੀਤੀ। ਉਸੇ ਪ੍ਰੈੱਸ ਵਿਚ ਸੰਮਨ, ਇਤਲਾਹਨਾਮੇ ਆਦਿ ਆਨੰਦਪੁਰ ਤੇ ਸਦਰ ਕਚਹਿਰੀ ਲਈ ਛਾਪੇ ਤੇ ਛੋਟੀਆਂ-ਛੋਟੀਆਂ ਪੁਸਤਕਾਂ ਵੀ ਛਾਪੀਆਂ।

ਆਨੰਦਪੁਰ ਵਿਚ ਸਕੂਲ ਲਈ ਇਕ ਪੱਕਾ ਮਕਾਨ ਬਣਵਾਉਣ ਦੀ ਤਜਵੀਜ਼ ਦਿੱਤੀ ਸੀ। ਉਸ ਨਾਲ ਕਰਮਚਾਰੀਆਂ ਤੇ ਮੁਖ਼ਤਾਰਾਂ ਦੀ ਹਮਦਰਦੀ ਸੀ। ਉਨ੍ਹਾਂ ਲੋਕਾਂ ਦੇ ਯਤਨ ਨਾਲ ਚੰਦੇ ਦੇ ਜ਼ਰੀਏ ਕੁਝ ਰੁਪਏ ਵੀ ਇਕਠੇ ਹੋਏ ਸਨ। ਪਰ ਮੈਂ ਆਨੰਦਪੁਰ ਛੱਡ ਕੇ ਆ ਗਿਆ।

ਮੇਰੇ ਮੈਨੇਜਰ ਦੇ ਪਦ ਉੱਤੇ ਨਿਯੁਕਤ ਹੋਣ ਤੋਂ ਥੋੜ੍ਹੇ ਹੀ ਦਿਨ ਪਹਿਲਾਂ ਆਨੰਦਪੁਰ ਇੱਲਾਕੇ ਵਿਚ ਇਕ ਫ਼ੌਜਦਾਰੀ ਦਾ ਮਾਮਲਾ ਹੋਇਆ ਸੀ। ਮੁਦੱਈ ਕੇਉਂਝਰ ਇਲਾਕੇ ਦਾ ਸੀ ਤੇ ਵਿਰੋਧੀ ਸੁਕਿੰਦਾ ਦਾ। ਸੁਕਿੰਦਾ ਮੋਗਲਬੰਦੀ (ਖ਼ਾਸ ਬ੍ਰਿਟਿਸ਼ ਸ਼ਾਸਨ ਦੇ ਅੰਤਰਗਤ)

ਵਿਚ ਸੀ। ਆਨੰਦਪੁਰ ਵਿਚ ਕਰਮਚਾਰੀ ਨੇ ਆਸਾਮੀਆਂ ਨੂੰ ਕੁਝ ਦਿਨ ਬੰਦੀ ਰੱਖਣ ਤੋਂ ਬਾਅਦ ਮਹਾਰਾਜ ਬਹਾਦਰ ਦੇ ਆਸਾਮੀਆਂ ਦਾ ਰਹਿਣ-ਸਥਾਨ ਮੋਗਲਬੰਦੀ ਵਿਚ ਸਮਝ ਕੇ, ਉਸ ਮਾਮਲੇ ਉੱਤੇ ਵਿਚਾਰ ਲਈ ਯਾਜਪੁਰ ਦੇ ਕਰਮਚਾਰੀ ਦੇ ਸਪੁਰਦ ਕਰ ਦਿੱਤਾ ਤੇ ਆਸਾਮੀਆਂ ਨੂੰ ਫ਼ਾਈਲਾਂ ਦੇ ਨਾਲ ਭੇਜ ਦਿੱਤਾ। ਇੰਨੇ ਵਿਚ ਮੈਂ ਆਨੰਦਪੁਰ ਪਹੁੰਚ ਗਿਆ। ਮਾਮਲਾ ਰਜਵਾੜੇ ਦੇ ਇਲਾਕੇ ਵਿਚ ਹੋਇਆ ਸੀ, ਇਸ ਲਈ ਉਸ 'ਤੇ ਵਿਚਾਰ ਆਨੰਦਪੁਰ ਦੀ ਅਦਾਲਤ ਵਿਚ ਹੀ ਹੁੰਦਾ। ਜਦੋਂ ਮਹਾਰਾਜ ਬਹਾਦਰ ਨੂੰ ਆਪਣੇ ਭੁਲੇਖੇ ਦੀ ਸਮਝ ਆਈ ਤਾਂ ਪਛਤਾਏ। ਪਰ ਉਦੋਂ ਭਰਮ-ਸੁਧਾਰ ਦਾ ਕੋਈ ਉਪਾਅ ਨਹੀਂ ਸੀ। ਯਾਜਪੁਰ ਵਿਚ ਰਹਿ ਕੇ ਉਸ ਮੁਕੱਦਮੇ ਨੂੰ ਚਲਾਉਣ ਲਈ ਮਹਾਰਾਜ ਦਾ ਆਦੇਸ਼-ਪੱਤਰ ਪ੍ਰਾਪਤ ਕਰ ਕੇ ਮੈ ਯਾਜਪੁਰ ਪਹੁੰਚਿਆ। ਕਟਕ ਤੋਂ ਦੋ ਵਕੀਲਾਂ ਨੂੰ ਬੁਲਾ ਕੇ ਮੁਕੱਦਮਾ ਚਲਾਇਆ। ਯਾਜਪੁਰ ਦੀ ਅਦਾਲਤ ਦੇ ਨਿਰਣੇ ਨਾਲ ਸਾਰੀਆਂ ਆਸਾਮੀਆਂ ਮੁਕਤ ਹੋ ਗਈਆਂ ਪਰ ਆਨੰਦਪੁਰ ਦੇ ਕਰਮਚਾਰੀ ਮੋਗਲਬੰਦੀ ਦੇ ਲੋਕਾਂ ਨੂੰ ਅਨਿਆਂਪੂਰਵਕ ਰੋਕ ਰੱਖਣ ਦੇ ਇਲਜ਼ਾਮ ਵਿਚ ਦੋਸ਼ੀ ਬਣੇ। ਮੁਕੱਦਮਾ ਹੌਲੀ-ਹੌਲੀ ਛੋਟੀ ਅਦਾਲਤ ਤੋਂ ਹਾਈਕੋਰਟ ਤੱਕ ਪਹੁੰਚ ਗਿਆ। ਮੈਂ ਕਲੱਕਤਾ ਪਹੁੰਚ ਕੇ ਚਾਰ ਵਕੀਲਾਂ ਦੀ ਸਹਾਇਤਾ ਨਾਲ ਮੁਕੱਦਮਾ ਲੜਨ ਲੱਗ ਪਿਆ। ਸਰਕਾਰੀ ਪਾਸੇ ਤੋਂ ਇਕ ਅੰਗ੍ਰੇਜ਼ ਬੈਰਿਸਟਰ ਮੁਕੱਦਮੇ ਦੀ ਪੈਰਵੀ ਕਰ ਰਹੇ ਸਨ।

ਕਾਫ਼ੀ ਦਿਨਾਂ ਤੱਕ ਹਾਈ ਕੋਰਟ ਵਿਚ ਮੁਕੱਦਮਾ ਚਲਣ ਤੋਂ ਬਾਅਦ ਹਾਈ ਕੋਰਟ ਨੇ ਕੇਉਂਝਰ ਦੇ ਪੱਖ ਵਿਚ ਰਾਇ ਦਿੱਤੀ। ਹਾਈ ਕੋਰਟ ਨੇ ਸਪਸ਼ਟ ਰੂਪ ਵਿਚ ਆਪਣੀ ਰਾਇ ਵਿਚ ਇਹ ਲਿਖਿਆ ਕਿ ਬ੍ਰਿਟਿਸ਼ ਅਦਾਲਤਾਂ ਵਿਚ ਪ੍ਰਚਲਿਤ ਕੋਈ ਵੀ ਕਾਨੂੰਨ ਕਰਦ ਰਾਜਾਂ ਵਿਚ ਲਾਗੂ ਨਹੀਂ ਹੋਣਗੇ। ਮੁਕੱਦਮੇ ਦਾ ਫ਼ੈਸਲਾ ਸੁਣ ਕੇ ਮਹਾਰਾਜ ਕਾਫੀ ਖ਼ੁਸ਼ ਹੋਏ। ਉਸੇ ਦਿਨ ਤੋਂ ਮੇਰੀ ਤਨਖ਼ਾਹ ਵਿਚ ਵੀਹ ਰੁਪਏ ਵਧੇ। ਦੂਜੇ ਰਜਵਾੜਿਆਂ ਦੇ ਹੋਰ ਪ੍ਰਮੁੱਖ ਵਿਅਕਤੀਆਂ ਤੋਂ ਧੰਨਵਾਦ ਸਹਿਤ ਪ੍ਰਸੰਸਾ ਪ੍ਰਾਪਤ ਹੋਈ। ਕਰਦ ਰਾਜਿਆਂ ਲਈ ਬ੍ਰਿਟਿਸ਼ ਸਰਕਾਰ ਦੀਆਂ ਅਦਾਲਤਾਂ ਵਿਚ ਪ੍ਰਚਲਿਤ ਕਿਹੜੇ-ਕਿਹੜੇ ਕਾਨੂੰਨ ਕਿਥੋਂ ਤਕ ਮੰਨਣਯੋਗ ਹਨ, ਇਸ ਵਿਸ਼ੇ ਉੱਤੇ ਕਿਧਰੇ ਵੀ ਕੋਈ ਸਪਸ਼ਟ ਵਿਧਾਨ ਨਹੀਂ ਸੀ। ਇਸ ਲਈ ਰਾਜ ਦਾ ਅਧਿਕਾਰੀ ਵਰਗ ਹਨੇਰੇ ਵਿਚ ਸੀ। ਇਸ ਤੋਂ ਬਾਅਦ ਹੀ ਉਹਨਾਂ ਨੂੰ ਆਪਣੀ-ਆਪਣੀ ਸਮਰੱਥਾ ਦੀ ਸੀਮਾ ਦੇ ਸੰਬੰਧ ਵਿਚ ਪਤਾ ਲੱਗ ਸਕਿਆ। ਦਫ਼ਾ ਸਤਾਰ੍ਹਾਂ ਨਾਮਕ ਇਕ ਵਿਧਾਨ ਵਿਚ ਸਰਕਾਰ ਬਹਾਦੁਰ ਦਾ ਆਦੇਸ਼ ਹੈ ਕਿ ਸਰਕਾਰ ਪ੍ਰਤਿਸ਼ਠਿਤ ਅਦਾਲਤਾਂ ਵਿਚ ਪ੍ਰਚਲਿਤ ਨਿਯਮ-ਕਾਨੂੰਨ ਨੂੰ ਨਜ਼ਰ-ਅੰਦਾਜ਼ ਕਰਦੇ ਹੋਏ ਕਰਦ ਰਾਜੇ, ਮਹਾਰਾਜੇ ਆਪਣੇ-ਆਪਣੇ ਨਿਯਮ ਬਣਾਉਣਗੇ ਤੇ ਰਾਜ-ਸ਼ਾਸਨ ਕਰਨਗੇ। ਪਰ ਇਸਦੇ ਸਹੀ ਅਰਥ ਦਾ ਹੋਰ ਰਾਜਿਆਂ ਨੂੰ ਪਤਾ ਨਹੀਂ ਸੀ। ਮੁਢਲੀ ਅਵਸਥਾ ਵਿਚ ਰਾਜਿਆਂ ਨੂੰ ਵੱਡੀ ਤੋਂ ਵੱਡੀ ਸਜ਼ਾ ਅਰਥਾਤ ਮੌਤ ਦੀ ਸਜ਼ਾ ਦੇਣ ਦਾ ਅਧਿਕਾਰ ਸੀ। ਨਰਸਿੰਘਪੁਰ ਦੇ ਸਾਬਕ਼ਾ ਰਾਜੇ ਨੇ ਕਿਸੇ ਇਕ ਅਪਰਾਧੀ ਦਾ, ਢੇਂਕੀ ਵਿਚ ਕੁਟਵਾ ਕੇ ਕ਼ਤਲ ਕੀਤਾ ਸੀ ਜਿਸ ਨਾਲ ਨਿਆਂ ਪਸੰਦ ਬ੍ਰਿਟਿਸ਼ ਸਰਕਾਰ ਨੇ ਉਸ ਅਧਿਕਾਰ ਨੂੰ ਰੱਦ ਕਰ ਦਿੱਤਾ ਸੀ। ਪਰ ਪੱਛਮਾਂਚਲ ਦੇ ਕਈ ਚੀਫ਼ ਤੇ ਮਯੂਰਭੰਜ ਦੇ ਮਹਾਰਾਜੇ ਨੂੰ ਅੱਜ ਵੀ ਉਹ ਅਧਿਕਾਰ ਮਿਲਿਆ ਹੋਇਆ ਹੈ।

ਕੇਉਂਝਰ ਤੇ ਛੋਟਾ ਨਾਗਪੁਰ ਸੀਮਾ ਨੂੰ ਲੈ ਕੇ ਕਾਫ਼ੀ ਦਿਨ ਤੋਂ ਵਿਵਾਦ ਚਲਦਾ ਆ ਰਿਹਾ ਸੀ। ਮੇਰੀ ਮੈਨੇਜਰੀ ਦੇ ਦੂਜੇ ਸਾਲ ਉਸ ਝਗੜੇ ਦਾ ਫ਼ੈਸਲਾ ਕਰਾਉਣ ਲਈ ਕੇਉਂਝਰ ਦੇ ਮਹਾਰਾਜੇ ਨੇ ਉਹ ਕੰਮ ਮੈਨੂੰ ਸੌਂਪਿਆ। ਕੇਉਂਝਰ ਦੀਆਂ ਕਈ ਜ਼ਬਤ-ਸ਼ੁਦਾ ਜ਼ਮੀਨਾਂ ਵਾਪਸ ਮਿਲ ਜਾਣ ਦੇ ਕਾਰਣ ਮਹਾਰਾਜ ਮੇਰੇ ਤੋਂ ਬੇਹੱਦ ਸੰਤੁਸ਼ਟ ਹੋਏ ਸਨ।

# 30. ਕੇਉਂਝਰ ਵਿਚ ਪ੍ਰਜਾ-ਵਿਦਰੋਹ

ਕੇਉਂਝਰ ਵਿਚ ਮੇਰੀ ਮੈਨੇਜਰੀ ਦੇ ਤੀਜੇ ਸਾਲ ਪ੍ਰਜਾ-ਵਿਦਰੋਹ ਆਰੰਭ ਹੋ ਗਿਆ। ਪ੍ਰਸ਼ਾਸਨ ਦੇ ਸੰਬੰਧ ਵਿਚ ਕੇਉਂਝਰ ਦੋ ਭਾਗਾਂ ਵਿਚ ਵੰਡਿਆ ਹੋਇਆ ਹੈ। ਪੂਰਬਾਂਚਲ ਆਨੰਦਪੁਰ ਵਿਭਾਗ ਤੇ ਪੱਛਮਾਂਚਲ ਖ਼ਾਸ ਕੇਉਂਝਰ। ਆਨੰਦਪੁਰ ਵਿਚ ਕੇਉਂਝਰ ਦੇ ਧਨੀ ਕਿਸਾਨਾਂ, ਵਪਾਰੀਆਂ ਤੇ ਸਾਹੂਕਾਰਾਂ ਦੀ ਰਿਹਾਇਸ਼ ਸੀ। ਮੱਧਭਾਗ ਵਿਚ ਵੈਤਰਿਣੀ ਵਗਦੀ ਹੈ, ਇਸ ਲਈ ਭੂਮੀ ਉਪਜਾਊ ਹੈ। ਉਸ ਹਿੱਸੇ ਵਿਚ ਕੁਝ ਹੱਦ ਤਕ ਵਣ-ਪਰਬਤ ਘੱਟ ਹਨ। ਪੱਛਮਾਂਚਲ ਵਿਚ ਜ਼ਿਆਦਾਤਰ ਭੂਯਾਂ (ਇਕ ਆਦਿਵਾਸੀ ਜਾਤੀ ਵਿਸ਼ੇਸ਼) ਹੈ ਤੇ ਕਿਸਾਨ ਘੱਟ ਗਿਣਤੀ ਵਿਚ ਹਨ।

ਮੈਂ ਆਨੰਦਪੁਰ ਇਲਾਕੇ ਦਾ ਕਰਮਚਾਰੀ ਸੀ। ਇਕ ਹੋਰ ਅਸਿਸਟੈਂਟ ਮੈਨੇਜਰ ਵੀ ਸਨ। ਸਾਰੇ ਸਾਧਨਾਂ ਨਾਲ ਰਾਜ ਦੀ ਆਮਦਨੀ ਬਹੁਤ ਜ਼ਿਆਦਾ ਸੀ। 1891 ਈਸਵੀ ਵਿਚ ਪ੍ਰਜਾ-ਵਿਦਰੋਹ ਹੋਇਆ ਸੀ। ਇਸ ਵਿਦਰੋਹ ਦੇ ਨਾਲ ਆਨੰਦਪੁਰ ਦੀ ਪ੍ਰਜਾ ਦਾ ਕੋਈ ਸੰਬੰਧ ਨਹੀ ਸੀ। ਮੈਂ ਪਿੰਡਾਂ ਦੇ ਦੌਰਿਆਂ ਦੇ ਸਿਲਸਿਲੇ ਵਿਚ ਆਨੰਦਪੁਰ ਕਚਹਿਰੀ ਤੋਂ ਪੰਜ ਮੀਲ ਦੂਰ ਵੈਤਰਿਣੀ ਦੇ ਕੰਢੇ ਨੁਆਂਗੜ੍ਹ ਦੇ ਨੇੜੇ ਅੰਬਾਂ ਦੇ ਇਕ ਬਾਗ਼ ਵਿਚ ਡੇਰਾ ਲਾ ਕੇ ਠਹਿਰਿਆ ਹੋਇਆ ਸੀ। ਕਰੀਬ ਗਿਆਰਾਂ ਵਜੇ ਰਾਤ ਨੂੰ ਖਾਣ-ਪੀਣ ਤੋਂ ਬਾਅਦ ਤੰਬੂ ਦੇ ਵਰਾਂਡੇ ਵਿਚ ਆਰਾਮ ਕੁਰਸੀ ਰੱਖੀ ਠੰਡੀ ਹਵਾ ਖਾ ਰਿਹਾ ਸੀ ਕਿ ਕੇਉਂਝਰ ਤੋਂ ਮਹਾਰਾਜ ਦਾ ਇਕ ਗੁਪਤ ਪੱਤਰ ਲੈ ਕੇ ਦੋ ਆਦਮੀ ਮੇਰੇ ਕੋਲ ਦੌੜਦੇ ਹੋਏ ਪਹੁੰਚੇ। ਕੇਉਂਝਰ ਵਿਚ ਪ੍ਰਜਾ-ਵਿਦਰੋਹ ਦੇ ਬਾਰੇ ਵਿਚ ਉਸ ਪੱਤਰ ਵਿਚ ਸੰਖੇਪ ਵਿਚ ਲਿਖਿਆ ਹੋਇਆ ਸੀ। ਉਸੇ ਵਕਤ ਡੇਰਾ ਚੁੱਕ ਕੇ ਮੈਂ ਆਨੰਦਪੁਰ ਲਈ ਰਵਾਨਾ ਹੋ ਗਿਆ।

ਦੂਜੇ ਦਿਨ ਸਵੇਰ ਤੋਂ ਰੋਜ਼ ਖ਼ਾਸ ਹਲਕਾਰਿਆਂ ਦੇ ਜ਼ਰੀਏ ਮਹਾਰਾਜ ਤੋਂ ਦੋ-ਤਿੰਨ ਚਿੱਠੀਆਂ ਮਿਲਦੀਆਂ ਰਹੀਆਂ। ਪੱਤਰਾਂ ਵਿਚ ਹੋਰ ਵਿਸ਼ਿਆਂ ਦੇ ਨਾਲ ਆਨੰਦਪੁਰ ਤੋਂ ਕਾਫ਼ੀ ਸਿਪਾਹੀ ਭਿਜਵਾਉਣ ਦੇ ਨਿਰਦੇਸ਼ ਹੁੰਦੇ। ਹਰ ਪਲ ਕੇਉਂਝਰ ਤੋਂ ਸਮਾਚਾਰ ਮਿਲਣ ਤੇ ਸਿਪਾਹੀ ਇਕੱਠੇ ਕਰ ਕੇ ਕੇਉਂਝਰ ਭੇਜਣਾ ਹੀ ਇਕ ਤਰ੍ਹਾਂ ਨਾਲ ਮੇਰਾ ਕੰਮ ਬਣ ਗਿਆ ਸੀ। ਕੇਉਂਝਰ ਸਦਰ ਕਚਹਿਰੀ ਤੋਂ ਆਨੰਦਪੁਰ ਕਚਹਿਰੀ ਤਕ ਡਾਕ ਦੀ ਵਿਵਸਥਾ ਬੰਦ ਹੋ ਗਈ। ਵਿਦਰੋਹੀਆਂ ਨੇ ਇਕ ਦਿਨ ਡਾਕ ਦੀ ਥੈਲੀ ਲੁੱਟ ਲਈ ਸੀ। ਰਸਤੇ ਵਿਚ ਥਾਂ-ਥਾਂ ਵਿਦਰੋਹੀਆਂ ਦੇ ਪਹਿਰੇਦਾਰ ਸਨ। ਇਸ ਕਾਰਣ ਜੰਗਲੀ ਗੁਪਤ ਰਾਹ ਤੋਂ ਸਿਪਾਹੀਆਂ ਦੇ ਜ਼ਰੀਏ ਪੱਤਰ ਭੇਜੇ ਜਾ ਰਹੇ ਸਨ।

ਤੀਜੇ ਦਿਨ ਰਾਤ ਦੇ ਕਰੀਬ ਨੌਂ ਵਜੇ ਜਦੋਂ ਮੈਂ ਰੋਜ਼ ਦਾ ਕੰਮ ਖਤਮ ਕਰ ਕੇ ਰੋਟੀ

ਖਾਣ ਜਾ ਰਿਹਾ ਸੀ, ਤਾਂ ਮਹਾਰਾਜ ਆਪ ਨਾਲ ਅਸਿਸਟੈਂਟ ਮੈਨੇਜਰ ਵਿਚਿੱਤਰਾਨੰਦ ਦਾਸ ਤੇ ਕੁਝ ਵਿਸ਼ਵਾਸਯੋਗ ਲੋਕਾਂ ਨੂੰ ਲੈ ਕੇ ਤਿੰਨ ਹਾਥੀਆਂ ਉੱਤੇ ਆਨੰਦਪੁਰ ਕਚਹਿਰੀ ਕੋਲ ਆ ਪਹੁੰਚੇ। ਤਿੰਨੋਂ ਹਾਥੀ ਬੜੇ ਸਵੇਰੇ ਤੋਂ ਕੇਉਂਝਰ ਤੋਂ ਚਲ ਕੇ ਚਾਰ-ਚਾਰ ਆਦਮੀਆਂ ਨੂੰ ਪਿੱਠ ਉੱਤੇ ਲੱਦ ਕੇ ਜੰਗਲਾਂ ਵਿਚ ਰਾਹੇ-ਕੁਰਾਹੇ ਚਲ ਕੇ ਬਵੰਜਾ ਮੀਲ ਦਾ ਰਸਤਾ ਤੈਅ ਕਰ ਕੇ ਆਏ ਸਨ। ਉਹ ਥੱਕ ਕੇ ਚੂਰ ਹੋ ਗਏ ਸਨ ਤੇ ਸਵਾਰੀਆਂ ਦੀ ਅਵਸਥਾ ਉਨ੍ਹਾਂ ਤੋਂ ਵੀ ਜ਼ਿਆਦਾ ਮਾੜੀ ਸੀ। ਗਰਮੀਆਂ ਦੇ ਦਿਨ, ਸਾਰਾ ਦਿਨ ਇਕ ਬੂੰਦ ਪਾਣੀ ਪੀਤੇ ਬਗ਼ੈਰ, ਤੇਜ਼ ਧੁੱਪ ਤੇ ਹਾਥੀਆਂ ਦੀ ਝੂਮਦੀ ਚਾਲ ਕਾਰਣ ਜਿਵੇਂ ਸਵਾਰਾਂ ਦੀਆਂ ਹੱਡੀਆਂ-ਪੱਸਲੀਆਂ ਤਕ ਚੂਰ-ਚੂਰ ਹੋ ਗਈਆਂ ਸਨ। ਮਹਾਰਾਜ ਦੇ ਨਾਲ ਸਾਰੇ ਸਵਾਰ ਹਾਥੀਆਂ ਉੱਤੋਂ ਉਤਰ ਕੇ ਜ਼ਮੀਨ ਉੱਤੇ ਲੇਟ ਗਏ। ਉਨ੍ਹਾਂ ਨੂੰ ਪੱਖਾ ਆਦਿ ਝੱਲ ਕੇ ਸੁਚੇਤ ਕਰਨ ਵਿਚ ਇਕ ਘੰਟੇ ਤੋਂ ਜ਼ਿਆਦਾ ਸਮਾਂ ਲੱਗ ਗਿਆ। ਮੇਰੇ ਤੇ ਦੂਜਿਆਂ ਦੇ ਮਕਾਨ ਵਿਚ ਭੋਜਨ ਬਣ ਚੁੱਕਾ ਸੀ। ਮਹਾਰਾਜ ਦੇ ਨਾਲ ਆਏ ਲੋਕਾਂ ਨੇ ਭੋਜਨ ਕੀਤਾ। ਮਹਾਰਾਜ ਲਈ ਤੁਰਤ ਭੋਜਨ ਦੀ ਵਿਵਸਥਾ ਕਰ ਦਿੱਤੀ ਗਈ।

ਮਹਾਰਾਜ, ਮੈਂ ਤੇ ਦੂਜੇ ਦੋ-ਤਿੰਨ ਜਣਿਆਂ ਨੇ ਮਿਲ ਕੇ ਕਰਤੱਵ-ਨਿਰਧਾਰਣ ਲਈ ਸਲਾਹ-ਮਸ਼ਵਰਾ ਕੀਤਾ। ਤੈਅ ਹੋਇਆ ਕਿ ਮਹਾਰਾਜ ਆਨੰਦਪੁਰ ਵਿਚ ਰਹਿਣਗੇ ਤੇ ਮੈਂ ਕਟਕ ਜਾ ਕੇ ਸੁਪਰਿੰਟੈਂਡੈਂਟ ਸਾਹਬ ਨੂੰ ਪ੍ਰਜਾ-ਵਿਦਰੋਹ ਦੇ ਬਾਰੇ ਵਿਚ ਸੂਚਿਤ ਕਰ ਕੇ ਸਰਦਾਰਾਂ ਨੂੰ ਫੜਨ ਲਈ ਪੁਲਿਸ ਦੀ ਸਹਾਇਤਾ ਲਵਾਂਗਾ। ਦੂਜੇ ਦਿਨ ਸਵੇਰੇ ਜ਼ਿਮੀਂਦਾਰੀ ਦੇ ਅੰਤਰਗਤ ਕੰਟਝਰੀ ਦੀ ਕਚਹਿਰੀ ਵਿਚ ਰਹਿਣਾ ਪਿਆ। ਦੂਜੇ ਦਿਨ, ਦਿਨ ਦੇ ਚਾਰ ਵਜੇ ਬ੍ਰਾਹਮਣੀ ਨਦੀ ਦੇ ਕੋਲ ਦੁਲਿਡਿਹਾ ਤੋਂ ਹਾਥੀ ਨੂੰ ਵਿਦਾ ਕਰ ਕੇ ਤੀਸਰੇ ਦਿਨ ਨੌਂ ਵਜੇ ਸਵੇਰੇ ਕਟਕ ਪਹੁੰਚਿਆ। ਪਹਿਲਾਂ ਅਸਿਟੈਂਟ ਸੁਪਰਿੰਟੈਂਡੈਂਟ ਰਾਏ ਨੰਦਕਿਸ਼ੋਰ ਦਾਸ ਬਹਾਦਰ ਨੂੰ ਪੂਰੀ ਸਥਿਤੀ ਦੱਸ ਕੇ ਸੁਪਰਿੰਟੈਂਡੈਂਟ ਟਾਇਨਬੀ ਸਾਹਬ ਨੂੰ ਮਿਲਣ ਗਿਆ।

ਸੁਪਰਿੰਟੈਂਡੈਂਟ ਸਾਹਬ ਮੇਰੇ ਤੋਂ ਸਾਰਾ ਹਾਲ ਸੁਣ ਕੇ ਅੱਗ-ਬਗੋਲਾ ਹੋ ਗਏ। ਉਨ੍ਹਾਂ ਵਰਗੇ ਇਕ ਉੱਚ-ਅਧਿਕਾਰੀ ਕਮਰੇ ਦੇ ਅੰਦਰ ਜਿਵੇਂ ਬੇਕਾਬੂ ਹੋ ਕੇ ਦੌੜਦੇ ਹੋਏ ਕਹਿ ਰਹੇ ਸਨ— "ਠੀਕ ਹੋਇਆ, ਚੰਗਾ ਹੀ ਹੋਇਆ। ਰਾਜਾ ਜਿਸ ਤਰ੍ਹਾਂ ਸਰਕਾਰੀ ਹੁਕਮ ਮੰਨਦੇ ਨਹੀਂ, ਜਿਵੇਂ ਅਤਿਆਚਾਰੀ ਹਨ, ਉਸੇ ਤਰ੍ਹਾਂ ਦੀ ਦੰਡ ਭੋਗਣ। ਅਸੀਂ ਸਹਾਇਤਾ ਨਹੀਂ ਕਰ ਸਕਦੇ।" ਮੈਂ ਸਾਫ਼ ਤੌਰ ਤੇ ਸਮਝ ਗਿਆ ਕਿ ਮੇਰੇ ਪਹੁੰਚਣ ਤੋਂ ਪਹਿਲਾਂ ਸਾਹਬ ਨੂੰ ਵਿਦਰੋਹ ਦੇ ਬਾਰੇ ਵਿਚ ਜਾਣਕਾਰੀ ਮਿਲ ਚੁੱਕੀ ਸੀ। ਜਦੋਂ ਉਹ ਆਪ ਕੁਰਸੀ ਛੱਡ ਕੇ ਕਮਰੇ ਵਿਚ ਚੱਕਰ ਲਗਾ ਰਹੇ ਸਨ ਤਾਂ ਮੈਂ ਕਿਸ ਤਰ੍ਹਾਂ ਬੈਠਦਾ ? ਸਾਹਬ ਕੁਝ ਸ਼ਾਂਤ ਹੋਏ ਤਾਂ ਮੈਂ ਉਨ੍ਹਾਂ ਨੂੰ ਹੌਲੀ ਹੌਲੀ ਬੜੀ ਹੀ ਨਿਮਰਤਾ ਨਾਲ ਕਿਹਾ— "ਹਜ਼ੂਰ। ਕੇਉਂਝਰ ਦੇ ਮਹਾਰਾਜ ਹਮੇਸ਼ਾ ਸਰਕਾਰ ਦੇ ਆਦੇਸ਼ ਦਾ ਪਾਲਣ ਕਰਦੇ ਸਨ। ਇਹ ਗੱਲ ਸਰਕਾਰੀ ਫ਼ਾਈਲਾਂ ਵਿਚ ਵੀ ਹੈ। ਹਜ਼ੂਰ ਕ੍ਰਿਪਾ ਕਰ ਕੇ ਫ਼ਾਈਲਾਂ ਵੇਖਣਗੇ ਤਾਂ ਮੇਰੀ ਗੱਲ ਦੀ ਸਚਾਈ ਦਾ ਪ੍ਰਮਾਣ ਮਿਲ ਜਾਏਗਾ। ਤੇ ਹਜ਼ੂਰ, ਤੁਹਾਡਾ ਕਹਿਣਾ ਹੈ ਕਿ ਰਾਜਾ ਅਤਿਆਚਾਰੀ ਹੈ, ਪਰ ਮੈਂ ਜ਼ੋਰ ਦੇ ਕੇ ਕਹਿ ਸਕਦਾ ਹਾਂ ਕਿ

ਕੇਉਂਝਰ ਦੀ ਜਨਤਾ ਜਾਂ ਬਾਹਰ ਦਾ ਇਕ ਵੀ ਆਦਮੀ ਇਹ ਪ੍ਰਮਾਣਿਤ ਕਰਨ ਵਿਚ ਸਮੱਰਥ ਨਹੀਂ ਹੋਏਗਾ ਕਿ ਰਾਜਾ ਅਤਿਆਚਾਰੀ ਹੈ। ਹੁਣ ਜਿਹੜੀ ਬਗ਼ਾਵਤ ਹੋਈ ਹੈ, ਇਸ ਵਿਚ ਸਿਰਫ਼ ਭੂਯਾਂ ਜਾਤੀ ਦੇ ਲੋਕ ਹੀ ਸ਼ਾਮਿਲ ਹਨ। ਉਹ ਦੁਸ਼ਟ ਕਿਸਮ ਦੇ ਹਨ, ਵਿੱਚ ਵਿੱਚ ਵਿਦਰੋਹ ਕਰਨਾ ਉਨ੍ਹਾਂ ਦਾ ਸੁਭਾਅ ਹੈ। ਮਹਾਰਾਜ ਦੇ ਅਤਿਆਚਾਰ ਦੇ ਕਾਰਣ ਵਿਦਰੋਹ ਹੋਇਆ ਹੁੰਦਾ ਤਾਂ ਸਾਰੀ ਜਨਤਾ ਇਕੱਠੀ ਹੋ ਜਾਂਦੀ। ਅਜੇ ਵਿਦਰੋਹੀਆਂ ਦੀ ਗਿਣਤੀ ਘੱਟ ਹੈ। ਮਹਾਰਾਜ ਉਨ੍ਹਾਂ ਨੂੰ ਆਸਾਨੀ ਨਾਲ ਕਾਬੂ ਕਰ ਸਕਦੇ ਹਨ। ਪਰ ਮਹਾਰਾਜ ਤੁਹਾਨੂੰ ਕਰਤਾ ਮੰਨਦੇ ਹਨ, ਇਸ ਲਈ ਹਜ਼ੂਰ ਦੇ ਆਦੇਸ਼ ਤੇ ਸਹਾਇਤਾ ਤੋਂ ਬਗ਼ੈਰ ਕੁਝ ਨਹੀਂ ਕਰ ਰਹੇ ਹਨ। ਇਸ ਲਈ ਉਨ੍ਹਾਂ ਨੇ ਮੈਨੂੰ ਭੇਜਿਆ ਹੈ। ਵਿਸ਼ੇਸ਼ ਕਰਕੇ ਭੂਯਾਂ ਲੋਕ ਜੰਗਲੀ ਤੇ ਨਿਹਾਇਤ ਮੂਰਖ ਹਨ, ਸ਼ਰਾਬ ਪੀਣ ਵਾਲੇ। ਛੋਟੀ-ਜਿਹੀ ਗੱਲ ਲਈ ਤੀਰ-ਤਲਵਾਰ ਚਲਾ ਸਕਦੇ ਹਨ। ਖ਼ੂਨ-ਖ਼ਰਾਬਾ ਹੋਵੇ, ਮਹਾਰਾਜ ਇਹ ਨਹੀਂ ਚਾਹੁੰਦੇ। ਇਸ ਲਈ ਮਹਾਰਾਜ ਚਾਹੁੰਦੇ ਹਨ ਕਿ ਹਜ਼ੂਰ ਤੋਂ ਇਕ ਸੌ ਕਾਂਸਟੇਬਲਾਂ ਦੀ ਸਹਾਇਤਾ ਮਿਲੇ ਤਾ ਉਨ੍ਹਾਂ ਨੂੰ ਵੇਖ ਕੇ ਉਹ ਜੰਗਲੀ ਲੋਕ ਡਰ ਕੇ ਭੱਜ ਜਾਣਗੇ ਤੇ ਆਸਾਨੀ ਨਾਲ ਵਿਦਰੋਹ ਸ਼ਾਂਤ ਹੋ ਜਾਏਗਾ।"

ਸ਼ਾਂਤ ਹੋ ਕੇ ਕੁਰਸੀ ਉੱਤੇ ਬੈਠੇ ਸੁਪਰਿੰਟੈਂਡੈਂਟ ਟਾਇਨਬਾਈ ਸਾਹਬ ਨੇ ਸੋਚਿਆ ਤੇ ਕਿਹਾ—"ਚੰਗਾ, ਠੀਕ ਹੈ, ਅਸੀਂ ਬਾਲੇਸ਼ਵਰ ਦੇ ਪੁਲਿਸ ਸੁਪਰਿੰਟੈਂਡੈਂਟ ਗਾਇਸ ਸਾਹਬ ਨੂੰ ਲਿਖਾਂਗੇ। ਇਕ ਸੌ ਕਾਂਸਟੇਬਲਾਂ ਦੇ ਨਾਲ ਮਦਦ ਦੇਣ ਲਈ ਉਹ ਕੇਉਂਝਰ ਆਉਣਗੇ। ਤੁਸੀ ਹੁਣ ਜਾ ਸਕਦੇ ਹੋ।"

ਮੈਂ ਧੰਨਵਾਦ ਕਰਦੇ ਹੋਏ, ਸਿਰ ਕਾਫ਼ੀ ਝੁਕਾ ਕੇ ਸਲਾਮ ਕੀਤੀ ਦੇ ਵਿਦਾਅ ਲਈ। ਸਾਹਿਬ ਦੇ ਨਾਲ ਜੋ ਗੱਲਬਾਤ ਹੋਈ ਤੇ ਜਿਹੜੀ ਵਿਵਸਥਾ ਹੋਈ ਸਭ ਨੰਦ ਕਿਸ਼ੋਰ ਬਾਬੂ ਨੂੰ ਦੱਸ ਕੇ ਮੈਂ ਝੱਟ ਪੱਟ ਕਟਕ ਤੋਂ ਚਲ ਪਿਆ। ਦੂਜੇ ਦਿਨ ਸ਼ਾਮ ਨੂੰ ਕਟਕ ਤੋਂ ਆ ਕੇ ਮੈ ਟਾਂਗੀ ਪਹੁੰਚਿਆ। ਉਸੇ ਵੇਲੇ ਮਹਾਰਾਜ ਵੀ ਕੁਝ ਨੌਕਰਾਂ ਦੇ ਨਾਲ ਆਨੰਦਪੁਰ ਤੋਂ ਟਾਂਗੀ ਪਹੁੰਚੇ ਸਨ। ਕਟਕ ਦੇ ਸਾਰੇ ਸਮਾਚਾਰ ਮੇਰੇ ਤੋਂ ਸੁਣੇ। ਨਿਸ਼ਚਿਤ ਹੋਇਆ ਕਿ ਜਦ ਇੰਨੀ ਦੂਰ ਆ ਗਏ ਹਨ ਤਾਂ ਸਾਹਿਬ ਨੂੰ ਮਿਲ ਕੇ ਜਾਣਾ ਹੀ ਠੀਕ ਹੋਵੇਗਾ।)

ਦੂਜੇ ਦਿਨ ਸਵੇਰੇ ਅਸੀਂ ਲੋਕ ਨੰਦ ਕਿਸ਼ੋਰ ਬਾਬੂ ਨੂੰ ਮਿਲੇ। ਉਸ ਵੇਲੇ ਦੀ ਸਥਿਤੀ ਦੇ ਸੰਬੰਧ ਵਿਚ ਕਾਫ਼ੀ ਵਿਚਾਰ-ਵਟਾਂਦਰੇ ਤੋਂ ਬਾਅਦ ਇਹ ਤੈਅ ਹੋਇਆ ਕਿ ਲੈਫ਼ਟੀਨੈਂਟ ਗਵਰਨਰ ਤੇ ਚੀਫ਼ ਸੈਕ੍ਰੇਟਰੀ ਕਾਟਨ ਸਾਹਬ ਨੂੰ ਵਿਦਰੋਹ ਦੇ ਬਾਰੇ ਵਿੱਚ ਤਾਰ ਦੁਆਰਾ ਸੂਚਿਤ ਕਰ ਦਿੱਤਾ ਜਾਏ ਤੇ ਉਨ੍ਹਾਂ ਤੋਂ ਹਥਿਆਰਬੰਦ ਪੁਲਿਸ ਦੀ ਸਹਾਇਤਾ ਲਈ ਪ੍ਰਾਰਥਨਾ ਕੀਤੀ ਜਾਏ। ਉਸ ਤਾਰ ਵਿੱਚ ਇਹੀਂ ਲਿਖਿਆ ਗਿਆ ਕਿ ਵਿਦਰੋਹ ਸਾਧਾਰਣ ਹੈ। ਸਿਰਫ਼ ਅਕਾਰਣ ਖ਼ੂਨ-ਖ਼ਰਾਬਾ ਰੋਕਣ ਲਈ ਸੈਨਿਕ ਬਲ ਦੀ ਲੋੜ ਹੈ। ਉਸ ਤੋਂ ਬਾਅਦ ਸੁਪਰਿੰਟੈਂਡੈਂਟ ਸਾਹਬ ਨਾਲ ਮਿਲਣ ਦੀ ਗੱਲ ਹੋਈ। ਮਹਾਰਾਜ ਸਿਰਫ਼ ਇਕ ਧੋਤੀ ਤੇ ਕਮੀਜ਼ ਪਾ ਕੇ ਕਟਕ ਆ ਗਏ ਸਨ। ਉਨ੍ਹਾਂ ਨੇ ਕਿਹਾ ਅਸੀਂ ਇਸੇ ਤਰ੍ਹਾਂ ਜਾ ਕੇ ਸਾਹਬ ਨੂੰ ਮਿਲਾਂਗੇ। ਸਾਹਬ ਵੇਖਣ ਕਿ ਪ੍ਰਜਾ ਨੇ ਸਾਨੂੰ ਕਿਸ ਹਾਲਤ ਵਿੱਚ ਪਹੁੰਚਾਇਆ ਹੈ। ਮੈਂ ਕਿਹਾ ਨਹੀਂ, ਇਹ ਕੀ ਕਹਿ ਰਹੇ ਹੋ ਤੁਸੀਂ ? ਸਾਹਬ ਹਜ਼ੂਰ

ਨੂੰ ਵੇਖ ਕੇ ਕਹਿਣਗੇ ਕਿ ਤੁਸੀਂ ਡਰਪੋਕ ਹੋ ਤੇ ਡਰ ਕੇ ਚਲੇ ਆਏ ਹੋ। ਤੁਹਾਨੂੰ ਸਾਹਬ ਦੇ ਨਾਲ ਸਾਹਸ ਨਾਲ ਗੱਲ ਕਰਨੀ ਚਾਹੀਦੀ ਹੈ। ਜਿਵੇਂ ਪ੍ਰਜਾ-ਵਿਦਰੋਹ ਤੁਹਾਡੇ ਲਈ ਕੋਈ ਖ਼ਾਸ ਗੱਲ ਨਹੀਂ ਹੈ, ਇਹ ਜਤਾਉਣਾ ਹੈ। ਨੰਦ ਕਿਸ਼ੋਰ ਬਾਬੂ, ਮਹਾਰਾਜ ਤੇ ਮੈਂ ਤਿੰਨੇ ਇਕਾਂਤ ਵਿੱਚ ਬੈਠ ਕੇ ਵਿਚਾਰ-ਵਟਾਂਦਰਾ ਕਰ ਰਹੇ ਸੀ। ਨੰਦ ਕਿਸ਼ੋਰ ਬਾਬੂ ਮੇਰੀ ਗੱਲ ਸੁਣ ਕੇ ਮੁਸਕਰਾ ਰਹੇ ਸਨ। ਮਹਾਰਾਜ ਸਾਹਬ ਨੂੰ ਮਿਲਣ ਜਾਣਗੇ। ਯੋਗ ਪੋਸ਼ਾਕ ਦੀ ਲੋੜ ਸੀ। ਨੰਦ ਕਿਸ਼ੋਰ ਬਾਬੂ ਨੇ ਅਰਦਲੀ ਦੇ ਜ਼ਰੀਏ ਦਰਜ਼ੀ ਨੂੰ ਬੁਲਾ ਕੇ ਉਸਦੀ ਵਿਵਸਥਾ ਕੀਤੀ। ਉਸਨੇ ਮਾਪ ਲਿਆਂ ਤੇ ਸ਼ਾਮ ਤਕ ਪੋਸ਼ਾਕ ਤਿਆਰ ਕਰ ਦੇਣ ਦਾ ਵਾਅਦਾ ਕਰ ਗਿਆ।

ਦਰਜ਼ੀ ਦੇ ਚਲੇ ਜਾਣ ਤੋਂ ਬਾਅਦ ਅਸੀਂ ਤਿੰਨੋਂ ਨੰਦ ਕਿਸ਼ੋਰ ਬਾਬੂ ਦੇ ਬੈਠਕਖ਼ਾਨੇ ਵਿਚ ਗੱਲ ਕਰ ਰਹੇ ਸੀ, ਉਦੋਂ ਸਾਡੇ ਮਿੱਤਰ ਮਧੂਸੂਦਨ ਦਾਸ ਜੀ ਪਹੁੰਚੇ। ਮਧੂਸੂਦਨ ਬਾਬੂ ਨੂੰ ਦੂਰੋਂ ਆਉਂਦੇ ਵੇਖ ਕੇ, ਮੈਂ ਮਹਾਰਾਜ ਨੂੰ ਹੌਲੀ ਹੌਲੀ ਕਿਹਾ ਕਿ, ਆਪਣੇ ਸਲਾਹ-ਮਸ਼ਵਰੇ ਵਿੱਚ ਮਧੂ ਬਾਬੂ ਨੂੰ ਸ਼ਾਮਿਲ ਕਰਨਾ ਠੀਕ ਹੋਏਗਾ। ਇਸ ਤੋਂ ਬਾਅਦ ਵੀ ਸਾਨੂੰ ਕਟਕ ਵਿੱਚ ਆਪਣੇ ਕੰਮ ਕਰਨੇ ਹਨ, ਸਾਡੇ ਵਕੀਲ ਦੀ ਹੈਸੀਅਤ ਨਾਲ ਉਹ ਸਾਰਾ ਕੰਮ ਕਰਨਗੇ। ਵਿਸ਼ੇਸ਼ ਕਰਕੇ ਮਾਮਲਿਆਂ-ਮੁਕੱਦਮਿਆਂ ਵਿੱਚ ਉਨ੍ਹਾਂ ਦੀ ਸਲਾਹ ਦੀ ਕਾਫ਼ੀ ਜ਼ਰੂਰਤ ਹੋਵੇਗੀ। ਨੰਦ ਕਿਸ਼ੋਰ ਬਾਬੂ ਨੇ ਵੀ ਮਹਾਰਾਜੇ ਨੂੰ ਕਿਹਾ, ਹਾਂ ਮੈਂ ਵੀ ਕਹਿਣਾ ਚਾਹੁੰਦਾ ਸੀ। ਫਕੀਰ ਮੋਹਨ ਬਾਬੂ ਜਿਵੇਂ ਕਹਿੰਦੇ ਹਨ, ਉਵੇਂ ਹੀ ਕੀਤਾ ਜਾਏ।

ਦੂਜੇ ਦਿਨ ਸਵੇਰੇ ਮੈਂ ਤੇ ਮਹਾਰਾਜਾ ਸਾਹਬ ਕਮਿਸ਼ਨਰ ਸਾਹਬ ਨੂੰ ਮਿਲਣ ਗਏ। ਸਾਹਬ ਦੇ ਖ਼ਾਸ ਬੈਠਕਖ਼ਾਨੇ ਵਿਚ ਸਾਨੂੰ ਬੁਲਾਇਆ ਗਿਆ। ਸਲਾਮ ਕਰ ਸਾਹਬ ਦੇ ਸਾਮ੍ਹਣੇ ਕੁਰਸੀਆਂ ਉਤੇ ਸਾਡੇ ਬੈਠਦੇ ਹੀ ਸਾਹਬ ਨੇ ਜਿਵੇਂ ਅੱਖ ਨਾਲ ਗੁੱਸਾ ਦਬਾਉਂਦੇ ਹੋਏ ਕਿਹਾ- ਰਾਜਾਂ ਸਾਹਬ, ਗੜ੍ਹ ਵਿੱਚ ਰਾਣੀ ਸਾਹਿਬਾ, ਹੋਰ ਔਰਤਾਂ ਤੇ ਬਾਲਕ ਹਨ। ਉਨ੍ਹਾਂ ਨੂੰ ਨਿਰਆਸਰਾ ਸਥਿਤੀ ਵਿੱਚ ਵਿਦਰੋਹੀਆਂ ਦੇ ਹੱਥ ਸੌਂਪ ਕੇ ਤੁਸੀਂ ਡਰ ਦੇ ਮਾਰੇ ਕਟਕ ਚਲੇ ਆਏ ਹੋ। ਇਹ ਕਿਹੋ ਜਿਹੀ ਗੱਲ ਹੈ ? ਮਹਾਰਾਜੇ ਦੇ ਜਵਾਬ ਦੇਣ ਤੋਂ ਪਹਿਲਾਂ ਹੀ ਮੈਂ ਕਿਹਾ—ਨਹੀਂ ਹਜ਼ੂਰ, ਗੜ੍ਹ ਲਈ ਕਾਫ਼ੀ ਪਹਿਰੇਦਾਰ ਹਨ। ਗੜ੍ਹ ਦੇ ਚਾਰੋਂ ਪਾਸੇ ਵਿਸ਼ਵਾਸਯੋਗ ਪ੍ਰਜਾ ਦੇ ਪਿੰਡ ਹਨ। ਵਿਦਰੋਹੀ ਗੜ੍ਹ ਵਲ ਅੱਖ ਚੁੱਕ ਕੇ ਵੀ ਨਹੀਂ ਵੇਖ ਸਕਦੇ। ਮੇਰੀ ਗੱਲ ਸੁਣ ਕੇ ਸਾਹਬ ਨੇ ਮੈਨੂੰ ਗੁੱਸੇ ਨਾਲ ਵੇਖਿਆ।

ਬਗ਼ਾਵਤ ਦੇ ਬਾਰੇ ਵਿਚ ਗੱਲਬਾਤ ਹੋਈ। ਇਸ ਦੌਰਾਨ ਸਰਕਾਰ ਦੇ ਮੁੱਖ ਸਕੱਤਰ ਤੋਂ ਤਾਰ ਪਹੁੰਚ ਗਿਆ ਸੀ। ਅੰਤ ਵਿੱਚ ਤੈਅ ਹੋਇਆ ਕਿ ਬਾਲੇਸ਼ਵਰ ਦੇ ਪੁਲਿਸ ਸੁਪਰਿੰਟੈਂਡੈਂਟ ਦੇ ਪ੍ਰਤੀ ਕੇਉਂਝਰ ਲਈ ਰਵਾਨਾ ਹੋਣ ਦਾ ਜੋ ਆਦੇਸ਼ ਹੋਇਆ ਸੀ, ਉਸ ਨੂੰ ਰੱਦ ਕਰ ਦਿੱਤਾ ਜਾਏਗਾ। ਦੋ ਸੌ ਮਿਲਟਰੀ ਪੁਲਿਸ ਲੈ ਕੇ ਡਾਉਸਨ ਸਾਹਬ ਚਾਈਂਬਾਸਾ ਹੁੰਦੇ ਹੋਏ ਗੜ੍ਹ ਦੀ ਰੱਖਿਆ ਲਈ ਜਾਣਗੇ।

ਕਟਕ ਤੋਂ ਵਿਦਾ ਹੋ ਕੇ ਮੈਂ ਤੇ ਮਹਾਰਾਜਾ ਸਾਹਬ ਆਨੰਦਪੁਰ ਪਹੁੰਚੇ। ਆਨੰਦਪੁਰ ਤੋਂ ਸਿਪਾਹੀਆਂ ਨੂੰ ਇਕੱਠੇ ਕਰਨ ਵਿੱਚ ਇਕ ਦਿਨ ਲੱਗਾ। ਸ਼ਨੀਵਾਰ ਸਵੇਰੇ ਬਾਰ੍ਹਾਂ

ਵਜੇ ਦੇ ਕਰੀਬ ਤਿੰਨ ਸੌ ਸਿਪਾਹੀਆਂ ਦੇ ਨਾਲ ਮਹਾਰਾਜ ਕੇਉਂਝਰ ਲਈ ਰਵਾਨਾ ਹੋ ਗਏ। ਆਨੰਦਪੁਰ ਤੋਂ ਕਰੀਬ ਚਾਰ ਕੋਹ ਦੀ ਦੂਰੀ ਉਤੇ ਕੇਉਂਝਰ ਦੇ ਰਸਤੇ ਉਤੇ ਇਕ ਪਹਾੜੀ ਨਦੀ ਜਾਂ ਨਾਲਾ ਹੈ। ਨਾਲੇ ਦੇ ਦੋਨੋਂ ਪਾਸੇ ਘਣਾ ਜੰਗਲ ਹੈ। ਉਸਦੇ ਨੇੜੇ ਝੌਂਪੜੀਆਂ ਬਣਾਈਆਂ ਗਈਆਂ ਸਨ। ਪਿੰਡ ਵਾਲਿਆਂ ਨੇ ਰਸਦ ਇਕੱਠੀ ਕਰ ਦਿੱਤੀ। ਉਥੇ ਮਹਾਰਾਜੇ ਨੇ ਭੋਜਨ ਆਦਿ ਕੀਤਾ। ਅਸੀਂ ਲੋਕਾਂ ਨੇ ਵੀ ਨਹਾ-ਧੋ ਕੇ ਖਾਣਾ ਖਾਧਾ।

ਕਰੀਬ ਦੋ ਵਜੇ ਉਥੇ ਦਰਬਾਰ ਲੱਗਾ। ਨਿਕਟ ਵਾਲੇ ਪਿੰਡ ਦਾ ਮੁਖੀਆ, ਪ੍ਰਮੁੱਖ ਵਿਅਕਤੀ ਤੇ ਰਾਜ ਕਰਮਚਾਰੀ ਪਹੁੰਚੇ ਸਨ। ਹਰ ਸੰਭਵ ਤਰੀਕੇ ਨਾਲ ਵਿਦਰੋਹੀਆਂ ਦੀਆਂ ਗਤੀਵਿਧੀਆਂ ਤੇ ਕਾਰਵਾਈਆਂ ਦੇ ਬਾਰੇ ਵਿੱਚ ਤੱਤ ਇਕੱਠੇ ਕੀਤੇ ਗਏ ਸਨ। ਉਸ ਤੋਂ ਬਾਅਦ ਰਾਜਾ ਸਾਹਬ ਨੇ ਆਦੇਸ਼ ਦਿੱਤਾ ਕਿ ਰਸੋਈਏ ਆਦਿ ਦਾ ਕੰਮ ਸ਼ਾਮ ਤੋਂ ਪਹਿਲਾਂ ਸਮਾਪਤ ਹੋ ਜਾਏ। ਸਿਪਾਹੀ ਤੇ ਹੋਰ ਲੋਕ ਦਿਨ ਛੁਪਣ ਤੋਂ ਪਹਿਲਾਂ ਪਹਿਲਾਂ ਭੋਜਨ ਕਰ ਲੈਣ। ਸ਼ਾਮ ਹੁੰਦਿਆਂ ਹੀ ਕੇਉਂਝਰ ਲਈ ਯਾਤਰਾ ਆਰੰਭ ਹੋਏਗੀ।

ਮੈਂ ਬੇਨਤੀ ਕੀਤੀ ਹਜ਼ੂਰ ਰਾਤ ਵੇਲੇ ਚਲਣਾ ਠੀਕ ਨਹੀਂ ਹੋਵੇਗਾ। ਸੁਣਿਆ ਹੈ ਵਿਦਰੋਹੀ ਭੂਯਾਂ ਤੀਰ-ਤਲਵਾਰ ਲੈ ਕੇ ਜੰਗਲ ਦੇ ਅੰਦਰ ਘੁੰਮ ਰਹੇ ਹਨ। ਅਜਿਹੀ ਸਥਿਤੀ ਵਿੱਚ ਹਨੇਰੇ ਵਿਚ ਚਲਣਾ ਠੀਕ ਨਹੀਂ ਹੋਏਗਾ। ਰਾਤ ਲਈ ਯਾਤਰਾ ਰੋਕ ਦਿੱਤੀ ਜਾਏ, ਕੱਲ੍ਹ ਸਵੇਰੇ ਚਲਾਂਗੇ। ਉਨ੍ਹਾਂ ਨੂੰ ਗੜ੍ਹ ਛੱਡੇ ਨੂੰ ਕਾਫ਼ੀ ਦਿਨ ਹੋ ਚੁੱਕੇ ਸਨ। ਸਥਿਤੀ ਦੇ ਬਾਰੇ ਵਿਚ ਕੁਝ ਜਾਣਦੇ ਨਹੀਂ ਸਨ। ਇਸ ਲਈ ਜਲਦੀ ਹੀ ਗੜ੍ਹ ਪਹੁੰਚਣ ਦੀ ਉਨ੍ਹਾਂ ਦੀ ਇੱਛਾ ਸੀ। ਇਸ ਲਈ ਮੇਰਾ ਪ੍ਰਸਤਾਵ ਅਸਵੀਕਾਰ ਹੋ ਗਿਆ। ਮੈਂ ਫਿਰ ਕਿਹਾ-ਤਾਂ ਮੈਂ ਰਸਤੇ ਦੀ ਸਥਿਤੀ ਦਾ ਪਤਾ ਲਗਾਉਂਦੇ ਹੋਏ ਕੁਝ ਸਿਪਾਹੀਆਂ ਨੂੰ ਲੈ ਕੇ ਅੱਗੇ ਅੱਗੇ ਚਲਦਾ ਹਾਂ। ਸਿਪਾਹੀਆਂ ਦੁਆਰਾ ਲੋੜ ਮੁਤਾਬਿਕ ਖ਼ਬਰ ਭਿਜਵਾਉਂਦਾ ਰਹਾਂਗਾ ਤੇ ਮਹਾਰਾਜ ਦੋ ਤਿੰਨ ਕੋਹ ਪਿੱਛੇ ਚਲਣ। ਇਸ ਪ੍ਰਸਤਾਵ ਨੂੰ ਵੀ ਮਹਾਰਾਜੇ ਨੇ ਮਨਜ਼ੂਰ ਨਾ ਕੀਤਾ।

ਸ਼ਾਮ ਵੇਲੇ ਦੀਵੇ ਬਲਦਿਆਂ ਹੀ ਸਾਡੀ ਯਾਤਰਾ ਆਰੰਭ ਹੋ ਗਈ। ਸਭ ਤੋਂ ਅੱਗੇ ਮਹਾਰਾਜੇ ਦਾ ਹਾਥੀ ਚਲਿਆ। ਉਸ ਤੋਂ ਪਿੱਛੇ ਮੇਰਾ। ਮੇਰੇ ਪਿੱਛੇ ਇੱਕ ਹੋਰ ਹਾਥੀ ਤੇ ਦੂਜੇ ਕੁਝ ਕਰਮਚਾਰੀ ਤੇ ਪਿੱਛੇ ਪਿੱਛੇ ਕਤਾਰਾਂ ਵਿੱਚ ਹੋ ਕੇ ਕਰੀਬ ਤਿੰਨ ਸੌ ਸਿਪਾਹੀ ਚਲਣ ਲੱਗ ਪਏ।

ਹਨੇਰੀ ਰਾਤ! ਰਸਤਾ ਕਈ ਥਾਵਾਂ ਤੋਂ ਊਬੜ ਖਾਬੜ ਸੀ। ਇਕ ਹੀ ਪੈਰ ਟਿਕਾਉਣ ਦਾ ਸਥਾਨ ਮਿਲਦਾ ਸੀ। ਨਾਲ ਹੀ ਥਾਂ ਥਾਂ ਡੂੰਘੇ ਟੋਏ ਤੇ ਦਰਖ਼ਤਾਂ ਦੀਆਂ ਝੁਕੀਆਂ ਹੋਈਆਂ ਟਾਹਣੀਆਂ ਦੇ ਕਾਰਣ ਸਾਮ੍ਹਣੇ ਕੁਝ ਵੀ ਦਿਖਾਈ ਨਹੀਂ ਪੈਂਦਾ ਸੀ। ਉਸ ਤਰ੍ਹਾਂ ਦੇ ਰਸਤੇ ਉਤੇ ਦਿਨ ਦੀ ਰੋਸ਼ਨੀ ਵਿੱਚ ਵੀ ਕੋਈ ਚਲੇ ਤੇ ਰਸਤਾ ਨਾ ਵੇਖ ਕੇ ਤਿਲਕ ਕੇ ਡਿਗ ਪਵੇ।

ਲਗਭਗ ਸਾਰੇ ਸਿਪਾਹੀ ਬੁੱਢੇ ਤੇ ਬੇਜਾਨ ਸਨ। ਸ਼ਾਇਦ ਅਜਿਹੇ ਲੋਕ ਵੀ ਸਨ ਜੋ ਅੱਧੀ ਰਾਤ ਨੂੰ ਕੁਝ ਵੀ ਨਹੀਂ ਵੇਖ ਸਕਦੇ ਸਨ। ਵੈਸੇ ਵੀ ਰਾਜੇ ਦੀ ਵਗਾਰ ਕਰਨ

ਲਈ ਕੋਈ ਦਬੰਗ ਜਵਾਨ ਨਹੀਂ ਆਉਂਦਾ।

ਬੁੱਢਾ, ਬਿਮਾਰ ਜੋ ਘਰ ਦੇ ਕੰਮ ਕਾਰ ਦੇ ਲਾਇਕ ਨਹੀਂ ਹੁੰਦਾ, ਉਸੇ ਨੂੰ ਭੇਜਿਆ ਜਾਂਦਾ ਹੈ। ਅੱਜ ਉਨ੍ਹਾਂ ਨੇ ਵਿਦਰੋਹ ਦਬਾਉਣ ਲਈ ਜਾਣਾ ਸੀ। ਬੰਦੂਕ, ਤਲਵਾਰ ਨਾਲ ਲੈਸ ਚਲਣ ਦਾ ਹੁਕਮਨਾਮਾ ਮਿਲਿਆ ਹੈ। ਖ਼ੂਨ-ਖ਼ਰਾਬਾ ਤਾਂ ਹੋਏਗਾ ਹੀ। ਘਰ ਦਾ ਜਵਾਨ ਪੁੱਤਰ, ਕਮਾਊ ਪੁੱਤਰ ਮੌਤ ਦੇ ਮੂੰਹ ਵਿੱਚ ਕਿਉਂ ਜਾਵੇਗਾ। ਬੁੱਢੇ ਚਲਣ। ਬੁੱਢੇ ਸਿਪਾਹੀਆਂ ਦੇ ਸਿਰ ਉਤੇ ਦੋਹਰੇ ਕੱਪੜੇ ਜਾਂ ਗਮਛੇ ਦੀ ਪਗੜੀ ਮੋਢੇ ਉੱਤੇ ਦਸ ਸੇਰ ਦੀ ਤਿੰਨ ਹੱਥ ਲੰਮੀ ਬੰਦੂਕ। ਲੱਕ ਨਾਲ ਲਟਕਦੀ ਹੋਈ ਤਲਵਾਰ, ਹੱਥ ਵਿੱਚ ਲਾਠੀ, ਤੇ ਪਿੱਠ ਉਤੇ ਦਸ ਪੰਦਰਾਂ ਦਿਨ ਲਈ ਰਾਸ਼ਨ ਤੇ ਪਕਾਉਣ-ਖਾਣ ਲਈ ਭਾਂਡਿਆਂ ਸਮੇਤ ਇਕ ਗਠੜੀ, ਇਸੇ ਪੋਸ਼ਾਕ ਦੇ ਸਿਪਾਹੀਆਂ ਦੀ ਟੋਲੀ ਹਨੇਰੇ ਵਿਚ ਰਾਹ ਟਟੋਲਦੀ ਚਲੀ ਜਾ ਰਹੀ ਸੀ। ਵਿਚ ਇਕ ਸਿਪਾਹੀ ਕਿਸੇ ਚੀਜ਼ ਨਾਲ ਟਕਰਾ ਕੇ ਡਿਗ ਜਾਂਦਾ ਤਾਂ ਉਸਦੇ ਉੱਠ ਕੇ ਸੰਭਲਣ ਤਕ ਪਿੱਛੇ ਵਾਲੇ ਲੋਕ ਖੜੇ ਹੋ ਜਾਂਦੇ ਸਨ। ਹਾਥੀ ਦੋ ਸੌ ਹੱਥ ਅੱਗੇ ਵਧ ਗਏ ਤਾਂ ਕਦੀ ਸਿਪਾਹੀਆਂ ਦੀ ਟੋਲੀ ਪਿੱਛੇ ਰਹਿ ਜਾਂਦੀ। ਸਿਪਾਹੀਆਂ ਨੂੰ ਛੱਡ ਕੇ ਅੱਗੇ ਜਾ ਨਹੀਂ ਸਕਦੇ। ਤਦ ਹਾਥੀਆਂ ਉਤੇ ਸਵਾਰ ਹੋਏ ਲੋਕ ਪੁਕਾਰਦੇ, "ਚਲੋ ਭਈ, ਤੇਜ਼ ਚਲੋ।" ਸਿਪਾਹੀਆਂ ਨੂੰ ਉਡਾਉਂਦੇ ਹੋਏ ਲੈ ਚਲਣ ਲਈ ਪੰਜ-ਛੇ ਸਰਕਾਰੀ ਕਾਂਸਟੇਬਲ ਸਨ। ਕੋਹ ਭਰ ਦਾ ਰਸਤਾ ਚਲਣ ਦੇ ਵਿਚ ਵਿਚ ਹੀ ਹਾਥੀ ਚਾਲ੍ਹੀ-ਪੰਜਾਹ ਥਾਂ ਰੁਕ ਚੁੱਕੇ ਹਨ। ਇਸ ਤਰ੍ਹਾਂ ਚਲੇ ਤਾਂ ਕਦ ਪਹੁੰਚਾਂਗੇ ? ਪਿੱਛੇ ਚਲਣ ਵਾਲੇ ਸਿਪਾਹੀ ਨੂੰ ਅੱਗੇ ਵਧਣ ਨੂੰ ਕਿਹਾ ਜਾਏ ਤਾਂ ਉਹ ਚਲੇ ਕਿਵੇਂ। ਨਿਸ਼ਚਿਤ ਕੀਤਾ ਕਿ ਹਾਥੀ ਪਿੱਛੇ ਪਿੱਛੇ ਚਲਣਗੇ ਤੇ ਅੱਗੇ ਸਿਪਾਹੀਆਂ ਦੀ ਟੋਲੀ ਚਲੇਗੀ। ਉਵੇਂ ਹੀ ਕੀਤਾ ਗਿਆ। ਗਠੜੀ ਚੁੱਕੀ ਸਿਪਾਹੀ ਕੱਛੂ ਵਾਂਗ ਅੱਗੇ ਝੁਕ ਝੁਕ ਕੇ ਲਗਭਗ ਰਸਤਾ ਰੋਕ ਕੇ ਅੱਗੇ ਚਲਣ ਲੱਗੇ। ਹਾਥੀਆਂ ਲਈ ਜਗ੍ਹਾ ਕਿਥੋਂ ਬਣੇ ? ਪਿੱਛੇ ਵਾਲੇ ਨੂੰ ਤੇਜ਼ ਚਲਣ ਲਈ ਕਿਹਾ ਤਾਂ ਉਹ ਚਲੇ ਕਿਵੇਂ ? ਸਾਮ੍ਹਣੇ ਵਾਲਾ ਰਾਹ ਛੱਡੇ, ਤਾਂ ਪਿੱਛੇ ਚਲਣ ਵਾਲਿਆਂ ਨੂੰ ਤੇਜ਼ ਚਲਾਉਣ ਤਕ ਹਾਥੀਆਂ ਨੂੰ ਨਾਲ ਮਿਲਾ ਲੈਣ ਤੇ ਉਹ ਪਰੇਸ਼ਾਨ ਹੋ ਕੇ, ਇਸ ਤਰ੍ਹਾਂ ਬਿਫਰਨ ਲੱਗਦੇ ਕਿ ਇਕ ਦੂਜੇ ਨਾਲ ਟਕਰਾ ਕੇ ਕਈ ਡਿਗ ਜਾਂਦੇ ਸਨ। ਚਲਣ ਲਈ ਇਸ ਨਿਯਮ ਦੇ ਜ਼ਰੀਏ ਵੀ ਕੋਈ ਲਾਭ ਨਾ ਹੋਇਆ। ਅੰਤ ਵਿੱਚ ਤੈਅ ਹੋਇਆ ਕਿ ਰਾਜਾ ਤੇ ਕਰਮਚਾਰੀਆਂ ਦੇ ਹਾਥੀ ਅੱਗੇ ਚਲਣਗੇ ਤੇ ਸਭ ਤੋਂ ਪਿੱਛੇ ਮੈਨੇਜਰ ਦਾ ਹਾਥੀ ਚਲੇਗਾ। ਵਿਚਕਾਰ ਸਿਪਾਹੀ ਚਲਣਗੇ। ਮਹਾਰਾਜੇ ਦੇ ਹਾਥੀ ਦੇ ਨੇੜੇ ਚਲਣ ਲਈ ਸਾਮ੍ਹਣੇ ਦੇ ਸਿਪਾਹੀਆਂ ਨੂੰ ਕਿਹਾ ਗਿਆ। ਪਿੱਛੇ ਚਲਣ ਵਾਲੇ ਸਿਪਾਹੀਆਂ ਉਤੇ ਨਿਗਰਾਨੀ ਲਈ ਮੈਨੇਜਰ ਸੀ। ਇਹ ਵਿਵਸਥਾ ਪਹਿਲਾਂ ਨਾਲੋਂ ਠੀਕ ਲੱਗੀ। ਜੋ ਵੀ ਹੋਵੇ, ਇਸ ਤੋਂ ਇਲਾਵਾ ਹੋਰ ਕੋਈ ਉਪਾਅ ਨਹੀਂ ਸੀ। ਇਸ ਨਵੀਂ ਗਤੀ ਨਾਲ ਅੱਧੀ ਰਾਤ ਤਕ ਅਸੀਂ ਲੋਕ ਅਹੇਰੀਆਂ ਦੀ ਇਕ ਬਸਤੀ ਕੋਲ ਪੁਜੇ। ਮੈਂ ਦੇਖਿਆ ਪੈਦਲ ਚਲਣ ਵਾਲੇ ਅੱਧਮਰੇ ਜਿਹੇ ਹੋ ਗਏ ਸਨ। ਅੱਗੇ ਚਲਣ ਲਈ ਜ਼ਿਆਦਾਤਰ ਅਸਮਰੱਥ ਹਨ। ਉਨ੍ਹਾਂ ਦਾ ਵੀ ਕੀ ਦੋਸ਼ ? ਬੁੱਢੇ ਵਿਚਾਰੇ ਦਿਨ 'ਚ ਲੱਗਭਗ ਪੰਜ ਸੱਤ ਕੋਹ ਚਲ ਚੁੱਕੇ ਸਨ। ਫਿਰ ਸ਼ਾਮ ਤੋਂ ਬਾਅਦ ਪੇਟ ਭਰ ਭਾਤ ਖਾ ਕੇ ਪਿੱਠ ਉਤੇ ਭਾਰੀ ਗਠੜੀ ਲੱਦੀ

ਹਨੇਰੇ ਵਿਚ ਅਦ੍ਰਿਸ਼ ਰਸਤੇ ਉਤੇ ਚਲ ਰਹੇ ਸਨ। ਪੱਥਰਾਂ ਨਾਲ ਟਕਰਾ ਕੇ ਕਈਆਂ ਦੇ ਪੈਰ ਲਹੂ-ਲੁਹਾਣ ਹੋ ਗਏ ਸਨ। ਮਹਾਰਾਜ ਨੂੰ ਕਹਿ ਕੇ ਅੱਧਾ ਘੰਟਾ ਆਰਾਮ ਕਰਨ ਦੀ ਪਰਵਾਨਗੀ ਲੈ ਲਈ। ਆਦੇਸ਼ ਮਿਲਦੇ ਹੀ ਜੋ ਜਿੱਥੇ ਖੜੋਤਾ ਸੀ, ਉਥੇ ਹੀ ਲੇਟ ਗਿਆ। ਪਿੱਠ ਉਤੇ ਗਠੜੀ ਉਵੇਂ ਹੀ ਸੀ। ਮੋਢਿਆਂ ਤੋਂ ਬੰਦੂਕ ਲਾਹ ਕੇ, ਥੱਲੇ ਕੰਡਿਆਂ, ਰੋੜਿਆਂ ਜਾਂ ਤ੍ਰੇਲ ਨਾਲ ਭਿੱਜੇ ਘਾਹ ਦੀ ਪਰਵਾਹ ਕੀਤੇ ਬਗ਼ੈਰ ਸਭ ਲੇਟ ਗਏ। ਮੈਂ ਵੀ ਥੱਕ ਗਿਆ ਸੀ। ਨੀਂਦ ਆਉਣ ਲੱਗ ਪਈ ਸੀ। ਹਾਥੀ ਉਤੋਂ ਉੱਤਰ ਕੇ ਤ੍ਰੇਲ ਨਾਲ ਭਿੱਜੇ ਇਕ ਅਨਘੜ ਜਿਹੇ ਪੱਥਰ ਉਤੇ ਲੇਟ ਗਿਆ। ਉਸ ਪੱਥਰ ਦੇ ਨੁਕੀਲੇ ਹਿੱਸੇ ਪਿੱਠ, ਧੌਣ ਤੇ ਪੈਰਾਂ ਨੂੰ ਲੱਗ ਕੇ ਕਾਫ਼ੀ ਤਕਲੀਫ਼ ਦੇ ਰਹੇ ਸਨ। ਰਾਮ ਰਾਮ, ਉਸ ਵਰਗੇ ਪੱਥਰ ਉੱਤੇ ਨੀਂਦ ਕਿੱਥੋਂ ਆਉਂਦੀ ! ਇਧਰ ਉਧਰ ਕਈ ਵਾਰ ਕਰਵਟ ਬਦਲ ਕੇ ਉੱਠ ਗਿਆ। ਹਨੇਰੇ ਵਿੱਚ ਕੁਝ ਦਿਖਾਈ ਨਹੀਂ ਦੇ ਰਿਹਾ ਸੀ। ਪਰ ਚਲਦੇ ਸਾਹ ਦੀ ਆਵਾਜ਼ ਤੋਂ ਅਨੁਮਾਨ ਲਾਇਆ ਕਿ ਤਦ ਤਕ ਕਾਫ਼ੀ ਸੌਂ ਚੁਕੇ ਸਨ। ਮੇਰੀ ਪ੍ਰਾਰਥਨਾ ਤੇ ਮਹਾਰਾਜ ਨੇ ਅੱਧੇ ਘੰਟੇ ਦੇ ਆਰਾਮ ਦੀ ਇਜਾਜ਼ਤ ਦੇ ਦਿੱਤੀ ਸੀ, ਪਰ ਉਨ੍ਹਾਂ ਦੀ ਇੱਛਾ ਨਹੀਂ ਸੀ। ਉਹ ਚਾਹੁੰਦੇ ਸਨ ਕਿ ਕਿਸੇ ਵੀ ਤਰ੍ਹਾਂ ਕਿਉਂ ਨਾ ਹੋਵੇ ਜਲਦੀ ਗੜ੍ਹ ਵਿਚ ਪਹੁੰਚ ਜਾਣ। ਅੱਧੇ ਘੰਟੇ ਬਾਅਦ ਮਹਾਰਾਜ ਨੇ ਹੁਕਮ ਦਿੱਤਾ, ਚਲੋ, ਉਠੋ। ਪਹਿਲਾਂ ਦੀ ਵਿਵਸਥਾ ਅਨੁਸਾਰ ਹਾਥੀ ਅੱਗੇ ਪਿੱਛੇ ਚਲੇ ਤੇ ਵਿਚਕਾਰ ਸਿਪਾਹੀ। ਰੋਜ਼ ਵਾਂਗ ਰਾਤ ਬੀਤੀ ਤੇ ਸਵੇਰ ਹੋਈ। ਸਾਨੂੰ ਲੱਗਾ, ਜਿਵੇਂ ਅੰਧਕਾਰ, ਦੁਖਦਾਈ, ਤੇ ਕਦੀ ਨਾ ਖ਼ਤਮ ਹੋਣ ਵਾਲੀ ਰਾਤ ਤੋਂ ਸਾਨੂੰ ਅਚਾਨਕ ਮੁਕਤੀ ਮਿਲੀ ਹੋਵੇ ਤੇ ਅਸੀਂ ਕਿਸੇ ਸੁਖਮਈ ਰਾਜ ਵਿੱਚ ਪਹੁੰਚ ਗਏ ਹੋਈਏ। ਪਿਛਲੀ ਸ਼ਾਮ ਦੀ ਯਾਤਰਾ ਦੇ ਆਰੰਭ ਤੋਂ ਬਾਅਦ ਕਿਸੇ ਨੇ ਕਿਸੇ ਦਾ ਮੂੰਹ ਨਹੀਂ ਦੇਖਿਆ ਸੀ ਜਾਂ ਕਿਸੇ ਤੋਂ ਗੱਲ ਨਹੀਂ ਨਿਕਲੀ ਸੀ। ਇਕ-ਦੂਜੇ ਨੂੰ ਵੇਖ ਕੇ ਆਪਸ ਵਿਚ ਗੱਲਬਾਤ ਕਰਨ ਦੀ ਇੱਛਾ ਜਿਵੇਂ ਸਾਰਿਆਂ ਦੇ ਮਨ ਵਿੱਚ ਜਾਗ ਪਈ।

ਸੰਨ 1891, ਮਈ ਦੀ 31 ਤਾਰੀਖ਼, ਐਤਵਾਰ ਦੇ ਸਵੇਰੇ ਅੱਠ ਵਜੇ ਅਸੀਂ ਲੋਕ ਘਟਗ੍ਰਾਮ ਨਾਮਕ ਪਿੰਡ ਵਿੱਚ ਪਹੁੰਚੇ। ਕੇਉਂਝਰ ਦੇ ਰਸਤੇ ਵਿੱਚ ਇਹ ਇਕ ਖ਼ਾਸ ਥਾਂ ਹੈ। ਨਾਲ ਵਾਲੇ ਹਜ਼ੂਰੀਆਂ ਦੇ ਨਾਲ ਮਹਾਰਾਜਾ ਸਰਕਾਰੀ ਬੰਗਲੇ ਵਿੱਚ ਠਹਿਰੇ। ਮੈਨੇਜਰ ਲਈ ਇਕ ਵੱਖਰੇ ਘਰ ਦਾ ਪ੍ਰਬੰਧ ਸੀ। ਸਿਪਾਹੀ ਨੇੜੇ ਦੇ ਅੰਬਾਂ ਦੇ ਬਾਗ਼ ਵਿਚ ਲੇਟ ਗਏ। ਪਹਿਲੇ ਮਿਲੇ ਆਦੇਸ਼ ਅਨੁਸਾਰ ਨੇੜੇ ਦੇ ਪਿੰਡ ਦੇ ਮੁਖੀਏ ਨੇ ਰਸਦ-ਪਾਣੀ ਦੀ ਵਿਵਸਥਾ ਕੀਤੀ ਸੀ। ਥੋੜ੍ਹੀ ਦੇਰ ਆਰਾਮ ਕਰਨ ਤੋਂ ਬਾਅਦ ਰਸੋਈ ਦਾ ਕੰਮ ਸ਼ੁਰੂ ਹੋ ਗਿਆ। ਮਹਾਰਾਜੇ ਦੀ ਇੱਛਾ ਸੀ-ਕਿੰਨੀ ਹੀ ਰਾਤ ਕਿਉਂ ਨਾ ਹੋ ਜਾਏ, ਅੱਜ ਗੜ੍ਹ ਜ਼ਰੂਰ ਪਹੁੰਚਣਾ ਹੈ।

ਗਿਆਰਾਂ ਹੀ ਵੱਜੇ ਸਨ। ਮਹਾਰਾਜੇ ਲਈ ਭੋਜਨ ਦਾ ਪ੍ਰਬੰਧ ਹੋ ਗਿਆ ਸੀ। ਮਹਾਰਾਜਾ ਇਕ ਹੋਰ ਕਮਰੇ ਤੋਂ ਦੇਵ-ਪੂਜਾ ਤੋਂ ਬਾਅਦ ਭੋਜਨ ਲਈ ਰਸੋਈ ਘਰ ਆਉਣ ਲਈ ਤਿਆਰ ਸਨ। ਉਹ ਬਾਹਰ ਨਿਕਲੇ। ਮੈਂ ਉਥੇਂ ਖੜ੍ਹਾ ਸੀ। ਦੋਨਾਂ ਵਿੱਚ ਗੱਲਬਾਤ ਹੋ ਰਹੀ ਸੀ ਕਿ ਦੋ ਸੈਨਿਕ ਦੌੜਦੇ ਹੋਏ ਆਏ। ਉਹ ਜੰਗਲ, ਪਹਾੜ, ਰਸਤੇ ਕੁਰਸਤੇ ਸਾਰੀ ਰਾਤ ਦੌੜਦੇ ਹੋਏ ਕੇਉਂਝਰ ਤੋਂ ਮਹਾਰਾਜੇ ਦੇ ਨਾਂ ਪੱਤਰ ਲੈ ਕੇ ਆਏ ਸਨ। ਸੈਨਿਕਾਂ

ਤੋਂ ਪੱਤਰ ਲੈ ਕੇ ਮੈਂ ਪੜ੍ਹ ਕੇ ਸੁਣਾਇਆ। ਪੱਤਰ ਦਾ ਭਾਵ ਸੀ-ਮਈ 12 ਤਾਰੀਕ 1891 ਈਸਵੀ ਗੜ੍ਹ ਕੇਉਂਝਰ-ਅੱਜ ਸਵੇਰੇ ਛੇ ਘੜੀ ਦੇ ਸਮੇਂ ਕਰੀਬ ਪੰਜ ਸੌ ਭੂਯਾਂ ਵਿਦਰੋਹੀਆਂ ਨੇ ਆ ਕੇ ਗੜ੍ਹ ਨੂੰ ਘੇਰ ਲਿਆ। ਗੜ੍ਹ ਦੇ ਅੰਦਰ ਵੜਨ ਦੀ ਕੋਸ਼ਿਸ਼ ਕੀਤੀ। ਅਸੀਂ ਲੋਕਾਂ ਨੇ ਗੜ੍ਹ ਦੀ ਕੰਧ ਉੱਤੋਂ ਬੰਦੂਕ ਚਲਾਈ। ਉਹ ਡਰ ਦੇ ਮਾਰੇ ਭੱਜ ਗਏ ਤੇ ਰਾਈਸੂਆਂ ਪਿੰਡ ਵਿੱਚ ਹਨ।

ਸੁਣਦੇ ਹੀ ਮਹਾਰਾਜ ਨੇ ਜ਼ੋਰ ਨਾਲ ਪੁਕਾਰਿਆ-ਮਹਾਵਤ, ਹਾਥੀ ਤਿਆਰ ਕਰੋ। ਅਸੀਂ ਹੁਣ ਫ਼ੌਰਨ ਚਲਾਂਗੇ।

ਮਹਾਰਾਜਾ ਭੋਜਨ ਲਈ ਨਹੀਂ ਗਏ। ਉਥੋਂ ਹੀ ਕੱਪੜੇ ਪਾਉਣ ਚਲੇ ਗਏ, ਚਲਣ ਲਈ। ਮੈਂ ਉਥੇ ਹੀ ਖੜਾ ਸੀ। ਮਹਾਰਾਜ ਤਿਆਰ ਹੋ ਕੇ ਛੇਤੀ ਹੀ ਆ ਗਏ ਤੇ ਮੇਰੇ ਵਲ ਹੈਰਾਨੀ ਨਾਲ ਦੇਖਿਆ। ਮੈ ਸੋਚਿਆ ਜਿਵੇਂ ਉਹ ਮੈਨੂੰ ਪੁੱਛ ਰਹੇ ਹਨ-ਤੁਸੀਂ ਤਿਆਰ ਹੋਣ ਵਿੱਚ ਦੇਰ ਕਿਸ ਲਈ ਕਰ ਰਹੇ ਹੋ ? ਮੈਂ ਹੱਥ ਜੋੜ ਕੇ ਨਿਮਰਤਾ ਨਾਲ ਕਿਹਾ- ਅਸੀਂ ਲੋਕ ਤਾਂ ਭੱਜ ਜਾਵਾਂਗੇ। ਗੜ੍ਹ ਵਿੱਚ ਰਾਣੀ ਸਾਹਿਬਾ, ਰਾਜਕੁਮਾਰ, ਰਾਜ ਕੁਮਾਰੀਆਂ ਦੀ ਇੱਜ਼ਤ ਤੇ ਪ੍ਰਾਣ ਰੱਖਿਆ ਲਈ ਕੌਣ ਹੈ ਉੱਥੇ ? ਹਜ਼ੂਰ ਆਨੰਦਪੁਰ ਜਾਣ ਤੇ ਮੈਂ ਗੜ੍ਹ ਜਾ ਰਿਹਾ ਹਾਂ। ਮਹਾਰਾਜੇ ਨੇ ਚੰਚਲ ਸੁਰ ਵਿੱਚ ਕਿਹਾ-ਠੀਕ ਹੈ, ਤੁਸੀਂ ਉਥੇ ਜਾਓ। ਮੈਂ ਕਿਹਾ-ਤੁਸੀਂ ਤਾਂ ਪੱਤਰ ਤੋਂ ਸੁਣਿਆ ਹੈ ਕਿ ਭੂਯਾਂ ਵਿਦਰੋਹੀਆਂ ਨੇ ਗੜ੍ਹ ਨੂੰ ਘੇਰ ਲਿਆ ਹੈ। ਉਹ ਕੀ ਮੈਨੂੰ ਆਸਾਨੀ ਨਾਲ ਅੰਦਰ ਜਾਣ ਦੇਣਗੇ ? ਮੈਨੂੰ ਆਦੇਸ਼ ਦਿਓ- ਜੇ ਉਹ ਮੈਨੂੰ ਮਾਰਨ ਆਉਣ ਤਾਂ ਮੈਂ ਉਨ੍ਹਾਂ ਨਾਲ ਲੜਾਈ ਕਰ ਕੇ ਉਹਨਾਂ ਨੂੰ ਮਾਰ ਸਕਦਾ ਹਾਂ।

ਲਿਖਤੀ ਆਦੇਸ਼ ਦੀ ਲੋੜ ਸੀ। ਪਰ ਕਲਮ-ਦਵਾਤ ਨਹੀਂ ਸੀ। ਕਾਗਜ਼ ਵੀ ਨਹੀਂ। ਉਨ੍ਹਾਂ ਨੇ ਤਾੜ ਦੇ ਇਕ ਪੱਤੇ ਉਤੇ ਲਿਖ ਦਿੱਤਾ। ਉਸਦਾ ਸੰਖੇਪ ਵਿਵਰਣ ਇਸ ਤਰ੍ਹਾਂ ਸੀ-ਭੂਯਾ ਬਾਗ਼ੀ ਜੇ ਤੁਹਾਡੇ ਨਾਲ ਲੜਨ ਆਉਣ ਤਾਂ ਤੁਸੀ ਉਨ੍ਹਾਂ ਦੀ ਹੱਤਿਆ ਕਰ ਸਕਦੇ ਹੋ।

ਮਹਾਰਾਜ ਬਹਾਦਰ ਬਿਨਾਂ ਖਾਧੇ-ਪੀਤੇ ਆਨੰਦਪੁਰ ਚਲੇ ਗਏ। ਸੈਨਿਕਾਂ ਦੇ ਨਾਲ ਮੈਂ ਉਸੇ ਘਾਟਗ੍ਰਾਮ ਵਿੱਚ ਹੀ ਰਿਹਾ। ਮੇਰੇ ਲਈ ਹੁਣ ਸੰਕਟ-ਕਾਲ ਆ ਗਿਆ ਸੀ। ਮਹਾਰਾਜ ਦੇ ਗੱਦੀ ਨਸ਼ੀਨ ਹੋਣ ਵੇਲੇ ਅਜਿਹੀ ਇਕ ਬਗ਼ਾਵਤ ਹੋਈ ਸੀ ਜਿਸ ਵਿੱਚ ਕੇਉਂਝਰ ਦੇ ਪ੍ਰਮੁੱਖ ਕਰਮਚਾਰੀ ਦੀਵਾਨ ਸਾਹਬ ਮਾਰੇ ਗਏ ਸਨ। ਮੈਂ ਹੁਣ ਕੇਉਂਝਰ ਦਾ ਪ੍ਰਮੁਖ ਕਰਮਚਾਰੀ ਹਾਂ। ਮੈਂ ਹੱਥ ਲੱਗਿਆ ਤਾਂ ਉਹ ਮੇਰੀ ਹੱਤਿਆ ਜ਼ਰੂਰ ਕਰ ਦੇਣਗੇ, ਇਹ ਗੱਲ ਤੈਅ ਹੈ। ਬੇਸ਼ਕ ਮੇਰੇ ਕੋਲ ਸੈਨਿਕ ਹਨ। ਮਰਾਂਗਾ ਤਾਂ ਲੜ ਕੇ ਮਰਾਂਗਾ। ਘਰ-ਸੰਸਾਰ ਵਿਚ ਆਪਣੀ ਸਥਿਤੀ ਤੋਂ ਅਣਜਾਣ ਨਿਆਸਰਾ ਪਤਨੀ ਹੈ। ਛੋਟੇ ਬੱਚੇ ਹਨ। ਉਨ੍ਹਾਂ ਦਾ ਪ੍ਰਤੀਪਾਲਕ-ਰੱਖਿਅਕ ਕੋਈ ਨਹੀਂ। ਉਸ ਸੰਬੰਧ ਵਿਚ ਮਨ ਵਿੱਚ ਥੋੜ੍ਹੀ ਜਿਹੀ ਚਿੰਤਾ ਤਕ ਨਾ ਜਾਗੀ। ਇਕੋ ਮਾਤਰ ਉਦੇਸ਼ ਸੀ—ਕਿਸੇ ਤਰ੍ਹਾਂ ਰਾਜ-ਪਰਿਵਾਰ ਦੀ ਰੱਖਿਆ ਹੋਵੇ।

ਲੜਾਈ ਲਈ ਤਿਆਰ ਸਿਪਾਹੀਆਂ ਨੂੰ ਸਮੇਂ ਅਨੁਕੂਲ ਕਾਰਜ ਪ੍ਰਣਾਲੀ ਦੀ ਸਿੱਖਿਆ ਦੇਣ ਤੇ ਸ਼ਸਤਰਾਂ ਦੀ ਜਾਂਚ ਕਰਨ ਲਈ ਸਾਰਿਆਂ ਨੂੰ ਕਤਾਰ ਵਿਚ ਖੜਾ ਕਰਵਾਇਆ

ਤੇ ਦੇਖਿਆ ਗਿਣਤੀ ਕਰੀਬ ਤਿੰਨ ਸੌ ਹੈ। ਉਨ੍ਹਾਂ ਦੇ ਸ਼ਸਤਰਾਂ ਨੂੰ ਦੇਖਿਆ। ਦੁਰਭਾਗ ਤਿੰਨ ਸੌ ਵਿੱਚੋਂ ਕਰੀਬ ਦੋ ਸੌ ਬੰਦੂਕਾਂ ਦੇ ਅੰਦਰ-ਬਾਹਰ ਉਂਗਲੀ ਭਰ ਜੰਗ ਲੱਗ ਚੁੱਕਾ ਸੀ ਤੇ ਕਈਆਂ ਵਿੱਚ ਜੰਗ ਲੱਗ ਕੇ ਛੇਕ ਹੀ ਬੰਦ ਹੋ ਗਿਆ ਹੈ। ਇਸ ਦੇ ਨਾਲ ਹੀ ਗੋਲੀ-ਬਾਰੂਦ।'ਬਾਰੂਦਦਾਨ ਯਾਨੀ ਨਾਰੀਅਲ ਦੇ ਬਣੇ ਡੱਬੇ ਵਿੱਚ ਜੋ ਲੱਕ ਦੇ ਪਿੱਛੇ ਲਟਕ ਰਿਹਾ ਹੁੰਦਾ ਹੈ, ਦੋ ਜਾਂ ਜ਼ਿਆਦਾ ਤੋਂ ਜ਼ਿਆਦਾ ਚਾਰ ਵਾਰ ਚਲਾਉਣ ਦਾ ਮਸਾਲਾ ਸੀ। ਅੰਟੀ ਵਿੱਚ ਇੱਕ ਦੋ ਸਿੱਕੇ ਦੀਆਂ ਗੋਲੀਆਂ ਜਾਂ ਪਾਨ ਦੇ ਬਟੂਏ ਵਿੱਚ ਇਕ ਅੱਧ ਹੋਰ। ਰਤੀ ਭਰ ਪਲੀਤਾ ਤਕ ਕਈਆਂ ਦੇ ਕੋਲ ਨਹੀਂ ਸੀ। ਲੱਗਭਗ ਸਭ ਦੀ ਤਲਵਾਰ ਨੂੰ ਜੰਗ ਲੱਗੀ ਸੀ। ਉਨ੍ਹਾਂ ਤੋਂ ਪੁੱਛਣ ਤੇ ਜਵਾਬ ਮਿਲਿਆ-ਜੀ ਜਲਦੀ ਆਉਣ ਦਾ ਹੁਕਮ ਮਿਲਿਆ, ਬਾਰੂਦ ਬਣਾਉਣ ਦਾ ਸਮਾਂ ਹੀ ਨਹੀਂ ਮਿਲਿਆ ਸਾਨੂੰ, ਗੋਲੀ ਵੀ ਨਾ ਬਣਾ ਸਕੇ। ਪਰ ਸਭ ਵਿੱਚ ਜਿਸ ਜਿਸ ਦੇ ਪਿਉ-ਦਾਦੇ-ਪੜਦਾਦੇ ਨੇ ਉਹੀ ਬੰਦੂਕ ਲੈ ਕੇ ਮਰਾਠਿਆਂ, ਪਠਾਣਾਂ ਨਾਲ ਲੜਾਈ ਕੀਤੀ ਸ਼ੀ ਤੇ ਜਿੱਤ ਵੀ ਉਨ੍ਹਾਂ ਦੀ ਹੋਈ ਸੀ, ਉਸਦਾ ਗਰਬ ਭਰਿਆ ਸੀ। ਖ਼ੂਨ ਦੇ ਗੁਣ ਅਉਗੁਣ ਦੇ ਕਾਰਣ ਆਮ ਵਿਅਕਤੀ ਵੀ ਆਪਣਾ ਸੁਭਾਅ ਪ੍ਰਗਟ ਕਰ ਦਿੰਦਾ ਹੈ। ਕੁਝ ਸਾਹਸੀ ਸਿਪਾਹੀ ਆਗੂ ਬਣ ਕੇ ਕਹਿਣ ਲੱਗੇ, "ਜੀ, ਤੁਸੀਂ ਖੜੇ ਖੜੇ ਆਦੇਸ਼ ਦੇ ਕੇ ਵੇਖੋ, ਇਸੇ ਟੁੱਟੀ ਭੱਜੀ ਬੰਦੂਕ ਤੇ ਤਲਵਾਰ ਨਾਲ ਭੂਯਾਂ ਨੂੰ ਢੇਰ ਕਰ ਦੇਵਾਂਗੇ।"

ਅਸਲ ਵਿਚ ਉਨ੍ਹਾਂ ਵਿਚ ਸਾਹਸੀ ਤੇ ਚਾਲਾਕ ਸਿਪਾਹੀ ਵੀ ਸੀ। ਯੋਗ ਸਿੱਖਿਆ ਤੇ ਸ਼ਸਤਰ ਆਦਿ ਮਿਲਣ ਤਾਂ ਉਹ ਯੁੱਧ-ਖੇਤਰ ਵਿਚ ਆਪਣਾ ਕਮਾਲ ਵਿਖਾ ਸਕਦੇ ਹਨ। ਸਿਪਾਹੀਆਂ ਦੀਆਂ ਗੱਲਾਂ ਸੁਣ ਕੇ ਮੇਰਾ ਵੀ ਥੋੜ੍ਹਾ ਸਾਹਸ ਵੱਧਿਆ, ਹਾਸਾ ਆਇਆ। ਜੋ ਵੀ ਹੋਵੇ, ਅੱਗੇ ਤਾਂ ਵਧਣਾ ਹੀ ਸੀ, ਪਰ ਨਾਲ ਵਾਲੇ ਸਿਪਾਹੀਆਂ ਦੇ ਭਰੋਸੇ ਕਰਕੇ ਨਿਸ਼ਚਿੰਤ ਨਹੀਂ ਹੋ ਰਿਹਾ ਸੀ। ਗੜ੍ਹ ਵਿਚ ਅਨੇਕ ਸਿਪਾਹੀ ਹਨ। ਯਾਦ ਕੀਤਾ। ਉਨ੍ਹਾਂ ਵਿਚੋਂ ਇਕ ਟੋਲੀ ਆ ਕੇ ਵਧਦੀ ਹੋਈ ਮੈਨੂੰ ਸਹਾਇਤਾ ਦੇਵੇ, ਇਸੇ ਉਦੇਸ਼ ਨਾਲ ਗੜ੍ਹ ਦੇ ਸਿਰਸ਼ਤਾਦਾਰ ਦੇ ਨਾਂ ਪੱਤਰ ਲਿਖਿਆ। ਉਸੇ ਵੇਲੇ ਦੌੜ ਕੇ ਜਾਣ ਵਾਲੇ ਚਾਰ ਸਿਪਾਹੀ-ਹਲਕਾਰੇ ਪੱਤਰ ਲੈ ਕੇ ਗੜ੍ਹ ਲਈ ਰਵਾਨਾ ਹੋ ਗਏ। ਹੁਣ ਮੇਰੇ ਲਈ ਭੂਯਾਂ ਦੀ ਗਿਣਤੀ, ਗਤੀ ਵਿਧੀ ਤੇ ਯਤਨਾਂ ਦੇ ਸੰਬੰਧ ਵਿਚ ਜਾਨਣਾ ਬੇਹੱਦ ਜ਼ਰੂਰੀ ਸੀ। ਪਤਾ ਲਾਇਆ ਉਹ ਰਾਈਸੂਆਂ ਪਿੰਡ ਵਲ ਚਲੇ ਗਏ ਸਨ। ਦੁਰਭਾਗ ਦੀ ਗੱਲ ਤਾਂ ਇਹ ਹੈ ਕਿ ਸੈਨਿਕ ਸਥਿਤੀ ਇਸ ਪ੍ਰਕਾਰ ਸੀ, ਅਤੇ ਸਲਾਹ-ਮਸ਼ਵਰੇ ਲਈ ਨਾਲ ਕੋਈ ਵੀ ਨਹੀਂ ਸ਼ੀ। ਜਿਨ੍ਹਾਂ ਨੂੰ ਜਾਸੂਸ ਦੇ ਰੂਪ ਵਿਚ ਮੁਕੱਰਰ ਕੀਤਾ ਸੀ, ਉਹ ਅਪ੍ਰਗਟ ਰੂਪ 'ਚ ਭੂਯਾਂ ਦੇ ਹਿਤੈਸ਼ੀ ਸਨ। ਮੇਰੇ ਕੰਮ ਦੇ ਪ੍ਰਤੀ ਉਨ੍ਹਾਂ ਵਿਚ ਜ਼ਰਾ ਵੀ ਹਮਦਰਦੀ ਨਹੀਂ ਸੀ।

ਘਾਟਗ੍ਰਾਮ ਤੋਂ ਨਿਕਲ ਕੇ ਸ਼ਾਮ ਵੇਲੇ ਵਸੰਤਪੁਰ ਪਿੰਡ ਪਹੁੰਚਿਆ। ਵਸੰਤਪੁਰ ਤੇ ਕੇਉਂਝਰ ਗੜ੍ਹ ਦੇ ਵਿਚਕਾਰ ਪਰਬਤ-ਲੜੀ ਹੈ, ਵਿਚਕਾਰ ਘਾਟੀ ਸੀ। ਉਸੇ ਸਥਾਨ ਤੋਂ ਮੈਨੂੰ ਡਰ ਸੀ। ਉਸ ਤੰਗ-ਸੌੜੇ ਰਸਤੇ ਦੇ ਦੋਨੋਂ ਪਾਸੇ ਪਰਬਤ ਉੱਤੇ ਦਸ-ਪੰਦਰਾਂ ਆਦਮੀ ਛੁਪ ਕੇ ਰਹਿਣ ਤਾਂ ਸੌ ਆਦਮੀਆਂ ਨੂੰ ਆਸਾਨੀ ਨਾਲ ਰੋਕ ਸਕਦੇ ਸਨ। ਉਸੇ ਸਥਾਨ ਉੱਤੇ ਉਹ ਲੁਕੇ ਹੋਏ ਹਨ, ਅਜਿਹੀ ਖ਼ਬਰ ਮਿਲੀ ਸੀ। ਇਸ ਲਈ ਬਿਨਾਂ

ਜਾਂਚ ਕੀਤੇ ਵਧਣ ਦਾ ਸਾਹਸ ਨਾ ਹੋਇਆ। ਵਸੰਤਪੁਰ ਪਿੰਡ ਦੇ ਮਉੜੂ (ਮੁਖ) ਫ਼ੌਜਦਾਰ ਨੂੰ ਬੁਲਾ ਕੇ ਰਸਤੇ ਦੀ ਸਥਿਤੀ ਦੇਖ ਕੇ ਇਤਲਾਹ ਦੇਣ ਦਾ ਆਦੇਸ਼ ਦਿੱਤਾ। ਉਹ ਸਰਕਾਰੀ ਨੌਕਰ ਹੈ—ਮੈਨੂੰ ਕੀ ਪਤਾ ਸੀ ਕਿ ਉਹ ਭੂਯਾਂ ਦੇ ਨਾਲ ਮਿਲਿਆ ਹੋਇਆ ਹੈ। ਦੋ ਘੰਟੇ ਬਾਅਦ ਉਹ ਵਾਪਸ ਆ ਗਿਆ ਤੇ ਕਿਹਾ ਕਿ ਰਸਤਾ ਸਾਫ਼ ਹੈ। ਇਕ ਵੀ ਭੂਯਾਂ ਨਹੀਂ ਹੈ।

ਰਾਤ ਹੋ ਗਈ ਸੀ। ਹਨੇਰੇ ਵਿਚ ਘਾਟੀ ਦੇ ਰਸਤੇ ਤੋਂ ਚਲਣ ਦਾ ਮਨ ਨਾ ਹੋਇਆ। ਸਿਪਾਹੀ ਵੀ ਥੱਕ ਗਏ ਸਨ। ਉਸ ਵੇਲੇ ਗੜ੍ਹ ਤੋਂ ਪੱਤਰ ਦਾ ਜਵਾਬ ਆਇਆ ਕਿ ਉਹ ਸਾਨੂੰ ਸਹਾਇਤਾ ਨਹੀਂ ਦੇ ਸਕਣਗੇ। ਠੀਕ ਹੈ, ਰਸਤਾ ਤਾਂ ਸਾਫ਼ ਹੈ, ਗੜ੍ਹ ਵੀ ਦੂਰ ਨਹੀਂ, ਸਿਰਫ਼ ਪੰਜ ਕੋਹ ਦਾ ਰਸਤਾ ਹੈ। ਸਵੇਰੇ ਚਲਣ ਦਾ ਨਿਸ਼ਚਾ ਕਰਕੇ ਆਰਾਮ ਕਰਨੈ ਦਾ ਆਦੇਸ਼ ਦਿੱਤਾ। ਵਸੰਤਪੁਰ ਪਿੰਡ ਦੇ ਪੱਛਮ ਵਲ ਕਾਟਿਜੋਰ ਨਾਲੇ ਦੇ ਕੋਲ ਵਾਲੇ ਬਾਗ਼ ਵਿਚ ਸਿਪਾਹੀਆਂ ਨੇ ਰਸੋਈ ਦੀ ਵਿਵਸਥਾ ਕੀਤੀ। ਇਕ ਵੱਡੇ ਅੰਬ ਦੇ ਦਰਖ਼ਤ ਥੱਲੇ ਮੇਰੇ ਆਰਾਮ ਲਈ ਜਗ੍ਹਾ ਬਣਾਈ ਗਈ।

ਉਥੇ ਮੇਰੇ ਤੋਂ ਇਕ ਵੱਡੀ ਭੁੱਲ ਹੋ ਗਈ। ਬੁੱਧੀ ਦੀ ਘਾਟ ਕਾਰਣ ਕਾਫ਼ੀ ਕਸ਼ਟ ਭੋਗਿਆ। ਉਸ ਵੇਲੇ ਘਾਟੀ ਉੱਤੇ ਭੂਯਾਂ ਦੇ ਸੰਤਰੀ ਘੱਟ ਸਨ। ਮੈਂ ਉਦੋਂ ਨਿਕਲਿਆ ਹੁੰਦਾ ਤਾਂ ਅੱਧੀ ਰਾਤ ਤਕ ਗੜ੍ਹ ਪਹੁੰਚ ਗਿਆ ਹੁੰਦਾ। ਪਰ ਬਿਪਤਾ ਵੇਲੇ ਬੁੱਧੀ ਭ੍ਰਸ਼ਟ ਹੋ ਜਾਂਦੀ ਹੈ। ਮੈਂ ਜੀਵਨ ਵਿਚ ਕਈ ਕਸ਼ਟ ਭੋਗ ਕੇ ਅਤਿਅੰਤ ਅਦੂਰਦਰਸ਼ੀ ਬਣ ਗਿਆ ਸੀ।

ਸਾਹਮਣੇ ਘਾਟੀ ਸਾਫ਼ ਹੈ ਜਾਂ ਨਹੀਂ, ਦੇਖ ਆਉਣ ਲਈ ਵਸੰਤਰਪੁਰ ਪਿੰਡ ਦੇ ਜਿੱਸ ਫ਼ੌਜਦਾਰ ਨੂੰ ਭੇਜਿਆ ਸੀ, ਉਹ ਜਾ ਕੇ ਭੂਯਾਂ ਦੇ ਪਹਿਰੇਦਾਰ ਨੂੰ ਮੇਰੇ ਸਾਥੀ ਸਿਪਾਹੀਆਂ ਦੀ ਗਿਣਤੀ,ਉਨ੍ਹਾਂ ਦੇ ਸ਼ਸਤਰਾਂ ਦੇ ਵਿਵਰਣ ਤੇ ਮੈਂ ਕਦੋਂ ਚਲਣ ਦੀ ਤਿਆਰੀ ਕਰ ਰਿਹਾਂ ਹਾਂ ਆਦਿ ਜਾਣਕਾਰੀ ਦੇ ਆਇਆ ਸੀ। ਉਥੇ ਪਹਿਰੇਦਾਰ ਰਾਈਸੂਆਂ ਚਲ ਕੇ ਘਰਣੀ ਭੂਯਾਂ ਤਕ ਖ਼ਬਰ ਪਹੁੰਚਾ ਆਇਆ ਸੀ। ਰਾਈਸੂਆਂ ਪਿੰਡ ਵਿਚ ਤੇ ਦੂਜੀਆਂ ਥਾਵਾਂ ਤੇ ਜਿਹੜੇ ਵਿਦਰੋਹੀ ਸਨ, ਸਾਰਿਆਂ ਨੂੰ ਇਕੱਠਾ ਕਰ ਕੇ ਉਸ ਨੇ ਮੈਨੂੰ ਫੜਨ ਲਈ ਭਿਜਵਾਏ। ਉਹ ਬੰਦੂਕ, ਤੀਰ, ਤਲਵਾਰ ਲੈ ਕੇ ਪਰਬਤ ਦੇ ਮੂਲ ਤੋਂ ਸਿੱਖਰ ਤਕ ਛੁਪੇ ਰਹੇ। ਪਹਿਲਾਂ ਤੋਂ ਹੀ ਉਸ ਸਥਾਨ ਪ੍ਰਤੀ ਮੈਨੂੰ ਡਰ ਸੀ। ਕਿਉਂਕਿ ਦੁਸ਼ਮਣ ਪੇੜ-ਪੱਥਰ ਦੀ ਆੜ ਵਿਚ ਰਹਿ ਕੇ ਚਲਣ ਵਾਲਿਆਂ ਉੱਤੇ ਵਾਰ ਕਰ ਸਕਦਾ ਸੀ, ਪਰ ਥੱਲੇ ਚਲਣ ਵਾਲੇ ਅਦ੍ਰਿਸ਼ ਦੁਸ਼ਮਣਾਂ ਦੇ ਖ਼ਿਲਾਫ਼ ਸ਼ਸਤਰਾਂ ਦਾ ਪ੍ਰਯੋਗ ਕਰ ਹੀ ਨਹੀਂ ਸਕਦੇ ਸਨ। ਮਾਰਗ ਵੀ ਇੰਨਾ ਭੀੜਾ ਕਿ ਜ਼ਿਆਦਾ ਲੋਕਾਂ ਲਈ ਉਥੇ ਰਹਿ ਕੇ ਲੜਾਈ ਕਰਨੀ ਵੀ ਸੰਭਵ ਨਹੀਂ ਸੀ।

ਬੜੀਂ ਸਵੇਰੇ ਘਾਟੀ ਦੀ ਫਿਰ ਤੋਂ ਜਾਂਚ ਕਰਨ ਲਈ ਉਸੇ ਫ਼ੌਜਦਾਰ ਨੂੰ ਭੇਜਿਆ। ਯਾਤਰਾ ਲਈ ਤਿਆਰ ਹੋਣ ਦਾ ਸਿਪਾਹੀਆਂ ਨੂੰ ਆਦੇਸ਼ ਦਿੱਤਾ। ਇੰਨੇ ਲੋਕਾਂ ਨੂੰ ਤੇ ਹਾਥੀ ਨੂੰ ਤਿਆਰ ਕਰਨ ਵਿਚ ਲਗਭਗ ਇੱਕ ਘੰਟਾ ਲੱਗ ਗਿਆ। ਨਿਕਲਣ ਤੋਂ ਬਾਅਦ ਧੁੱਪ ਚੜ੍ਹਨ ਲੱਗ ਪਈ। ਅਸੀਂ ਲੋਕ ਕਾਟਿਜ਼ੋਰ ਨਾਲਾ ਪਾਰ ਕਰ ਕੇ ਥੋੜ੍ਹੀ ਹੀ ਦੂਰ ਅੱਗੇ ਵਧੇ ਸੀ ਕਿ ਉਹ ਫ਼ੌਜਦਾਰ ਵਾਪਸ ਆਇਆ ਤੇ ਖ਼ਬਰ ਦਿੱਤੀ ਕਿ ਅਸੀਂ

ਆਰਾਮ ਨਾਲ ਜਾ ਸਕਦੇ ਹਾਂ, ਕੋਈ ਡਰ ਨਹੀਂ। ਇੰਨਾ ਹੀ ਕਹਿ ਕੇ ਉਹ ਮੁੜ ਕਿਧਰੇ ਅਲੋਪ ਹੋ ਗਿਆ। ਬਾਅਦ ਵਿਚ ਮਿਲਿਆ ਨਹੀਂ। ਸਹਿਜ ਹੀ ਅਸੀਂ ਬੇਫ਼ਿਕਰ ਹੋ ਕੇ ਚਲ ਰਹੇ ਸੀ। ਕਾਣਿਜੋਰ ਤੋਂ ਅੱਧਾ ਕੋਹ ਚਲ ਕੇ ਜਦੋਂ ਅਸੀਂ ਪਰਬਤਾਂ ਦੇ ਕੋਲ ਪਹੁੰਚ ਕੇ ਘਾਟੀ ਦੇ ਰਸਤੇ ਚਲਣ ਲੱਗੇ ਤਾਂ ਬੰਦੂਕਾਂ ਦੀ ਆਵਾਜ਼ ਤੇ ਲੋਕਾਂ ਦੇ ਗਰਜਣ ਦੇ ਸ਼ੋਰ ਨਾਲ ਕੁਝ ਪਲਾਂ ਲਈ ਜਿਵੇਂ ਪਰਬਤ-ਲੜੀ ਕੰਬ ਗਈ ਹੋਵੇ। ਮੈਂ ਜਿਸ ਹਾਥੀ ਉੱਤੇ ਸਵਾਰ ਸੀ, ਉਹ ਅੱਗੇ-ਅੱਗੇ ਚਲ ਰਿਹਾ ਸੀ। ਉਹ ਵੀ ਠਠੰਬਰ ਕੇ ਖੜਾ ਹੋ ਗਿਆ। ਮੈਨੂੰ ਲੱਗਾ ਜਿਵੇਂ ਅੱਗੇ-ਪਿੱਛੇ ਤੋਂ ਦੋਨੋਂ ਪਾਸੇ ਪਰਬਤ ਵਿਚ ਕਾਫ਼ੀ ਲੋਕ ਛੁਪੇ ਬੈਠੇ ਹਨ। ਬਾਅਦ ਵਿਚ ਪਤਾ ਲੱਗਾ ਕਿ ਜਿੰਨੀਆਂ ਬੰਦੂਕਾਂ ਦੀ ਆਵਾਜ਼ ਹੋਈ ਸੀ, ਅਸਲ ਵਿਚ ਉਨੇ ਲੋਕ ਨਹੀਂ ਸਨ। ਪਰਬਤ ਵਿਚ ਗੂੰਜੀ ਪ੍ਰਤਿਧੁਨੀ ਨੇ ਮੈਨੂੰ ਭੁਲੇਖੇ ਵਿਚ ਪਾ ਦਿੱਤਾ ਸੀ। ਉਥੇ ਇਕ ਗੋਲੀ ਦੀ ਆਵਾਜ਼ ਦਸ ਗੋਲੀਆਂ ਦੀ ਆਵਾਜ਼ ਵਰਗੀ ਲੱਗਦੀ ਹੈ।

ਪਲ ਭਰ ਹਾਥੀ ਉਤੇ ਬੈਠੇ-ਬੈਠੇ ਸੋਚਿਆ, ਹੁਣ ਕੀ ਕੀਤਾ ਜਾ ਸਕਦਾ ਹੈ ? ਸਿਪਾਹੀਆਂ ਨੂੰ ਉਸੇ ਜਗ੍ਹਾ ਖੜੇ ਰਹਿਣ ਨੂੰ ਕਹਿ ਕੇ ਦੋਨੋਂ ਪਾਸੇ ਹਾਥੀ ਦੌੜਾ ਕੇ ਇਕ ਸਹੀ ਜਗ੍ਹਾ ਢੂੰਡਣ ਲੱਗ ਪਿਆ। ਮੰਤਵ ਇਹ ਸੀ ਕਿ ਕਿਤੇ ਉੱਚੇ ਦਰਖ਼ਤ ਦੀ ਆੜ ਮਿਲੇ ਤਾਂ ਉਥੇ ਸਿਪਾਹੀਆਂ ਨੂੰ ਖੜੇ ਕਰ ਕੇ ਆਤਮ-ਰੱਖਿਆ ਦੀ ਗੱਲ ਸੋਚੀ ਜਾ ਸਕਦੀ ਹੈ। ਵਕਤ ਮਾੜਾ ਹੋਵੇ ਤਾਂ ਕੋਈ ਸਹੂਲਤ ਹੀ ਨਹੀਂ ਮਿਲਦੀ, ਉਸ ਜਗ੍ਹਾ ਭੀੜਾ ਜੰਗਲ ਸੀ। ਦੁਸ਼ਮਣ ਸਾਨੂੰ ਕਿਧਰੋਂ ਵੀ ਚੰਗੀ ਤਰ੍ਹਾਂ ਵੇਖ ਸਕਦਾ ਹੈ। ਹੋਰ ਕੋਈ ਚਾਰਾ ਹੀ ਨਹੀਂ ਸੀ। ਮੈਂ ਪੂਰੀ ਤਰ੍ਹਾਂ ਨਿਰਾਸ਼ ਹੋ ਗਿਆ। ਸੌ ਤੋਂ ਵੱਧ ਬੰਦੂਕਾਂ ਗੋਲੀ-ਬਾਰੂਦ ਨਾਲ ਲੈਸ ਸਨ। ਕਿਧਰੇ ਮੈਂ ਹੀ ਬੰਦੂਕ ਚਲਾਉਣ ਦਾ ਹੁਕਮ ਨਾ ਦੇ ਦੇਵਾਂ, ਤਦ ਹਾਰ ਨਿਸ਼ਚਿਤ ਸੀ ਤੇ ਅਕਾਰਣ-ਖ਼ੂਨਖ਼ਰਾਬਾ ਵੀ ਕਿਉਂ ਹੋਵੇ ? ਮੈਂ ਸਾਰੀਆਂ ਬੰਦੂਕਾਂ ਨੂੰ ਖ਼ਲਾਸ ਕਰਨ ਦਾ ਆਦੇਸ਼ ਦੇ ਦਿੱਤਾ। ਉਨ੍ਹਾਂ ਸੌ ਬੰਦੂਕਾਂ ਦੀ ਆਵਾਜ਼ ਤੋਂ ਜਦੋਂ ਸੈਆਂ ਹਜ਼ਾਰਾਂ ਬੰਦੂਕਾਂ ਦੀ ਆਵਾਜ਼ ਪੈਦਾ ਹੋਈ ਤਾਂ ਮੈਨੂੰ ਆਪਣੇ ਭਰਮ ਦਾ ਪਤਾ ਲੱਗਾ। ਤਾਂ ਤੇ ਭੂਯਾਂ ਕੋਲ ਇੰਨੀਆਂ ਬੰਦੂਕਾਂ ਨਹੀਂ-ਅਕਾਰਣ ਹੀ ਮੈਂ ਆਵਾਜ਼ ਸੁਣ ਕੇ ਡਰ ਗਿਆ। ਬੇਕਾਰ ਚਿੰਤਾ ਕੀਤੀ।

ਮੈਂ ਹਾਥੀ ਦੌੜਾ ਕੇ ਆਰਾਮ ਨਾਲ ਆਨੰਦਪੁਰ ਭੱਜ ਸਕਦਾ ਸੀ। ਪਰ ਸਿਪਾਹੀਆਂ ਨੂੰ ਦੁਸ਼ਮਣਾਂ ਦੇ ਹੱਥ ਛੱਡ ਕੇ ਭੱਜ ਜਾਣਾ ਸ਼ਰਮਨਾਕ ਸਮਝਿਆ। ਪਿੱਛੇ ਹਟ ਕੇ ਅਸੀਂ ਸਭ ਵਸੰਤਪੁਰ ਦੇ ਅੰਬਾਂ ਦੇ ਉਸੇ ਬਾਗ਼ ਵਿਚ ਆ ਗਏ। ਸਿਪਾਹੀਆਂ ਨੂੰ ਸ਼੍ਰੇਣੀਬੱਧ ਕਰ ਕੇ ਮੈਂ ਆਤਮ-ਰੱਖਿਆ ਦਾ ਪ੍ਰਬੰਧ ਕਰ ਹੀ ਰਿਹਾ ਸੀ ਕਿ ਚਾਰੋਂ ਪਾਸਿਆਂ ਤੋਂ ਸਾਨੂੰ ਵਿਦਰੋਹੀਆਂ ਨੇ ਘੇਰ ਲਿਆ। ਘੇਰਣ ਵਾਲੇ ਭੂਯਾਂ ਦੀ ਗਿਣਤੀ ਕਾਫ਼ੀ ਘੱਟ ਸੀ- ਆਸਾਨੀ ਨਾਲ ਉਨ੍ਹਾਂ ਨੂੰ ਭਜਾ ਸਕਦਾ ਸੀਂ, ਪਰ ਥੋੜ੍ਹੀ ਦੂਰ ਕਾਫ਼ੀ ਗਿਣਤੀ ਵਿਚ ਹੋਰ ਭੂਯਾਂ ਸਨ, ਇਸ ਲਈ ਸਾਹਸ ਨਾ ਹੋਇਆ।

# ਕੇਉਂਝਰ ਦਾ ਪ੍ਰਜਾ-ਵਿਦਰੋਹ (ਬਾਕੀ ਅੰਸ਼)

ਭੂਯਾਂ ਨੇ ਆ ਕੇ ਮੈਨੂੰ ਕਿਹਾ ਕਿ ਧਰਣੀਧਰ ਬਾਬੂ ਦੇ ਕੋਲ ਚਲਣਾ ਪਵੇਗਾ। ਕੋਈ ਬਹਿਸ ਕੀਤੇ ਬਗ਼ੈਰ ਹਾਥੀ ਉੱਤੇ ਸਵਾਰ ਹੋ ਕੇ ਦਲ ਬਲ ਸਹਿਤ ਮੈਂ ਉਨ੍ਹਾਂ ਦੇ ਨਾਲ ਹੋ ਤੁਰਿਆ। ਵਸੰਤਪੁਰ ਦੇ ਪੱਛਮ ਵਲ ਉਸੇ ਬਰਾਰਾਸ਼ੀ ਪਰਬਤ ਦੇ ਕੋਲ ਉਨ੍ਹਾਂ ਲੋਕਾਂ ਦਾ ਇਕ ਮੁੱਖ ਅੱਡਾ ਸੀ। ਧਰਣੀਧਰ ਦਾ ਵੱਡਾ ਭਰਾ ਗੋਪਾਲੀਆ ਉਥੇ ਦਾ ਰੱਖਿਅਕ ਸੀ ਤੇ ਉਹ ਭੂਯਾਂ ਦਾ ਸੈਨਾਪਤੀ ਵੀ ਸੀ। ਇਸ ਦੇ ਛੇ ਮਹੀਨੇ ਪਹਿਲੇ ਮੈਂ ਉਸ ਨੂੰ ਕੇਉਂਝਰ ਜੇਲ੍ਹ ਵਿਚ ਬੇੜੀਆਂ ਪਾਈ ਦੇਖਿਆ ਸੀ। ਪੈਰਾਂ ਵਿਚ ਮੋਟੀ ਜ਼ੰਜੀਰ ਸੀ ਤੇ ਉਹ 'ਹਰਿਕਾਠ'* ਵਿਚ ਜਕੜਿਆ ਹੋਇਆ ਸੀ। ਗੋਪਾਲੀਆ ਦਬੰਗ ਜਵਾਨ ਸੀ, ਵਿਸ਼ਾਲ ਸਰੀਰ, ਸਥੂਲ ਤੇ ਭਿਆਨਕ ਮਾਸਪੇਸ਼ੀਆਂ, ਜਿਵੇਂ ਲੱਕੜੀ ਦੀਆਂ ਬਣੀਆਂ ਹੋਣ, ਚੌੜੀ ਛਾਤੀ, ਕਰੂਰ ਚਪਟਾ ਮੂੰਹ, ਬਲਦੀਆਂ ਹੋਈਆਂ ਛੋਟੀਆਂ-ਛੋਟੀਆਂ ਅੱਖਾਂ, ਭੈਂਸੇ ਵਾਂਗ ਬਲਵਾਨ ਸੀ ਉਹ। ਉਹ ਜਿਸ ਤਰ੍ਹਾਂ ਦਾ ਪੁਰਖ ਸੀ, ਉਸੇ ਹੀ ਤਰ੍ਹਾਂ ਅਤਿਆਚਾਰੀ ਤੇ ਕਰੂਰ ਸੀ। ਕਈ ਲੰਮੀਆਂ ਤਲਵਾਰਾਂ ਤੇ ਤੀਰ-ਕਮਾਨ ਰੱਖ ਕੇ ਉਹ ਇਕ ਪੱਥਰ ਤੇ ਬੈਠਾ ਸੀ। ਕਈ ਭੂਏ ਉਸ ਨੂੰ ਘੇਰ ਕੇ ਤਲਵਾਰਾਂ, ਤੀਰ-ਕਮਾਨਾਂ ਨਾਲ ਲੈਸ ਉਸ ਦੇ ਹੁਕਮ ਦੇ ਇੰਤਜ਼ਾਰ ਵਿਚ ਖੜੇ ਸਨ। ਮੇਰੇ ਪਹੁੰਚਦੇ ਹੀ ਉਸਨੇ ਮੈਨੂੰ ਗੁੱਸੇ ਨਾਲ ਵੇਖਿਆ। ਮੈਂ ਵੀ ਉਸਦੇ ਸਾਹਮਣੇ ਬੰਦੀ ਵਾਂਗ ਖੜੇ-ਖੜੇ ਉਸਦੀ ਭਿਆਨਕ ਸ਼ਕਲ ਨੂੰ ਦੇਖ ਰਿਹਾ ਸੀ। ਥੋੜ੍ਹੀ ਦੇਰ ਬਾਅਦ ਹੁਕਮ ਹੋਇਆ —"ਚਲੋ, ਰਾਈਸੂਆਂ, ਧਰਣੀਬਾਬੂ ਕੋਲ।" ਮੈਂ ਹਾਥੀ ਉੱਤੇ ਗਿਆ। ਉਹ ਦੋਨਾਂ ਹੱਥਾਂ ਵਿਚ ਦੋ ਨੰਗੀਆਂ ਤਲਵਾਰਾਂ ਲੈ ਕੇ ਮੇਰੇ ਕੋਲ ਆ ਬੈਠਿਆ ਤੇ ਮੈਨੂੰ ਪੁੱਛਿਆ —"ਤੇਰੇ ਕੋਲ ਪਿਸਤੌਲ ਹਨ ਕੀ ?" ਮੈਂ ਜਵਾਬ ਦਿੱਤਾ — "ਨਾ।" ਤਾਂ ਉਸ ਨੇ ਕਿਹਾ —"ਵੇਖ, ਜੇ ਤੂੰ ਭੱਜਣ ਦੀ ਕੋਸ਼ਿਸ਼ ਕੀਤੀ ਤਾਂ ਕਤਲ ਕਰ ਦੇਵਾਂਗਾ।" ਕਮਰ ਨਾਲ ਕਟਾਰ, ਤਲਵਾਰ ਲਟਕਾਈ, ਤੀਰ-ਕਮਾਨ ਲੈ ਕੇ ਚਾਲ੍ਹੀ-ਪੰਜਾਹ ਪਹਿਰੇਦਾਰ ਸਾਨੂੰ ਘੇਰ ਕੇ ਚਲਣ ਲੱਗ ਪਏ। ਸਾਡੇ ਜਾਂਦਿਆਂ ਕਈ ਲੋਕ ਰਾਈਸੂਆਂ ਵਲ ਆ ਵੀ ਰਹੇ ਸਨ। ਕਿਸੇ ਨੂੰ ਆਉਂਦਾ ਵੇਖ ਕੇ ਪਹਿਰੇਦਾਰ ਚੀਖ਼ ਪੈਂਦਾ ਸੀ —"ਹੋਸ਼ਿਆਰ।" ਸਾਹਮਣੇ ਵਾਲਾ ਜੇ 'ਹੋਸ਼ਿਆਰ ਕਹਿ ਕੇ ਜਵਾਬ ਦੇਵੇ ਤਾਂ ਸਮਝ ਲਿਆ ਜਾਂਦਾ ਸੀ ਕਿ ਆਦਮੀ ਆਪਣਾ ਹੈ, ਨਹੀਂ ਤਾਂ ਉਸ ਨੂੰ ਹੁਕਮ ਹੁੰਦਾ —"ਤਫ਼ਾਤ, ਤਫ਼ਾਤ" ਯਾਨੀ ਰਸਤੇ 'ਚੋਂ ਹੱਟ ਜਾਓ। ਹੋਸ਼ਿਆਰ ਦਾ ਜਵਾਬ ਹੋਸ਼ਿਆਰ ਵਿਚ ਦੇਣ ਵਾਲੇ ਆਪਣੇ ਲੋਕ ਤੇ ਚੁੱਪ ਰਹਿਣ ਵਾਲੇ ਪਰਾਏ।

ਸਾਡੀ ਯਾਤਰਾ ਦੇ ਵਿਚੋ ਵਿਚ ਸਾਹਮਣਿਉਂ ਧਨੁਸ਼ਬਾਣ ਲੈ ਕੇ ਇਕ ਭਿਆਨਕ ਆਦਮੀ ਮੇਰੇ ਵਲ ਨਿਸ਼ਾਨਾ ਸੇਧ ਕੇ ਚੀਖਿਆ —"ਤੂੰ ਮੈਨੂੰ ਸਵੇਰ ਤੋਂ ਸ਼ਾਮ ਤਕ ਭੁੱਖੇ ਰਹਿ ਕੇ ਵਗਾਰ ਕਰਾਈ ਸੀ ਨਾ ? ਅੱਜ ਮੈਂ ਤੈਨੂੰ ਜ਼ਰੂਰ ਮਾਰ ਦਿਆਂਗਾ।" ਤੇ ਮੇਰੇ

---

1 ਬਦਮਾਸ਼ ਤੇ ਖ਼ੂੰਖ਼ਾਰ ਕੈਦੀਆਂ ਨੂੰ ਕਾਬੂ ਵਿਚ ਰੱਖਣ ਲਈ ਬਣਾਇਆ ਗਿਆ ਲੱਕੜੀ ਦਾ ਫ਼ਰਮਾ।

ਉੱਤੇ ਨਿਸ਼ਾਨਾ ਸੇਧ ਕੇ ਧਨੁਸ਼ ਦੀ ਡੋਰੀ ਖਿੱਚਣ ਹੀ ਲੱਗਾ ਸੀ। ਪਲ ਕੁ ਦੇਰੀ ਸੀ। ਮੈਂ ਸਮਝ ਗਿਆ ਕਿ ਮੌਤ ਨਿਸ਼ਚਿਤ ਹੈ। ਪਰ ਉਸ ਵੇਲੇ ਪਤਾ ਨਹੀਂ ਕੌਣ ਪਿਛਿਉਂ ਆਇਆ 'ਤੇ ਧਨੁਸ਼ ਦੀ ਮੁੱਠੀ ਫੜ ਲਈ।

ਅੰਦਾਜ਼ਨ ਤਿੰਨ ਵੱਜੇ ਹੋਣਗੇ ਜਦੋਂ ਅਸੀਂ ਰਾਈਸੂਆਂ ਪਹੁੰਚੇ। ਮੇਰੇ ਹਾਥੀ ਉੜੋਂ ਉਤਰਦੇ ਹੀ ਧਰਣੀ ਭੂਯਾਂ ਮੇਰੇ ਕੋਲ ਦੌੜ ਆਇਆ ਤੇ ਹੁਕਮ ਦੇਣ ਦੇ ਲਹਿਜੇ ਵਿੱਚ ਚੀਕਿਆ – ਪੈਰੀਂ ਪਵੋ, ਪੈਰੀਂ ਪਵੋ। ਮੈਂ ਅਡੋਲ ਖੜਾ ਰਿਹਾ। ਸੋਚ ਰਿਹਾ ਸੀ, ਇਹੀ ਆਦਮੀ ਮੇਰੀ ਦਇਆ ਦੇ ਆਸਰੇ ਸਰਵੇ ਦਾ ਕੰਮ ਕਰਦਾ ਸੀ, ਅੱਜ ਇਸ ਦੇ ਪੈਰ ਫੜਾਂ ? ਮੇਰਾ ਰਸੋਈਆਂ ਉਦੋਂ ਮੇਰੇ ਕੋਲ ਆਇਆ ਤੇ ਰੋਂਦੇ ਰੋਂਦੇ ਮੈਨੂੰ ਪੈਰ ਫੜਨ ਦੀ ਪ੍ਰਾਰਥਨਾ ਕਰਨ ਲੱਗਾ। ਮੈਂ ਮਨ ਹੀ ਮਨ ਸੋਚਿਆ, ਧਰਣੀ ਹੁਕਮ ਦੇਵੇ ਤਾਂ ਗੋਪਾਲੀਆ ਪਲ ਭਰ ਵਿੱਚ ਕਤਲ ਕਰ ਦੇਵੇਗਾ। ਮੈਨੂੰ ਉਸ ਦੀ ਚਿੰਤਾ ਨਹੀਂ ਸੀ। ਪਰ ਮੇਰੇ ਆਦਮੀਆਂ ਨੂੰ ਉਹ ਕਸ਼ਟ ਪਹੁੰਚਾਏਗਾ। ਮੈਂ ਪੈਰ ਨਾ ਫੜੇ ਪਰ ਸਿਰ ਝੁਕਾ ਕੇ ਨਮਸਕਾਰ ਕੀਤਾ ਤਾਂ ਧਰਣੀ ਮੈਨੂੰ ਹੱਥ ਫੜ ਕੇ ਲੈ ਗਿਆ ਤੇ ਆਪਣੇ ਬਿਸਤਰ ਕੋਲ ਬਿਠਾਇਆ।

ਦਿਨ ਢਲਣ ਲੱਗਾ ਤਾਂ ਮੈਨੂੰ ਇਸ਼ਨਾਨ-ਭੋਜਨ ਦੀ ਮਨਜ਼ੂਰੀ ਮਿਲੀ। ਧਰਣੀ ਦੇ ਦਰਬਾਰ ਤੋਂ ਥੋੜ੍ਹੀ ਦੂਰ ਮੇਰੇ ਰਾਤ ਦੇ ਠਹਿਰਣ ਲਈ ਇਕ ਬਾਰਾਂਦਰੀ ਨੁਮਾ ਘਰ ਮਿਲਿਆ। ਉਹ ਬਾਰਾਂਦਰੀ ਪੰਜ-ਸੱਤ ਹੱਥ ਲੰਮੀ-ਚੌੜੀ ਸੀ। ਉਸ ਨੂੰ ਚਾਰੋ ਪਾਸਿਉਂ ਸਾਲੂ ਦੀਆਂ ਟਹਿਣੀਆਂ ਨਾਲ ਘੇਰ ਦਿੱਤਾ ਗਿਆ ਸੀ। ਉਪਰ ਵੀ ਉਹੀਂ ਟਾਹਣੀਆਂ-ਪੱਤੇ ਵਿਛਾਏ ਗਏ ਸਨ, ਜਿਸ ਨਾਲ ਅੰਦਰ ਬੈਠੇ-ਬੈਠੇ ਰਾਤ ਨੂੰ ਤਾਰੇ ਦਿਖਾਈ ਦੇਂਦੇ ਸ਼ਨ। ਦੋ-ਇਕ ਦਿਨ ਪਹਿਲਾਂ ਵਰਖਾ ਹੋਈ ਸੀ। ਥੱਲੇ ਜ਼ਮੀਨ ਗਿੱਲੀ ਸੀ। ਉਸ ਬਾਰਾਂਦਰੀ ਦੇ ਸਾਮ੍ਹਣੇ ਪੰਜ-ਸੱਤ ਭੂਯਾਂ ਨੰਗੀ ਤਲਵਾਰ ਲੈ ਕੇ ਪਹਿਰਾ ਦੇ ਰਹੇ ਸਨ। ਪਿੱਛੇ ਵਲ ਵੀ ਪਹਿਰੇਦਾਰ ਸਨ। ਮੈਂ ਬਹੁਤ ਥੱਕ ਗਿਆ ਸੀ। ਨੌਕਰ ਨੇ ਉਸੇ ਜ਼ਮੀਨ ਉਤੇ ਬਿਸਤਰ ਵਿਛਾ ਦਿੱਤਾ। ਸ਼ਾਮ ਤੋਂ ਬਾਅਦ ਮੈਂ ਨਿਢਾਲ ਹੋ ਕੇ ਸੌਂ ਗਿਆ। ਥੋੜ੍ਹੀ ਦੇਰ ਬਾਅਦ ਹੀ ਦਲਾਂ ਦੇ ਦਲ ਕਾਲੀਆਂ ਕੀੜੀਆਂ ਮੇਰੇ ਉਤੇ ਚੜ੍ਹਨ ਲੱਗ ਪਈਆਂ। ਅੰਦਰ ਕੀੜੀਆਂ ਦਾ ਭੌਣ ਸੀ। ਮੈਨੂੰ ਪਤਾ ਨਹੀਂ ਸੀ। ਸੌਂਦਾ ਕੀ ? ਸਾਰੇ ਸਰੀਰ ਵਿੱਚ ਅੱਗ ਜਿਹੀ ਬਲਣ ਲੱਗ ਪਈ। ਸਰੀਰ ਸਹਿਲਾਂਦੇ ਸਹਿਲਾਂਦੇ ਤੇ ਬਿਸਤਰ ਤੋਂ ਕੀੜੀਆਂ ਭਜਾਉਂਦੇ ਭਜਾਉਂਦੇ ਰਾਤ ਬੀਤੀ। ਸਵੇਰੇ ਧਰਣੀਧਰ ਦਾ ਦਰਬਾਰ ਲੱਗਿਆ। ਚਾਰੋਂ ਪਾਸਿਉਂ ਭੂਯਾਂ ਦੀਆਂ ਟੋਲੀਆਂ ਆਉਣ ਲੱਗੀਆਂ। ਅੱਜ ਭੂਯਾਂ ਪੀਠ ਵਿੱਚ ਭਰਪੂਰ ਆਨੰਦ ਸੀ ਕਿ ਮੈਨੇਜਰ ਫੜਿਆ ਗਿਆ ਹੈ। ਪਾਠਕਾਂ ਦੀ ਜਾਣਕਾਰੀ ਲਈ ਇਥੇ ਧਰਣੀਧਰ ਦਾ ਸੰਖੇਪ ਬਿਉਰਾ ਦੇਣਾ ਚਾਹਾਂਗਾ।

ਧਰਣੀ ਇਕ ਭੂਯਾਂ ਮੁੰਡਾ ਸੀ। ਮਹਾਰਾਜ ਧਨੰਜੈ ਨਰਾਇਣ ਭੰਜ ਨੇ ਉਸ ਨੂੰ ਕਟਕ ਭੇਜ ਕੇ ਸਰਵੇ ਦੀ ਵਿਦਿਆ ਦਿਵਾਈ ਸੀ। ਮਹਾਰਾਜ ਦੇ ਪੈਸਿਆਂ ਨਾਲ ਕਟਕ-ਸਥਿਤ ਕੇਉਂਝਰ ਨਿਵਾਸ ਵਿੱਚ ਰਹਿ ਕੇ ਉਹ ਸਰਵੇ-ਸਕੂਲ ਵਿੱਚ ਪੜ੍ਹਦਾ ਸੀ। ਸਕੂਲ ਤੋਂ ਪਾਸ ਹੋ ਕੇ ਆਉਣ ਤੋਂ ਬਾਅਦ ਕੁਝ ਦਿਨ ਕੰਮ ਕਰਨ ਤੋਂ ਬਾਅਦ ਪ੍ਰਚਾਰ ਕਰਨ ਲੱਗਾ ਕਿ ਮਹਾਰਾਜ ਪ੍ਰਜਾਪੀੜਕ ਤੇ ਅਤਿਆਚਾਰੀ ਹਨ। ਉਹ ਕਟਕ

ਤੋਂ ਮਹਾਰਾਣੀ ਦਾ ਧਰਮਪੁੱਤਰ ਬਣ ਕੇ ਆਇਆ ਹੈ। ਰਾਜ ਵਿੱਚ ਨਿਆਂ-ਵਿਚਾਰ ਕਰੇਗਾ। ਭੂਯਾਂ ਕਈ ਕਾਰਣਾਂ ਤੋਂ ਮਹਾਰਾਜੇ ਦੇ ਪ੍ਰਤੀ ਅਸੰਤੁਸ਼ਟ ਸਨ। ਧਰਣੀ ਦੀ ਇਸ ਗੱਲ ਨਾਲ ਲੋਕ ਉਸਦੇ ਪਿੱਛੇ ਲੱਗ ਗਏ ਤੇ ਰਾਜ-ਸ਼ਕਤੀ ਦੀ ਅਵੱਗਿਆ ਕਰਨ ਲੱਗ ਪਏ। ਧਰਣੀ ਦੇ ਆਦੇਸ਼ ਦਾ ਉਲੰਘਣ ਕਰਨ ਵਾਲੇ ਹੋਰ ਜਾਤੀ ਦੇ ਲੋਕਾਂ ਤੇ ਰਾਜ-ਭੰਡਾਰ ਦੀ ਲੁੱਟ ਹੋਣ ਲੱਗ ਪਈ। ਉਸਨੇ ਪੁਲਿਸ ਦੇ ਕੁਝ ਕਰਮਚਾਰੀਆਂ ਨੂੰ ਕੈਦ ਕਰ ਰੱਖਿਆ ਸੀ। ਸਿੰਘਭੂਮ ਤੋਂ ਆਇਆ ਮਹਾਪਾਤਰ ਨਾਮਕ ਇੱਕ ਹੋਰ ਭੂਯਾਂ ਵੀ ਉਸ ਨਾਲ ਆ ਮਿਲਿਆ। ਉਹ ਬੁੱਧੀਮਾਨ ਤੇ ਮਾਮਲਿਆਂ-ਮੁਕੱਦਮਿਆਂ ਦੇ ਬਾਰੇ ਵਿੱਚ ਥੋੜ੍ਹਾ-ਬਹੁਤ ਜਾਣਕਾਰ ਸੀ। ਵਿਦਰੋਹ ਦਾ ਰੁਖ਼ ਵੇਖ ਮਹਾਰਾਜ ਕੇਉਂਝਰ ਛੱਡ ਕੇ ਆਨੰਦਪੁਰ ਵਿੱਚ ਰਹਿਣ ਲੱਗ ਪਏ ਸਨ।

ਸਵੇਰੇ ਮਹਾਰਾਣੀ-ਪੁੱਤਰ ਧਰਣੀਧਰ ਬਾਬੂ ਦਰਬਾਰ ਲਾ ਕੇ ਬੈਠੇ ਸਨ। ਕੇਉਂਝਰ ਦੀ ਭੂਯਾਂ-ਪੀਠ ਦੇ ਕਈ ਵਿਅਕਤੀ ਵੀ ਆ ਪਹੁੰਚੇ ਸਨ। ਮੈਨੂੰ ਬੁਲਾਇਆ ਗਿਆ। ਧਰਣੀ ਨੇ ਮੈਨੂੰ ਕੋਲ ਬਿਠਾਇਆ ਤੇ ਪੁੱਛਿਆ ਫ਼ਕੀਰ ਮੋਹਨ ਬਾਬੂ ਤੁਸੀਂ ਹੁਣ ਕੀ ਕਹਿਣਾ ਹੈ, ਮੈਂ ਝੱਟ ਜਵਾਬ ਦਿੱਤਾ - ਮੈਂ ਕੀ ਕਹਾਂ ? ਮੈਂ ਤਾਂ ਇੱਥੋ ਦਾ ਆਦਮੀ ਨਹੀਂ ਹਾਂ। ਬਾਲੇਸ਼ਵਰ ਤੋਂ ਨੌਕਰੀ ਕਰਨ ਆਇਆ ਹਾਂ। ਮਹਾਰਾਜੇ ਨੇ ਮੈਨੂੰ ਮੈਨੇਜਰ ਬਣਾ ਕੇ ਰੱਖਿਆ ਸੀ। ਹੁਣ ਤਾਂ ਉਹ ਚਲੇ ਗਏ ਹਨ। ਹੁਣ ਤੁਸੀਂ ਇਸ ਦੇਸ਼ ਦੇ ਰਾਜੇ ਹੋ। ਤੇ ਅਸਲ ਵਿੱਚ ਇਹ ਭੂਯਾਂ ਦਾ ਰਾਜ ਹੀ ਹੈ। ਮੈਨੂੰ ਮੈਨੇਜਰ ਬਣਾ ਕੇ ਰੱਖਣ ਦੀ ਸੋਚ ਰਹੇ ਹੋ ਤਾਂ ਰਹਾਂਗਾ ਨਹੀਂ ਤਾਂ ਚਲਾ ਜਾਵਾਂਗਾ। ਹੋਰ ਮੈਂ ਕੀ ਕਰਾਂ ? ਇਸ ਤੇ ਧਰਣੀ ਨੇ ਕਿਹਾ - ਠੀਕ ਹੈ, ਠੀਕ ਹੈ। ਤੁਸੀਂ ਸੱਚ ਸੱਚ ਕਹਿ ਦਿੱਤਾ ਹੈ। ਅਸੀਂ ਤੁਹਾਨੂੰ ਹੀ ਮੈਨੇਜਰ ਬਣਾਵਾਂਗੇ। ਭੂਯਾਂ ਵਲ ਵੇਖ ਕੇ ਧਰਣੀ ਨੇ ਪੁੱਛਿਆ - ਤੁਸਾਂ ਲੋਕਾਂ ਦੀ ਕੀ ਰਾਏ ਹੈ ? ਸਭ ਨੇ ਇਕ ਵਾਰ ਚੀਖ਼ ਕੇ ਕਿਹਾ - ਨਹੀਂ, ਨਹੀਂ, ਇਹ ਰਾਜੇ ਦਾ ਆਦਮੀ ਹੈ। ਇਸ ਨੂੰ ਮੈਨੇਜਰ ਨਹੀਂ ਬਣਾਇਆ ਜਾਏਗਾ। ਤਾਂ ਧਰਣੀ ਨੇ ਕਿਹਾ — ਮਹਾਰਾਜ ! ਕੀ ਕਹਿੰਦੇ ਹੋ। ਅਸੀਂ ਮਹਾਰਾਣੀ-ਪੁੱਤਰ ਹਾਂ। ਅਸੀਂ ਮਹਾਰਾਜੇ ਹਾਂ ਤੇ ਇਹ ਸਾਡਾ ਮੈਨੇਜਰ ਹੈ। ਮੈਂ ਪਹਿਲਾਂ ਹੀ ਕਹਿ ਦਿੱਤਾ ਸੀ ਕਿ ਇਹ ਰਾਜ ਅਸਲ ਵਿੱਚ ਭੂਯਾਂ ਦਾ ਹੈ। ਉਸ ਤੋਂ ਕਾਫ਼ੀ ਲੋਕ ਖ਼ੁਸ਼ ਹੋ ਚੁੱਕੇ ਸਨ। ਭੂਯਾਂ ਵਿੱਚ ਇੱਕ ਅੰਧ-ਵਿਸ਼ਵਾਸ ਸੀ ਕਿ ਕੇਉਂਝਰ ਉਨ੍ਹਾਂ ਦਾ ਰਾਜ ਹੈ। ਉਹ ਲੋਕ ਚਾਹੁੰਣ ਤਾਂ ਪੁਰਾਣੇ ਰਾਜੇ ਨੂੰ ਹਟਾ ਕੇ ਨਵਾਂ ਰਾਜਾ ਨਿਯੁਕਤ ਕਰ ਸਕਦੇ ਹਨ। ਇਹ ਉਨ੍ਹਾਂ ਦਾ ਅਧਿਕਾਰ ਹੈ। ਇਸ ਭਰਾਂਤੀਪੂਰਣ ਤੇ ਮੂਰਖ ਧਾਰਣਾ ਦੇ ਕਾਰਣ ਉਨ੍ਹਾਂ ਨੇ ਪਹਿਲਾਂ ਵੀ ਬਗ਼ਾਵਤ ਕੀਤੀ ਸੀ। ਇਸ ਵਿਸ਼ਵਾਸ ਦਾ ਇਤਿਹਾਸਕ ਕਾਰਣ ਸੀ।

ਪਹਿਲਾਂ ਮਯੂਰਭੰਜ ਤੇ ਕੇਉਂਝਰ ਦੋਨੋਂ ਇਕੋ ਰਾਜ ਵਿੱਚ ਸ਼ਾਮਲ ਸਨ। ਰਾਜਧਾਨੀ ਮਯੂਰਭੰਜ ਜਾ ਕੇ ਦਾਦ-ਫ਼ਰਿਆਦ ਕਰਨੀ ਅਤਿਅੰਤ ਦੂਰਵਰਤੀ ਭੂਯਾਂ ਲਈ ਕਠਿਨ ਤੇ ਅਸੁਵਿਧਾਜਨਕ ਸੀ। ਇਸ ਲਈ ਉਨ੍ਹਾਂ ਨੇ ਮਯੂਰਭੰਜ ਰਾਜਵੰਸ਼ ਦੇ ਇੱਕ ਮੁੰਡੇ ਨੂੰ ਅਗਵਾ ਕੀਤਾ ਤੇ ਉਸ ਨੂੰ ਕੇਉਂਝਰ ਵਿੱਚ ਗੱਦੀ ਨਸ਼ੀਨ ਕਰਾਇਆ। ਉਸਦੇ ਗੱਦੀਨਸ਼ੀਨ ਹੋਣ ਵੇਲੇ ਭੂਯਾਂ ਦੇ ਕੋਲ ਹਾਥੀ-ਘੋੜੇ ਨਹੀਂ ਸਨ। ਦੋ ਆਦਮੀ ਹਾਥੀ ਤੇ ਘੋੜਾ ਬਣੇ

ਮਯੂਰਭੰਜ ਤੋਂ ਬਾਲਕ-ਰਾਜਾ ਉਨ੍ਹਾਂ ਉਤੇ ਸਵਾਰ ਹੋ ਕੇ ਰਾਜ ਸਿੰਘਾਸਨ ਉੱਤੇ ਬੈਠਣ ਚਲੇ। ਗੱਦੀਨਸ਼ੀਨ ਹੋਣ ਤੋਂ ਬਾਅਦ ਇਕ ਝੂਠ-ਮੂਠ ਦਾ ਅਪਰਾਧੀ ਭੂਯਾਂ ਸਿੰਘਾਸਨ ਦੇ ਸਾਮ੍ਹਣੇ ਲੇਟ ਗਿਆ। ਰਾਜਾ ਸਾਹਬ ਨੇ ਗੱਦੀ ਉੱਤੇ ਬੈਠ ਕੇ ਉਸ ਦੀ ਗਰਦਨ ਉਤੇ ਇਕ ਨੰਗੀ ਤਲਵਾਰ ਰੱਖ ਦਿੱਤੀ। ਇਸ ਦਾ ਅਰਥ ਇਹ ਹੋਇਆ ਕਿ ਅਪਰਾਧੀ ਭੂਯਾਂ ਦੀ ਹੱਤਿਆ ਕਰਨ ਦਾ ਅਧਿਕਾਰ ਵੀ ਰਾਜਾ ਸਾਹਬ ਨੂੰ ਮਿਲ ਗਿਆ। ਹੁਣ ਤੱਕ ਕੇਉਂਝਰ ਵਿੱਚ ਗੱਦੀ ਉਤੇ ਬੈਠਣ ਦੇ ਮੌਕੇ ਉਤੇ ਉਸੇ ਤਰ੍ਹਾਂ ਦਾ ਅਭਿਨੈ ਕੀਤਾ ਜਾਂਦਾ ਹੈ।

ਹੁਣ ਵਿਦਰੋਹ ਦਾ ਕਾਰਣ ਸੀ 'ਮਾਛਕਾਂਦਣਾ ਜੋਰ'। ਕੇਉਂਝਰ ਦੀ ਇਕ ਨੀਵੀਂ ਪਰਬਤ-ਲੜੀ ਦੇ ਵਿਚੋਂ ਇਹ ਨਾਲਾ ਵਗਦਾ ਹੈ। ਉਸਦਾ ਪਾਣੀ ਉੱਤਰ ਵਲ ਜਾ ਕੇ ਵੈਤਰਿਣੀ ਨਦੀ ਵਿੱਚ ਮਿਲਦਾ ਹੈ। ਕੇਉਂਝਰ ਤੇ ਪਹਾੜੀ ਇਲਾਕੇ ਨੂੰ ਜਿਹੜੀ ਸੜਕ ਜੋੜਦੀ ਹੈ, ਉਸੇ ਉੱਤੇ ਪਰਬਤ ਦੀ ਤਲਹਟੀ ਤੋਂ ਥੋੜ੍ਹੀ ਦੂਰ ਉਤੇ ਹੈ 'ਮਾਛਕਾਂਦਣਾ ਨਾਲਾ'। ਕੇਉਂਝਰ ਹੀ ਪਹਾੜੀ ਵਿੱਚ ਵਸਿਆ ਹੋਇਆ ਹੈ। ਸੜਕ ਦੇ ਨਾਲ ਲੱਗਦੇ ਪਹਾੜ ਦੇ ਇਕ ਛੋਟੇ ਜਿਹੇ ਹਿੱਸੇ ਨੂੰ ਤੋੜ ਦਿੱਤਾ ਜਾਏ ਤੇ ਪੂਰਬ ਵਲ ਦੀ ਮਿੱਟੀ ਕੱਟ ਕੇ ਪਾਣੀ ਲਈ ਰਸਤਾ ਬਣਾ ਦੇਣ ਨਾਲ ਨਾਲੇ ਤੋਂ ਪਾਣੀ ਉਤਰ ਵਲ ਨਾ ਜਾ ਕੇ ਪੂਰਬ ਵਲ ਵਹੇਗਾ, ਜਿਸ ਨਾਲ ਕੇਉਂਝਰ ਦੀਆਂ ਲਗਭਗ ਸਾਰੀਆਂ ਜ਼ਮੀਨਾਂ ਦੀ ਸਿੰਚਾਈ ਹੋਏਗੀ। ਜਦੋਂ ਉਥੇ ਮਿੱਟੀ ਦਾ ਕੰਮ ਹੋ ਰਿਹਾ ਸੀ, ਉਦੋਂ ਮੈਂ ਉਸੇ ਮਾਛਕਾਂਦਣਾ ਨੂੰ ਦੇਖਣ ਗਿਆ ਸੀ। ਨਾਲੇ ਨੂੰ ਦੇਖ ਕੇ ਮੈਂ ਖ਼ੁਸ਼ ਹੋਇਆ ਸੀ। ਅਨੁਮਾਨ ਕੀਤਾ ਕਿ ਇਹ ਨਾਲਾ ਕੇਉਂਝਰ ਲਈ ਲਾਭਦਾਇਕ ਤੇ ਸਹੀ ਸਿੱਧ ਹੋਏਗਾ। ਪਰ ਜਿਸ ਕਲਪਨਾ ਕਰਕੇ ਕੰਮ ਆਰੰਭ ਹੋਇਆ ਸੀ ਉਸ ਤੋਂ ਉਸ ਲਾਭ ਦੀ ਸੰਭਾਵਨਾ ਨਹੀਂ ਸੀ। ਅਨੁਮਾਨ ਕੀਤਾ ਕਿ ਨਾਲੇ ਦੇ ਦੋਨੋਂ ਪਾਸੇ ਉਚੇ ਪਰਬਤ ਹਨ। ਉਤਰ ਵਲ ਸ੍ਰੋਤ ਨੂੰ ਰੋਕਣ ਲਈ ਇੱਕ ਬੰਨ੍ਹ ਬਣ ਜਾਏ ਤਾਂ ਉਥੇ ਝੀਲ ਵਰਗਾ ਪਾਣੀ ਜਮ੍ਹਾ ਰਹੇਗਾ। ਪੂਰਬ ਵਲ ਨਾਲਾ ਕੱਟ ਕੇ ਦਰਵਾਜ਼ਾ ਲਾ ਦੇਣ ਨਾਲ ਜਦੋਂ ਮਰਜ਼ੀ ਹੋਵੇ ਉਦੋਂ ਜ਼ਮੀਨਾਂ ਦੀ ਸਿੰਚਾਈਂ ਕਰਨੀ ਆਸਾਨ ਹੋਵੇਗੀ। ਇਸ ਨਾਲ ਔੜ ਪੈਣ ਦੇ ਸਮੇਂ ਵੀ ਫਸਲ ਨੂੰ ਹਾਨੀ ਨਹੀਂ ਹੋਵੇਗੀ। ਸਿਰਫ਼ ਇਹੀ ਨਹੀਂ ਪਰਬਤ ਦੇ ਪਿਛਲੇ ਖੇਤਰ ਤੋਂ ਪੂਰਬ ਵਲ ਕੇਉਂਝਰ ਨੂੰ ਦੋ ਭਾਗਾਂ ਵਿੱਚ ਵੰਡ ਕੇ ਇੱਕ ਸੁਭਾਵਿਕ ਨਹਿਰਨੁਮਾ ਨਾਲਾ ਵੀ ਹੈ। ਵਰਖਾ ਵੇਲੇ ਉਸ ਵਿੱਚ ਪਾਣੀ ਰਹਿੰਦਾ ਹੈ। ਪਰ ਹੋਰ ਵੇਲੇ ਉਹ ਸੁੱਕਾ ਪਿਆ ਰਹਿੰਦਾ ਹੈ। ਉਹ ਜੇ ਜਲ ਨਾਲ ਭਰਿਆ ਰਹੇ ਤਾਂ ਕੇਉਂਝਰ ਵਾਸੀਆਂ ਦੇ ਇਸ਼ਨਾਨ ਤੇ ਪੀਣ ਲਈ ਜਲ ਪ੍ਰਾਪਤ ਹੋਵੇਗਾ ਤੇ ਸਾਂਗ-ਸਬਜ਼ੀਆਂ ਦੀ ਸਿੰਚਾਈਂ ਦਾ ਕੰਮ ਸਹਿਜ ਹੋਵੇਗਾ ਤੇ ਉਪਕਾਰੀ ਵੀ ਹੋਏਗਾ। ਕੇਉਂਝਰ ਦੇ ਨਿਵਾਸੀਆਂ ਨੂੰ ਬੁਖ਼ਾਰ ਹੋ ਜਾਣਾ ਇੱਕ ਆਮ ਗੱਲ ਸੀ। ਉਨ੍ਹਾਂ ਨੂੰ ਸਵੱਛ ਪਾਣੀ ਮਿਲੇ ਤਾਂ ਇਹ ਬਲਾ ਵੀ ਦੂਰ ਹੋ ਜਾਵੇ। ਇਸ ਕੰਮ ਲਈ ਲੱਗਭਗ ਦਸ ਹਜ਼ਾਰ ਰੁਪਏ ਦੀ ਲੋੜ ਸੀ। ਕੇਉਂਝਰ ਦੇ ਅਸਿਸਟੈਂਟ ਮੈਨੇਜਰ ਬਾਬੂ ਵਿਚਿਤਰਾਨੰਦ ਦਾਸ ਮੇਰੇ ਨਾਲ ਸਨ। ਮੈਂ ਉਨ੍ਹਾਂ ਨੂੰ ਆਪਣਾ ਮਨੋਰਥ ਦੱਸਿਆ।

ਨਾਲਾ ਦੇਖ ਕੇ ਵਾਪਸ ਮੁੜੇ ਤਾਂ ਮਹਾਰਾਜੇ ਨੇ ਵਿਚਿਤਰਾਨੰਦ ਬਾਬੂ ਤੋਂ ਪੁੱਛਿਆ – ਨਾਲਾ ਵੇਖ ਕੇ ਮੈਨੇਜਰ ਬਾਬੂ ਨੇ ਕੀ ਕਿਹਾ ? ਵਿਚਿਤਰਾਨੰਦ ਬਾਬੂ ਨੇ ਸਿਰਫ਼

ਇਹੀ ਕਿਹਾ ਕਿ ਨਾਲਾ ਖੁਦਵਾਇਆ ਜਾਏ ਤਾਂ ਦਸ ਹਜ਼ਾਰ ਲੱਗਣਗੇ । ਮਹਾਰਾਜਾ ਥੋੜ੍ਹਾ ਨਿਰਾਸ਼ ਹੋਏ । ਉਨ੍ਹਾਂ ਨੇ ਕਿਹਾ ਮੈਨੇਜਰ ਬਾਬੂ ਹਰ ਕੰਮ ਲਈ ਧਨ ਖ਼ਰਚਾਉਣਾ ਚਾਹੁੰਦੇ ਹਨ । ਮਹਾਰਾਜੇ ਨੇ ਮੇਰੇ ਤੋਂ ਕੁਝ ਨਾ ਪੁੱਛਿਆ, ਮੈਂ ਵੀ ਕੁਝ ਨਾ ਕਿਹਾ । ਮਹਾਰਾਜੇ ਤੋਂ ਆਦੇਸ਼ ਪ੍ਰਾਪਤ ਕਰ ਕੇ ਕਟਕ ਤੋਂ ਮੋਟੇ ਮੋਟੇ ਮੋਢਿਆਂ ਤਕ ਉਚੇ ਸੱਬਲ ਲੈ ਆਇਆ । ਮੁਛਕਾਂਦਣਾ ਨਾਲੇ ਵਿੱਚ ਖੁਦਾਈ ਤੇ ਪੱਥਰ ਤੋੜਨ ਦਾ ਕੰਮ ਸ਼ੁਰੂ ਹੋ ਗਿਆ । ਉਸਦੇ ਲਈ ਇੰਜੀਨੀਅਰ ਬਣੇ ਅਸਿਸਟੈਂਟ ਮੈਨੇਜਰ ਬਾਬੂ ਵਿਚਿਤਰਾਨੰਦ ਦਾਸ ਭੂਯਾਂ ਨੂੰ ਫੜ ਲਿਆਏ ਤੇ ਉਨ੍ਹਾਂ ਤੋਂ ਵਗਾਰ ਲਈ ਗਈ ।

ਅਸਿਸਟੈਂਟ ਮੈਨੇਜਰ ਬਾਬੂ ਆਨੰਦਪੁਰ ਵਿੱਚ ਪੇਸ਼ਕਾਰ ਸਨ । ਆਦਮੀ ਬਹੁਤ ਮਿਹਨਤੀ ਸੀ । ਇਸ਼ਨਾਨ-ਭੋਜਨ ਕੀਤੇ ਬਿਨਾਂ ਸਵੇਰ ਤੋਂ ਸ਼ਾਮ ਤਕ ਕੰਮ ਵਿਚ ਜੁਟੇ ਰਹਿੰਦੇ । ਉਨ੍ਹਾਂ ਦੀ ਮਿਹਨਤ ਤੇ ਕੰਮ ਨੂੰ ਦੇਖ ਮਹਾਰਾਜ ਖ਼ੁਸ਼ ਹੋਏ ਤੇ ਉਨ੍ਹਾਂ ਨੂੰ ਕੇਉਂਝਰ ਦਾ ਅਸਿਸਟੈਂਟ ਮੈਨੇਜਰ ਬਣਾ ਦਿੱਤਾ । ਵਿਚਿਤਰਾਨੰਦ ਬਾਬੂ ਦੀ ਇੱਛਾ ਸੀ ਕਿ ਉਹ ਆਪ ਜਿਸ ਤਰ੍ਹਾਂ ਮਿਹਨਤੀ ਸਨ, ਮਜ਼ਦੂਰ ਵੀ ਉਸੇ ਤਰ੍ਹਾਂ ਦੇ ਹੋਣ । ਭੂਯਾਂ ਮਜ਼ਦੂਰ ਵਗਾਰ ਕਰ ਰਹੇ ਸਨ । ਦਸ-ਪੰਦਰਾਂ ਸੇਰ ਵਜ਼ਨੀ ਸੱਬਲ ਤੇ ਹਥੌੜਿਆਂ ਨਾਲ ਸਵੇਰ ਤੋਂ ਸ਼ਾਮ ਤਕ ਪੱਥਰ ਤੋੜਨਾ ਕੋਈ ਆਸਾਨ ਕੰਮ ਨਹੀਂ ਸੀ । ਵਿੱਚ ਬਾਰ੍ਹਾਂ ਵਜੇ ਤੋਂ ਦੋ ਘੰਟੇ ਦੀ ਛੁੱਟੀ ਮਿਲਦੀ ਸੀ । ਕੰਮ ਵਿੱਚ ਢਿੱਲ ਹੋਵੇ ਤੇ ਮਜ਼ਦੂਰ ਨੂੰ ਮਾਰ ਵੀ ਪੈਂਦੀ ਸੀ । ਜੋ ਘਰ ਤੋਂ ਚਾਵਲ ਆਦਿ ਲੈ ਆਉਂਦਾ, ਉਹ ਪਕਾਉਂਦਾ-ਖਾਂਦਾ, ਪਰ ਜਿਸ ਕੰਗਾਲ ਦੇ ਘਰ ਕੁਝ ਨਹੀਂ ਸੀ ਚਾਵਲ ਵਗ਼ੈਰਾ ਨਾ ਲਿਆਉਂਦਾ, ਉਹ ਭੁੱਖਾ ਰਹਿੰਦਾ । ਵਗਾਰ ਕਰਨ ਵਾਲੇ ਨੂੰ ਚਾਵਲ ਕਿਉਂ ਦਿੱਤੇ ਜਾਣ ।

ਦੁਖੀ ਹੋ ਕੇ ਤਾਂ ਸਾਰੇ ਭੂਯਾਂ ਮਜ਼ਦੂਰ ਵਿਦਰੋਹੀ ਬਣੇ ਸਨ । ਉਨ੍ਹਾਂ ਦੇ ਵੱਸ ਵਿਚ ਹੁੰਦਾ ਤਾਂ ਅਸਿਸਟੈਂਟ ਮੈਨੇਜਰ ਨੂੰ ਕਤਲ ਕਰ ਦੇਂਦੇ ਤੇ ਮਹਾਰਾਜੇ ਨੂੰ ਗੱਦੀ ਤੋਂ ਲਾਹ ਦੇਂਦੇ । ਵਿਚਿਤਰਾਨੰਦ ਬਾਬੂ ਮਿਲ ਗਏ ਹੁੰਦੇ ਤਾਂ ਜ਼ਰੂਰ ਹੀ ਮਾਰੇ ਗਏ ਹੁੰਦੇ । ਉਹ ਭੱਜ ਗਏ ਤੇ ਬਚ ਗਏ ।

ਉਸੇ ਵੇਲੇ ਧਰਣੀਧਰ ਭੂਯਾਂ ਨੂੰ, ਕਟਕ ਤੋਂ ਵਾਪਸ ਆ ਕੇ ਆਪਣੇ ਆਪ ਨੂੰ ਮਹਾਰਾਣੀ-ਪੁੱਤਰ ਦੇ ਰੂਪ ਵਿੱਚ ਪਰਿਚਿਤ ਕਰਾਉਣ ਦੇ ਕਾਰਣ ਮਹਾਰਾਜਾ ਬਣਾਇਆ ਗਿਆ ਸੀ । ਭੂਯਾਂ ਦਾ ਵਿਸ਼ਵਾਸ ਸੀ ਕਿ ਰਾਜੇ ਨੂੰ ਹਟਾ ਕੇ ਕਿਸੇ ਹੋਰ ਨੂੰ ਗੱਦੀ ਉੱਤੇ ਬਿਠਾਉਣ ਦਾ ਪੂਰਾ ਅਧਿਕਾਰ ਹੈ ਉਨ੍ਹਾਂ ਨੂੰ । ਪ੍ਰਸੰਗਵਸ ਦੂਰਵਰਤੀ ਘਟਨਾਵਾਂ ਦਾ ਵਰਣਨ ਕਰਕੇ, ਕਾਫ਼ੀ ਕੁਝ ਲਿਖ ਦਿੱਤਾ । ਹੁਣ ਵਰਤਮਾਨ ਘਟਨਾਵਾਂ ਦੇ ਬਾਰੇ ਵਿਚ ਕਿਹਾ ਜਾਵੇ ।

ਉਸ ਦਿਨ ਮੇਰੀ ਮੈਨੇਜਰੀ ਦੇ ਬਾਰੇ ਵਿੱਚ ਕੋਈ ਫ਼ੈਸਲਾ ਨਾ ਹੋ ਸਕਿਆ । ਹੋਰ ਵਿਸ਼ਿਆਂ ਉਤੇ ਵਿਚਾਰ ਕਰਨ ਤੋਂ ਬਾਅਦ ਦਰਬਾਰ-ਕਾਰਜ ਸਮਾਪਤ ਹੋ ਗਿਆ । ਉਸ ਦਿਨ ਵੀ ਰਾਤ ਨੂੰ ਮੇਰੇ ਲਈ ਉਸੇ ਬਾਰਾਂਦਰੀ ਵਿਚ ਸੌਣ ਦਾ ਪ੍ਰਬੰਧ ਹੋਣਾ ਸੀ, ਜਿਥੇ ਕੀੜੀਆਂ ਦਾ ਭੌਣ ਸੀ, ਨੀਂਦ ਨਹੀਂ ਪੈਣੀ ਸੀ । ਦੂਜੇ ਦਿਨ ਦਰਬਾਰ ਦੇ ਆਰੰਭ ਵਿਚ ਮੈਨੇਜਰੀ ਨੂੰ ਲੈ ਕੇ ਗੱਲ ਚੁੱਕੀ ਗਈ । ਜ਼ਿਆਦਾਤਰ ਸਰਦਾਰਾਂ ਨੇ ਮੇਰੀ ਨਿਯੁਕਤੀ ਨੂੰ ਲੈ ਕੇ ਇਤਰਾਜ਼ ਕੀਤਾ । ਪਰ 'ਮਹਾਰਾਣੀ-ਪੁੱਤਰ' ਧਰਣੀਧਰ ਨੇ ਕਿਹਾ – ਇੱਕ ਬੁੱਧੀਮਾਨ

ਤੇ ਯੋਗ ਆਦਮੀ ਮੇਰੇ ਕੋਲ ਨਾ ਹੋਵੇ ਤਾਂ ਇੰਨਾ ਵੱਡਾ ਰਾਜ ਕਿਵੇਂ ਚਲਾ ਸਕਾਂਗਾ ? ਚੰਗਾ ਠੀਕ ਹੈ, ਤੁਸੀਂ ਲੋਕ ਇੰਨੇ ਲਾਇਕ ਹੋ, ਇਸ ਨੂੰ ਖੜਾ ਕਰੋ। ਇਸ ਵਰਗਾ ਰੂਪਵੰਤ ਤੇ ਗੁਣਵੰਤ ਇੱਕ ਆਦਮੀ ਵਿਖਾਓ ਜਿਸ ਨੂੰ ਮੈਂ ਮੰਤਰੀ ਬਣਾ ਸਕਾਂ ਫਿਰ ਫ਼ਕੀਰਮੋਹਨ ਬਾਬੂ ਨੂੰ ਬਾਹਰ ਕਰ ਦੇਵਾਂਗਾ। ਉਸ ਵੇਲੇ ਭੂਯਾਂ ਪੀਠ ਦੇ ਸਾਰੇ ਲੋਕ ਧਰਣੀਧਰ ਨੂੰ ਦੇਵਤਾ ਦਾ ਅਵਤਾਰ ਮੰਨਦੇ ਸਨ। ਮੰਤਰੀ-ਪਦ ਉਤੇ ਮੇਰੀ ਨਿਯੁਕਤੀ ਹੋ ਗਈ।

ਭੂਏਂ ਨਿਹਾਇਤ ਜੰਗਲੀ ਆਦਮੀ ਹਨ। ਆਪਣੇ ਦੇਸ਼, ਵਣ-ਪਰਬਤ ਨੂੰ ਛੱਡ ਕੇ ਕਿਸੇ ਹੋਰ ਪ੍ਰਦੇਸ਼ ਨੂੰ ਜਾਣ ਦੀ ਇੱਛਾ ਹੀ ਨਹੀਂ ਰੱਖਦੇ ਸਨ। ਇਕਦਮ ਮੂਰਖ, ਇਸ ਲਈ ਹੋਰ ਪ੍ਰਦੇਸ਼ਾਂ ਦੀ ਸਥਿਤੀ ਤੇ ਹੋਂਦ ਬਾਰੇ ਉਨ੍ਹਾਂ ਨੂੰ ਕੋਈ ਗਿਆਨ ਨਹੀਂ ਸੀ। ਭੂਯਾਂ ਨੂੰ ਪਤਾ ਸੀ ਕਿ ਇਕ ਮਹਾਰਾਣੀ ਹੈ, ਉਹ ਧਰਤੀ ਦੇ ਸਾਰੇ ਰਾਜਿਆਂ ਦੀ ਜਨਣੀ ਹੈ। ਉਨ੍ਹਾਂ ਦੀ ਰਾਜਧਾਨੀ ਕਟਕ ਹੈ। ਕੇਉਂਝਰ ਦੇ ਮਹਾਰਾਜੇ ਨੇ ਅਨਿਆਂ ਕੀਤਾ ਜਿਸ ਕਰਕੇ ਖ਼ਫ਼ਾ ਹੋ ਕੇ ਮਹਾਰਾਣੀ ਨੇ ਧਰਣੀਧਰ ਨੂੰ ਪਾਲਕ-ਪੁੱਤਰ ਦੇ ਰੂਪ ਵਿੱਚ ਸਵੀਕਾਰ ਕੀਤਾ ਹੈ। ਇਸ ਲਈ ਉਸ ਮਹਾਰਾਣੀ-ਪੁੱਤਰ ਧਰਣੀਧਰ ਦੀ ਕਿਸੇ ਵੀ ਆਗਿਆ ਨੂੰ ਨਾ ਮੰਨਣ ਦੀ ਸ਼ਕਤੀ ਕਿਸੇ ਵਿੱਚ ਨਹੀਂ ਸੀ। ਪਰ ਪੂਰਵਲਿਖਿਤ ਮਹਾਪਾਤਰ ਭੂਯਾਂ ਸਾਰੇ ਸਰਦਾਰਾਂ ਨੂੰ ਗੁਪਤ ਰੂਪ ਵਿੱਚ ਸਮਝਾ ਰਿਹਾ ਸੀ ਕਿ ਫ਼ਕੀਰਮੋਹਨ ਮਹਾਰਾਜ ਦਾ ਪੱਖਪਾਤੀ ਹੈ, ਉਸ ਨੂੰ ਜੇ ਮੰਤਰੀ ਬਣਾਇਆ ਗਿਆ ਤਾਂ ਪ੍ਰਜਾ ਲਈ ਮਾੜਾ ਹੋਏਗਾ। ਉਸ ਨੂੰ ਮੰਤਰੀ ਬਣਾਉਣਾ ਉਚਿਤ ਨਹੀਂ। ਪਰ ਖੁੱਲੇ ਰੂਪ ਵਿਚ ਮੇਰੇ ਵਿਰੁੱਧ ਕੁਝ ਕਹਿਣ ਦਾ ਸਾਹਸ ਨਹੀਂ ਸੀ ਉਸ ਵਿੱਚ। ਕਈ ਸਰਦਾਰਾਂ ਦੀ ਇੱਛਾ ਨਹੀਂ ਸੀ, ਪਰ ਉਸਦੇ ਬਾਵਜੂਦ ਧਰਣੀਧਰ ਨੇ ਮੈਨੂੰ ਨਿਯੁਕਤ ਕਰ ਦਿੱਤਾ। ਨਿਯੁਕਤੀ-ਪੱਤਰ ਉਤੇ ਦਸਤਖ਼ਤ ਕਰ ਦਿੱਤੇ 'ਮਹਾਰਾਣੀ-ਪੁੱਤਰ' ਧਰਣੀਧਰ ਭੂਯਾਂ। ਸਾਰੇ ਕਾਗਜ਼ਾਂ ਉੱਤੇ ਉਸੇ ਤਰ੍ਹਾਂ ਦੇ ਦਸਤਖ਼ਤ ਕਰਦਾ ਜਾ ਰਿਹਾ ਸੀ।

ਮੈਂ ਮੰਤਰੀ-ਪਦ ਉਤੇ ਨਿਯੁਕਤ ਹੋਣ ਤੋਂ ਬਾਅਦ ਤਨਖ਼ਾਹ ਦੇ ਬਾਰੇ ਵਿੱਚ ਕਿਹਾ ਤਾਂ ਧਰਣੀਧਰ ਨੇ ਆਗਿਆ ਦਿੱਤੀ – ਕਿਸੇ ਵੀ ਕਰਮਚਾਰੀ ਨੂੰ ਤਨਖ਼ਾਹ ਨਹੀਂ ਮਿਲੇਗੀ। ਅਸੀਂ ਕੇਉਂਝਰ ਵਿੱਚ ਨਿਆਂ-ਵਿਚਾਰ ਕਰਨ ਆਏ ਹਾਂ। ਕੋਈ ਲਗਾਨ ਨਹੀਂ ਦੇਵੇਗਾ ਪਰ ਮੈਂ ਜ਼ਿੱਦ ਕਰਨ ਲਗ ਪਿਆ। ਨਿਮਰਤਾ ਨਾਲ ਕਹਿੰਦਾ ਰਿਹਾ – ਬਾਲੇਸ਼ਵਰ ਵਿੱਚ ਮੇਰੇ ਪਰਿਵਾਰ ਵਿੱਚ ਕਈ ਲੋਕ ਹਨ। ਤਨਖ਼ਾਹ ਨਹੀਂ ਮਿਲੇਗੀ ਤਾਂ ਉਨ੍ਹਾਂ ਦਾ ਨਿਰਬਾਹ ਕਿਸ ਤਰ੍ਹਾਂ ਹੋਏਗਾ ? ਦੇਰ ਤਕ ਉਸੇ ਵਿਸ਼ੇ ਨੂੰ ਲੈ ਕੇ ਤਕਰਾਰ ਚਲਦੀ ਰਹੀ। ਮੈਂ ਦ੍ਰਿੜ੍ਹਤਾ ਨਾਲ ਕਿਹਾ ਮੈਨੂੰ ਤਨਖ਼ਾਹ ਨਾ ਮਿਲੀ ਤਾਂ ਮੈਂ ਨੌਕਰੀ ਨਹੀਂ ਕਰ ਸਕਾਂਗਾ। ਮੇਰੀ ਨੌਕਰੀ ਕਰਨ ਦੀ ਬੜੀ ਇੱਛਾ ਹੈ। ਭੂਯਾਂ ਨੂੰ ਇਸ ਗੱਲ ਦੀ ਸੂਚਨਾ ਦੇਣਾ ਧਰਣੀ ਤੇ ਹੋਰ ਭੂਯਾਂ ਸਰਦਾਰਾਂ ਨੂੰ ਗੱਲਾਂ ਵਿਚ ਲਗਾ ਕੇ ਸਮਾਂ ਬਿਤਾਉਣਾ ਹੀ ਮੇਰਾ ਉਦੇਸ਼ ਸੀ। ਇਸ ਲਈ ਸਮੇਂ-ਸਮੇਂ ਤੇ ਮੈਂ ਬੇਕਾਰ ਜਿਹੀ ਗੱਲ ਤੱਕ ਸ਼ੁਰੂ ਕਰ ਦੇਂਦਾ ਤੇ ਉਸ ਤਰ੍ਹਾਂ ਦੀ ਚਰਚਾ ਵਿੱਚ ਕਾਫ਼ੀ ਸਮਾਂ ਆਪਣੇ ਆਪ ਬੀਤ ਜਾਂਦਾ ਸੀ। ਕਾਫ਼ੀ ਬਿਨੈ-ਬੇਨਤੀ ਤੇ ਵਾਦ-ਵਿਵਾਦ ਤੋਂ ਬਾਅਦ ਤੈਅ ਹੋਇਆ ਕਿ ਮੈਨੂੰ ਤਨਖ਼ਾਹ ਦੇ ਰੂਪ ਵਿੱਚ ਸੱਤ ਮਾਣ ਜ਼ਮੀਨ ਮਿਲੇਗੀ ਜਿਸ ਦੇ ਲਈ ਕੋਈ ਕਰ ਨਹੀਂ ਦੇਣਾ ਪਵੇਗਾ।

ਗਾਈਸੂਆਂ ਵਿੱਚ ਮੇਰੀ ਤੀਜੀ ਰਾਤ ਸੀ। ਪਿਛਲੀਆਂ ਰਾਤਾਂ ਵਿੱਚ ਸੌਣਾ ਨਸੀਬ ਨਹੀਂ ਹੋਇਆ ਸੀ। ਕਾਫੀ ਕੋਸ਼ਿਸ਼ ਤੇ ਪ੍ਰਾਰਥਨਾ ਕਰਨ ਉਤੇ ਗਾਈਸੂਆਂ ਦੇ ਮੁਖੀਏ ਨੇ ਮੇਰੇ ਲਈ ਇੱਕ ਟੁੱਟੀ ਮੰਜੀ ਲਿਆ ਦਿੱਤੀ। ਨੌਕਰ ਨੇ ਉਸ ਉਤੇ ਚੰਗੀ ਤਰ੍ਹਾਂ ਬਿਸਤਰ ਵਿਛਾ ਦਿੱਤਾ। ਖਾਣਾ-ਪੀਣਾ ਖ਼ਤਮ ਕਰ ਕੇ ਉਸ ਉਤੇ ਆਰਾਮ ਨਾਲ ਬੈਠ ਗਿਆ। ਮਨ ਖ਼ੁਸ਼ ਸੀ। ਉਹ ਟੁੱਟੀ ਮੰਜੀ ਮੇਰੇ ਲਈ ਉਦੋਂ ਪਲੰਘ ਤੋਂ ਵੀ ਵਧ ਕੇ ਸੀ। ਪਿਛਲੀਆਂ ਦੋ ਰਾਤਾਂ ਮੈਨੂੰ ਨੀਂਦ ਨਹੀਂ ਆਈ ਸੀ। ਅੱਜ ਚੰਗੀ ਤਰ੍ਹਾਂ ਸੌਂਵਾਂਗਾ। ਨੌਕਰ ਨੂੰ ਬੁਲਾ ਕੇ ਹੁੱਕਾ ਭਰ ਕੇ ਚਿਲਮ ਲਿਆਉਣ ਲਈ ਕਿਹਾ। ਉਹ ਢੇਰ ਸਾਰੇ ਹੁੱਕੇ ਤੇ ਅੰਗਾਰੇ ਭਰ ਲਿਆਇਆ। ਇੱਛਾ ਸੀ ਕਿ ਕੱਸ ਕੇ ਚਿਲਮ ਖਿੱਚ ਕੇ ਆਰਾਮ ਨਾਲ ਸੌਂ ਜਾਵਾਂਗਾ। ਉਸਨੇ ਫੂਕ ਮਾਰੀ ਤਾਂ ਅੰਗਾਰੇ ਦਗਣ ਲੱਗ ਪਏ। ਉਸਨੇ ਮੇਰੇ ਵਲ ਹੁੱਕਾ ਵਧਾਇਆ। ਪਰ ਮੇਰੇ ਦੁਰਭਾਗ ! ਮੈਂ ਹੁੱਕੇ ਨੂੰ ਸੱਜੇ ਹੱਥ ਵਿੱਚ ਫੜਿਆ ਤੇ ਚੁੱਕ ਕੇ ਨਲੀ ਮੂੰਹ ਨੂੰ ਲਗਾਉਣ ਵਾਲਾ ਹੀ ਸੀ ਕਿ ਪਤਾ ਨਹੀਂ ਕਿਵੇਂ ਉਪਰ ਵਾਲੀ ਕੁੱਪੀ ਖੁੱਲ੍ਹ ਗਈ ਤੇ ਮੇਰੇ ਸਿਰ ਉੱਤੇ ਦਗਦੇ ਅੰਗਾਰੇ ਆ ਡਿੱਗੇ। ਮੈਂ ਹੜਬੜਾ ਕੇ ਤੇਜ਼ੀ ਨਾਲ ਉਠਿਆ ਤੇ ਸਰੀਰ ਤੋਂ ਅੰਗਾਰਿਆਂ ਦੀਆ ਚੰਗਿਆੜੀਆਂ ਝਾੜਨ ਲੱਗ ਪਿਆ। ਅੰਗਾਰਿਆਂ ਉਤੇ ਕਾਬੂ ਪਾ ਕੇ ਬਿਸਤਰ ਉੱਤੇ ਬੈਠ ਗਿਆ ਤੇ ਸਰੀਰ ਨੂੰ ਸਹਿਲਾਉਣ ਲੱਗ ਪਿਆ ਤਾਂ ਪਤਾ ਲੱਗਾ ਕਿ ਝੁਲਸ ਜਾਣ ਦੇ ਕਾਰਣ ਕਈ ਥਾਵਾਂ ਤੇ ਛਾਲੇ ਪੈ ਗਏ ਹਨ। ਜਿੱਥੇ ਕਿਧਰੇ ਛਾਲੇ ਨਹੀਂ ਸਨ, ਉਥੇ ਜਲਨ ਕਾਫੀ ਸੀ। ਉਸ ਘੋਰ ਪੀੜ ਦੇ ਵੇਲੇ ਵੀ ਮੈਨੂੰ ਹਾਸਾ ਆ ਗਿਆ। ਸੋਚਿਆ, ਬਿਪਤਾ ਵੀ ਇਸੇ ਤਰ੍ਹਾਂ ਅਚਾਨਕ ਆਉਂਦੀ ਹੈ।

ਮੈਂ 'ਮਹਾਰਾਣੀ-ਪੁੱਤਰ' ਧਰਣੀਧਰ ਦਾ ਮੰਤਰੀ ਹਾਂ, ਇਸ ਗੱਲ ਦਾ ਪ੍ਰਚਾਰ ਉਦੋਂ ਤਕ ਹੋ ਚੁੱਕਾ ਸੀ। ਧਰਣੀਧਰ ਨੂੰ ਵੀ ਮੇਰੇ ਉਤੇ ਕਾਫ਼ੀ ਵਿਸ਼ਵਾਸ ਸੀ। ਰਾਜ-ਕਾਜ ਨਿਭਾਉਣ ਦੇ ਬਾਰੇ ਵਿਚ ਮੇਰੀ ਰਾਏ ਮੰਨਦਾ ਸੀ। ਧਰਣੀਧਰ ਹੁਣ ਸਾਰੇ ਇਲਾਕੇ ਵਿੱਚ ਦੇਵਤਾ ਵਾਂਗ ਪੂਜਣ-ਯੋਗ ਬਣ ਗਿਆ ਸੀ। ਰੋਜ਼ ਵੱਖ-ਵੱਖ ਇਲਾਕਿਆਂ ਦੀਆਂ ਔਰਤਾਂ ਸੰਖ ਵਜਾ ਕੇ ਉਸਦੀ ਪੂਜਾ ਕਰਨ ਲਈ ਆਉਂਦੀਆਂ ਸਨ। ਧਰਣੀਧਰ ਪੈਰ ਅੱਗੇ ਵਧਾ ਦੇਂਦਾ। ਔਰਤਾਂ ਹਲਦੀ ਪਾਣੀ ਵਿਚ ਉਸਦੇ ਪੈਰ ਧੋ ਕੇ ਫੁੱਲ ਚੜ੍ਹਾ ਕੇ ਪੂਜਾ ਕਰਦੀਆਂ। ਧਰਣੀਧਰ ਦੀ ਪੂਜਾ ਤੋਂ ਬਾਅਦ ਉਹ ਮੇਰੀ ਪੂਜਾ ਲਈ ਆਉਂਦੀਆਂ। ਮੈਂ ਮੰਤਰੀ ਸੀ ਨਾ, ਇਸ ਲਈ ਮੇਰੀ ਪੂਜਾ ਵੀ ਜ਼ਰੂਰੀ ਸੀ। ਪਰ ਮੈਂ ਹੱਥ ਜੋੜਦੇ ਹੋਏ ਉਨ੍ਹਾਂ ਨੂੰ ਕਹਿੰਦਾ - ਤੁਸੀਂ ਮੇਰੀਆਂ ਮਾਵਾਂ ਵਾਂਗ ਹੋ, ਮੇਰੇ ਪੈਰ ਨਾ ਛੋਹਣਾ। ਮੈਂ ਤਾਂ ਸਿਰਫ਼ ਇਕ ਨੌਕਰ ਹਾਂ। ਮੇਰੀ ਪੂਜਾ ਕਿਉ ਕਰਦੀਆਂ ਹੋ ? ਧਰਣੀ ਮੇਰੀ ਗੱਲ ਸੁਣਦਾ। ਮੇਰੇ ਲਈ ਨਿਰਧਾਰਿਤ ਬਾਰਾਂਦਰੀ ਵਿੱਚ ਆ ਕੇ ਮੇਰੇ ਨਾਲ ਪਾਨ ਖਾਂਦਾ। ਇਹ ਗੱਲ ਗੋਪਾਲ ਤੇ ਮਹਾਪਾਤਰ ਲਈ ਅਸਹਿ ਨਹੀਂ ਸੀ। ਗੋਪਾਲ ਇਸ ਤੋਂ ਪਹਿਲਾਂ ਕਿਸੇ ਜੁਰਮ ਵਿੱਚ ਬੰਦੀ ਬਣ ਕੇ ਕੇਉਂਝਰ ਜੇਲ੍ਹਖ਼ਾਨੇ ਵਿੱਚ ਬੰਦ ਸੀ। ਕਸ਼ਟ ਵੀ ਭੋਗਿਆ ਉਸਨੇ ਹਰਿਕਾਠ ਵਿੱਚ, ਇਸ ਲਈ ਰਾਜੇ ਉਤੇ, ਰਾਜੇ ਦੇ ਮੈਨੇਜਰ ਦੀ ਹੈਸੀਅਤ 'ਚ ਮੇਰੇ ਉਤੇ ਉਸ ਨੂੰ ਗੁੱਸਾ ਬਹੁਤ ਸੀ। ਮੌਕਾ ਮਿਲਦਾ ਤਾਂ ਸਿਰ ਧੜ ਤੋਂ ਉਡਾ ਦੇਂਦਾ। ਕਈ ਵਾਰ ਉਸ ਨੇ ਮੈਨੂੰ ਬਲਦੀਆਂ ਅੱਖਾਂ ਨਾਲ ਵੇਖਿਆ —'ਇਹਦੀ ਧੌਣ

ਇੰਨੀ ਲੰਮੀ ਹੈ ਕਿ ਉਡਾ ਦੇਵਾਂ। ਮੈਨੂੰ ਪਹਾੜੀ ਉਤੇ ਭੂਯਾਂ ਗ੍ਰਾਮ ਦੇ ਅੰਦਰ ਬੰਦੀ ਬਣਾ ਕੇ ਰੱਖਣ ਦੀ ਇੱਛਾ ਸੀ ਮਹਾਪਾਤਰ ਦੀ। ਪਰ ਧਰਣੀ ਦੇ ਡਰ ਤੋਂ ਉਹ ਕੁਝ ਨਹੀਂ ਕਰ ਸਕਦੇ ਸਨ। ਅੰਤ ਵਿਚ ਉਨ੍ਹਾਂ ਨੇ ਧਰਣੀ ਦੀ ਗ਼ੈਰਹਾਜ਼ਰੀ ਵਿੱਚ ਮੈਨੂੰ ਫੜ ਕੇ ਜੰਗਲ ਵਿੱਚ ਲੈ ਚਲਣ ਦੀ ਚਾਲ ਚਲੀ। ਸਚਮੁੱਚ ਇਕ ਦਿਨ ਮਹਾਪਾਤਰ ਤੇ ਹੋਰ ਕੁਝ ਲੋਕਾਂ ਨੇ ਮੈਨੂੰ ਘੇਰ ਲਿਆ। ਪਰ ਐਨ ਮੌਕੇ ਤੇ ਕਿਧਰੋਂ ਖ਼ਬਰ ਮਿਲਣ 'ਤੇ ਧਰਣੀ ਆ ਬਹੁੜਿਆ ਤੇ ਮੈਨੂੰ ਉਨ੍ਹਾਂ ਤੋਂ ਛੁਡਾਇਆ।

ਮੈਂ ਮੰਤਰੀ ਸੀ। ਪਰ ਮੇਰੀ ਬਾਰਾਂਦਰੀ ਦੇ ਚਾਰੋਂ ਪਾਸੇ ਬਰਛਾ, ਕੁਹਾੜੀ, ਤੀਰ, ਤਲਵਾਰ ਲੈ ਕੇ ਕਈ ਪਹਿਰੇਦਾਰ ਹੁੰਦੇ ਸਨ। ਮੈਂ ਰਾਤ ਵੇਲੇ ਕਈ ਵਾਰ ਬਾਹਰ ਆਉਂਦਾ ਸੀ। ਉਸ ਵੇਲੇ ਉਹ ਸਾਰੇ ਊਂਘ ਰਹੇ ਹੁੰਦੇ ਤਾਂ ਮੈਂ ਉਨ੍ਹਾਂ ਨੂੰ ਜ਼ੋਰ ਨਾਲ ਧਮਕਾ ਕੇ ਕਹਿੰਦਾ - ਕਿਉਂ ਓਏ, ਪਹਿਰਾ ਦੇਣ ਵਿੱਚ ਢਿੱਲ ਕਿਉਂ ਕਰ ਰਹੇ ਹੋ ? ਇਕ ਇਥੇ ਖੜਾ ਹੋ ਜਾਏ, ਇਕ ਉਥੇ। ਉਸ ਤਰ੍ਹਾਂ ਧਮਕਾ ਕੇ ਕਹਿਣ ਦਾ ਅਰਥ ਇਹ ਸੀ ਕਿ ਮੈਂ ਹਾਕਿਮ ਹਾਂ, ਮੰਤਰੀ। ਕੋਈ ਬੰਦੀ ਨਹੀਂ। ਤੇ ਉਹ ਲੋਕ ਹਾਕਿਮ ਲਈ ਪਹਿਰਾ ਦੇ ਰਹੇ ਹਨ। ਫਿਰ ਮਨ ਤੋਂ ਡਰ ਨਾ ਜਾਂਦਾ, ਕਿਧਰੇ ਇਸੇ ਗੱਲ ਤੋਂ ਨਾਰਾਜ਼ ਹੋ ਕੇ ਕਤਲ ਹੀ ਨਾ ਕਰ ਦੇਣ ! ਪਰ ਉਹ ਮੇਰੀ ਧਮਕੀ ਸੁਣ ਕੇ ਡਰ-ਸਹਿਮ ਜਾਂਦੇ ਤੇ ਦੱਸੇ ਅਨੁਸਾਰ ਖੜੇ ਹੋ ਜਾਂਦੇ ਸਨ।

ਰਾਜਮਹਿਲ ਵਿੱਚ ਲੱਖਾਂ ਰੁਪਏ ਸਨ। ਉਨ੍ਹਾਂ ਰੁਪਇਆਂ ਨੂੰ ਲੈ ਆਉਣਾ ਤੇ ਰਾਜ-ਪਰਿਵਾਰ ਦੇ ਲੋਕਾਂ ਨੂੰ ਬੰਦੀ ਬਣਾ ਕੇ ਲਿਆਉਣਾ ਹੀ ਭੂਯਾਂ ਦਾ ਮੁੱਖ ਉਦੇਸ਼ ਸੀ। ਪਰ ਮੈਨੂੰ ਫੜਨ, ਬਾਅਦ ਵਿੱਚ ਮੈਨੂੰ ਮੰਤਰੀ ਬਣਾਉਣ ਆਦਿ ਵਿਸ਼ਿਆਂ ਵਿੱਚ ਉਲਝੇ ਰਹੇ, ਇਸ ਲਈ ਰਾਜਮਹਿਲ ਲੁੱਟਣ ਦੇ ਬਾਰੇ ਵਿੱਚ ਕੋਈ ਨਿਸ਼ਚਾ ਨਹੀਂ ਕੀਤਾ ਗਿਆ ਸੀ, ਨਾ ਉਸ ਦੇ ਲਈ ਤਿਆਰੀਆਂ ਹੋਈਆਂ ਸਨ। ਹੁਣ ਉਹ ਸਭ ਕੰਮ ਕਰਨ ਦਾ ਸਮਾਂ ਆ ਗਿਆ ਸੀ। ਰਾਜਰਾਣੀ, ਰਾਜਕੁਮਾਰੀ ਤੇ ਪਰਿਵਾਰ ਦੇ ਹੋਰ ਲੋਕਾਂ ਲਈ ਪਹਾੜੀ ਦੇ ਨਾਲ ਕਤਾਰਾਂ ਵਿੱਚ ਝੌਂਪੜੀਆਂ ਬਣਨ ਲੱਗੀਆਂ। ਪਹਿਲਾਂ ਤੋਂ ਘਰ ਨਾ ਬਣਾਏ ਤਾਂ ਉਨ੍ਹਾਂ ਨੂੰ ਫੜ ਕੇ ਕਿੱਥੇ ਰੱਖਾਂਗੇ ? ਉਦੋਂ ਤਕ ਤਕਲੀਫ਼ ਦੇ ਬਾਵਜੂਦ ਮੇਰੇ ਵਿੱਚ ਧੀਰਜ ਸੀ। ਰਾਣੀ ਤੇ ਰਾਜਕੁਮਾਰੀਆਂ ਨੂੰ ਉਹ ਫੜ ਕੇ ਲਿਆਉਣਗੇ, ਇਹ ਗੱਲ ਸੁਣ ਕੇ ਹੀ ਮੇਰੀ ਅਕਲ ਗੁੰਮ ਹੋਣ ਲੱਗ ਪਈ। ਕੋਈ ਉਚਿਤ ਉਪਾਅ ਨਹੀਂ ਮਿਲ ਰਿਹਾ ਸੀ।

ਅੱਜ ਇੱਕ ਵੱਡਾ ਦਰਬਾਰ ਲੱਗਾ। ਭੂਯਾਂ ਪੀਠ ਦੇ ਸਾਰੇ ਕਰਤਾ ਧਰਤਾ, ਪ੍ਰਮੁੱਖ ਵਿਅਕਤੀ, ਮਹਾਪਾਤਰ ਆਪ ਤੇ ਦਲਪਤੀ ਗੋਪਾਲ ਵੀ ਹਾਜ਼ਰ ਸੀ। ਦਰਬਾਰ ਵਿਚ ਤੈਅ ਹੋਇਆ ਕਿ ਕੁਹਾੜੀ-ਤਲਵਾਰ ਲੱਕ ਨਾਲ ਲਟਕਾ ਧਨੁਸ਼-ਬਾਣ ਲੈ ਕੇ ਕਰੀਬ ਪੰਜ ਹਜ਼ਾਰ ਬੰਦੂਕਧਾਰੀ ਹਮਲਾਵਰ ਚਲਣਗੇ। ਫ਼ਲਾਨੇ ਦਿਨ, ਫ਼ਲਾਨੇ ਸਮੇਂ ਉਹ ਇਥੇ ਹਾਜ਼ਰ ਹੋਣਗੇ ਤੇ ਸਾਰੇ ਇਕੱਠੇ ਹੀ ਰਾਜਮਹਿਲ ਨੂੰ ਘੇਰ ਲੈਣਗੇ। ਕੰਧ ਤੋੜ ਕੇ ਅੰਦਰ ਵੜਨਗੇ ਤੇ ਰਾਜ-ਪਰਿਵਾਰ ਦੇ ਲੋਕਾਂ ਨੂੰ ਫੜ ਲਿਆਉਣਗੇ।

ਮੈਂ ਬਾਰਾਂਦਰੀ ਵਿੱਚ ਬੈਠੇ-ਬੈਠੇ ਸੁਣ ਰਿਹਾ ਸੀ। ਸਭ ਤੈਅ ਹੋ ਜਾਣ ਤੇ 'ਮਹਾਰਾਣੀ-ਪੁੱਤਰ' ਧਰਣੀਧਰ ਨੇ ਕਿਹਾ - ਚੰਗੀ ਗੱਲ ਹੈ, ਸਭ ਤਾਂ ਤੈਅ ਹੋ ਗਿਆ ਹੈ। ਹੁਣ

ਮੰਤਰੀ ਜੀ ਨੂੰ ਪੁੱਛਿਆ ਜਾਏ। ਵੇਖੋ ਉਹ ਕੀ ਸਲਾਹ ਦੇਂਦੇ ਹਨ ? ਮੈਂ ਦਰਬਾਰ ਵਿੱਚ ਹਾਜ਼ਰ ਹੋ ਕੇ 'ਮਹਾਰਾਣੀ-ਪੁੱਤਰ' ਦੇ ਕੋਲ ਬੈਠ ਗਿਆ। ਸਭ ਮੇਰੇ ਵਲ ਧਿਆਨ ਨਾਲ ਵੇਖ ਰਹੇ ਸਨ। ਧਰਣੀ ਨੇ ਮੈਨੂੰ ਸਭ ਦੱਸ ਕੇ ਕਿਹਾ "ਤੁਹਾਡੀ ਕੀ ਰਾਏ ਹੈ ? ਕੀ ਕਰਨਾ ਹੋਏਗਾ ?

ਮੈਂ ਕਈ ਮਿੰਟਾਂ ਤਕ ਅੱਖਾ ਮੀਟ ਕੇ, ਗੰਭੀਰ ਹੋ ਕੇ ਬੈਠਾ ਰਿਹਾ। ਇਹ ਇਕ ਕੌਂਸਲ ਸੀ ਯਾਨੀ ਮੈਂ ਉਨ੍ਹਾਂ ਨੂੰ ਵਿਖਾ ਰਿਹਾ ਸੀ, ਜਿਵੇਂ ਬਹੁਤ ਸੋਚ-ਵਿਚਾਰ ਕਰ ਰਿਹਾ ਹਾਂ। ਅੰਤ ਵਿੱਚ ਜ਼ੋਰ ਜ਼ੋਰ ਨਾਲ ਕਿਹਾ - ਵੇਖੋ, - ਰਾਜਕੋਸ਼ ਵਿੱਚ ਕਈ ਲੱਖ ਰੁਪਏ ਹਨ। ਸਭ ਲੈ ਕੇ ਆਉਣਾ ਪਏਗਾ। ਨਹੀਂ ਤਾਂ ਇਥੇ ਕੰਮ ਕਿਵੇਂ ਚਲੇਗਾ ? ਇੰਨਾ ਸੁਣ ਕੇ ਸਭਨਾਂ ਇਕਠੇ ਹੀ ਮੇਰੀਆਂ ਗੱਲਾਂ ਦਾ ਸਮਰਥਨ ਕਰਦੇ ਹੋਏ ਕਿਹਾ —"ਸੱਚ ਕਿਹਾ, ਸੱਚ ਕਿਹਾ ....."। ਮੈਂ ਜਵਾਬ ਵਿੱਚ ਕਿਹਾ —"ਸੁਣੋ ! ਬਾਘ ਦੇ ਬੱਚੇ ਨੂੰ ਫੜ ਕੇ ਲਿਆਉਣਾ ਹੈ। ਤੇ ਜੋ ਲੋਕ ਬੱਚੇ ਨੂੰ ਫੜਨ ਜਾਣਗੇ, ਉਨ੍ਹਾਂ ਨੂੰ ਕਿਧਰੇ ਬਾਘ ਦਬੋਚ ਨਾ ਲਵੇ। ਜੇ ਬਾਘ ਹੀ ਫੜ ਕੇ ਧੌਣ ਮਰੋੜ ਦੇਵੇ - ਤਾਂ ਫਿਰ ਫੜ ਹੀ ਨਹੀਂ ਸਕੋਗੇ ਉਸ ਨੂੰ। ਤੇ ਫੜ ਲਿਆਉਣ ਤੋਂ ਵੀ ਫ਼ਾਇਦਾ ਕੀ ਹੋਏਗਾ ! ਮੈਂ ਇਹ ਗੱਲ ਕਿਉਂ ਕਹੀ, ਪਤਾ ਹੈ ? ਗੜ੍ਹ ਦੇ ਅੰਦਰ ਕੰਧ ਨਾਲ ਲੱਗ ਕੇ ਦੋ-ਤਿੰਨ ਸੌ ਬੰਦੂਕਧਾਰੀ ਸੰਤਰੀ ਖੜੇ ਹਨ। ਜੇ ਉਹ ਇਕਠੇ ਬੰਦੂਕ ਚਲਾਉਣ ਤਾਂ ਪਲ ਭਰ ਵਿੱਚ ਤਿੰਨ ਚਾਰ ਸੌ ਉਡ ਜਾਣਗੇ। ਉਦੋਂ ਕੀ ਹੋਏਗਾ ? ਇਹ ਜੋ ਸਰਦਾਰ ਲੋਕ ਬੈਠੇ ਹੋਏ ਹਨ ਇਹੀਂ ਸਭ ਅੱਗੇ-ਅੱਗੇ ਰਹਿਣਗੇ। ਕਿਉਂਕਿ ਇਹ ਲੋਕ ਅੱਗੇ-ਅੱਗੇ ਨਾ ਚਲੇ ਤਾਂ ਪਿੱਛੇ ਹੋਰ ਲੋਕ ਵੀ ਨਹੀਂ ਚਲਣਗੇ। ਗੜ੍ਹ ਦੇ ਅੰਦਰ ਤੋਂ ਗੋਲੀ ਚਲੇਗੀ ਤਾਂ ਇਹੀਂ ਸਭ ਤੋਂ ਪਹਿਲਾਂ ਮਾਰੇ ਜਾਣਗੇ। ਇਹੀਂ ਦੇਸ਼ ਦੇ ਸਿਰਮੌਰ ਹਨ, ਭੂਯਾਂ ਪੀਠ ਦੇ ਰੱਖਵਾਲੇ ਹਨ। ਇਹ ਲੋਕ ਚਲੇ ਜਾਣ ਤਾਂ ਅਸੀਂ ਕਿਨ੍ਹਾਂ ਨੂੰ ਲੈ ਕੇ ਸ਼ਾਸਨ ਚਲਾਵਾਂਗੇ ? ਇਹ ਚਲੇ ਜਾਣ ਤਾਂ ਅਸੀਂ ਕਿਵੇਂ ਗੜ੍ਹ ਤੋ ਰੁਪਏ ਲਿਆਵਾਂਗੇ ? ਤੇ ਲੈ ਵੀ ਆਏ ਤਾਂ ਕੀ ਹੋਏਗਾ ਉਨ੍ਹਾਂ ਰੁਪਿਆਂ ਨਾਲ ? ਰੁਪਿਆ ਵੱਡਾ ਹੈ ਜਾਂ ਲੋਕ ? ਬੁੱਧੀਮਾਨ ਮੰਤਰੀ ਨੇ ਇਹ ਸਾਰੇ ਉਪਦੇਸ਼ ਇਕਠੇ ਦੇ ਦਿੱਤੇ। ਭੂਯਾਂ ਦੇ ਸਾਰੇ ਸਰਦਾਰ ਚੁੱਪਚਾਪ ਸੁਣ ਰਹੇ ਸਨ। ਅਖ਼ੀਰ ਸਾਰਿਆਂ ਨੇ ਲੰਮਾ ਸਾਹ ਲਿਆ ਅਤੇ ਇਕਠੇ ਹੀ ਬੋਲ ਪਏ —"ਤਾਂ ਫਿਰ ਕੀ ਕੀਤਾ ਜਾਵੇ ? ਮੰਤਰੀ ਜੀ ਵੀ ਡੂੰਘੀ ਸੋਚ ਦੀ ਮੁਦਰਾ ਵਿਚ ਚੁੱਪਚਾਪ ਬੈਠ ਗਏ ਤੇ ਅੰਤ ਵਿਚ ਇੱਕ ਜੁਗਤ ਕੱਢੀ, "ਠੀਕ ਹੈ, ਇਕ ਉਪਾਅ ਹੈ। ਗੜ੍ਹ ਦੇ ਖ਼ਜ਼ਾਨੇ ਚੋਂ ਅਸੀਂ ਸਭ ਕੁਝ ਲੁੱਟ ਕੇ ਲੈ ਆਵਾਂਗੇ, ਤੇ ਸਾਡੇ ਲੋਕਾਂ ਨੂੰ ਪਤਾ ਨਹੀਂ ਲੱਗੇਗਾ। ਪਰ ਚਾਰ-ਪੰਜ ਦਿਨ ਦੀ ਦੇਰ ਹੋ ਜਾਵੇਗੀ।"

ਭੂਯਾਂ ਨੇ ਕਿਹਾ — ਠੀਕ ਹੈ, ਠੀਕ ਹੈ, ਦੇਰ ਹੋ ਜਾਏ, ਕੋਈ ਗੱਲ ਨਹੀਂ।

ਮੰਤਰੀ - ਉਪਾਅ ਕੀ ਹੈ, ਜਾਣਦੇ ਹੋ ? ਬੰਬ, ਡਾਈਨਾਮਾਈਟ ਲਿਆਵਾਂਗੇ।

ਭੂਏਂ - ਬੰਬ ਡਾਈਨਾਮਾਈਟ ਕੀ ਚੀਜ਼ ਹੈ ?

ਮੰਤਰੀ - "ਬੰਬ-ਡਾਈਨਾਮਾਈਟ ਹੈ - ਅਸੀਂ ਗੜ੍ਹ ਦੇ ਪਿਛਵਾੜੇ ਛੋਟੇ ਪਰਬਤ

ਉਤੇ ਛੁਪ ਕੇ ਰਹਾਂਗੇ ਤੇ ਉਪਰ ਤੋਂ ਬੰਬ-ਡਾਈਨਾਮਾਈਟ ਗੜ੍ਹ ਉਤੇ ਸੁੱਟਾਂਗੇ। ਇਕ ਇੱਕ ਬੰਬ ਨਾਲ ਕੰਧ ਉਡ ਕੇ ਧੂੜ ਬਣ ਜਾਵੇਗੀ। ਕੰਧ ਦੇ ਥੱਲੇ ਜਿਹੜੇ ਸਿਪਾਹੀ ਬੈਠੇ ਹੋਣਗੇ, ਉਹ ਟੁਕੜੇ ਟੁਕੜੇ ਹੋ ਜਾਣਗੇ। ਮਹਾਰਾਣੀ-ਪੁੱਤਰ ਨੂੰ ਸਾਹਬਾਂ ਦੇ ਘਰ ਦੀਆਂ ਸਾਰੀਆਂ ਗੱਲਾਂ ਦਾ ਪਤਾ ਹੈ, ਉਨ੍ਹਾਂ ਤੋਂ ਪੁੱਛੋ। ਇਹ ਗੱਲ ਸੱਚ ਹੈ ਜਾਂ ਝੂਠ, ਉਨ੍ਹਾਂ ਨੂੰ ਪਤਾ ਹੈ। ਉਹ ਸਭ ਚੀਜ਼ਾਂ ਇਥੇ ਨਹੀਂ ਮਿਲਦੀਆਂ। ਕਲਕੱਤੇ ਦੀਆਂ ਦੁਕਾਨਾਂ 'ਤੇ ਮਿਲਦੀਆਂ ਹਨ। ਅਸੀਂ ਆਦਮੀ ਭੇਜ ਕੇ ਜ਼ਿਆਦਾ ਤੋਂ ਜ਼ਿਆਦਾ ਲਗਭਗ ਸੌ ਲੈ ਆਵਾਂਗੇ। ਮਿੱਟੀ ਦੀ ਕੰਧ ਕਿਹੜੀ ਵੱਡੀ ਚੀਜ਼ ਹੈ। ਸੌ ਬੰਬਾਂ ਨਾਲ ਤਾਂ ਇਹ ਪਰਬਤ ਵੀ ਧੂੜ ਬਣ ਕੇ ਉਡ ਜਾਣਗੇ। ਪੁੱਛ ਲਵੋ ਮਹਾਰਾਣੀ-ਪੁੱਤਰ ਤੋਂ, ਸਾਹਬ ਲੋਕ ਬੰਬ ਨਾਲ ਪਰਬਤ ਤੋੜਦੇ ਹਨ ਜਾਂ ਨਹੀਂ ?"

ਨਿਸ਼ਚਿਤ ਹੋਇਆ ਕਿ ਇੱਕ ਆਦਮੀ ਕਲਕੱਤਾ ਜਾ ਕੇ ਸੌ ਬੰਬ ਖ਼ਰੀਦ ਲਿਆਵੇਗਾ। ਉਸਦੇ ਲਈ ਇੱਕ ਹਜ਼ਾਰ ਰੁਪਏ ਦੀ ਜ਼ਰੂਰਤ ਹੋਵੇਗੀ। ਰੁਪਏ ਦਾਖ਼ਲ ਕਰਨ ਲਈ ਸਾਰੇ ਵੱਡੇ ਵੱਡੇ ਵਿਅਕਤੀਆਂ ਦੇ ਨਾਂ ਪਰਵਾਨੇ ਭਿਜਵਾਏ। ਦੋ ਵਿਅਕਤੀ ਲਿਖਣ ਬੈਠ ਗਏ। ਹਜ਼ਾਰਾਂ ਆਦੇਸ਼ ਲਿਖੇ ਗਏ। ਸਾਰਿਆਂ ਉੱਤੇ ਮਹਾਰਾਣੀ-ਪੁੱਤਰ ਧਰਣੀਧਰ ਭੂਯਾਂ ਦੇ ਦਸਤਖ਼ਤ ਹੋਣਗੇ। ਇਹ ਕੀ ਇੱਕ ਅੱਧ ਦਿਨ ਦਾ ਕੰਮ ਸੀ ? ਦਿਨ-ਰਾਤ ਲਾ ਕੇ ਕਰਮਚਾਰੀ ਪਰਵਾਨੇ ਲਿਖ ਰਹੇ ਸਨ ਤੇ ਮੰਤਰੀ ਜੀ ਕੰਮ ਦੀ ਨਿਗਰਾਨੀ ਕਰ ਰਹੇ ਸਨ।

ਕੇਉਂਝਰ ਗੜ੍ਹ ਦੀ ਰੱਖਿਆ ਲਈ ਸੈਨਾ ਆਉਣ ਦੀ ਗੱਲ ਸੀ। ਸਰਕਾਰ ਤੋਂ ਵੀ ਆਦੇਸ਼ ਹੋ ਚੁੱਕਾ ਸੀ। ਪਰ ਹੁਣ ਤਕ ਫ਼ੌਜ ਆਈ ਨਹੀਂ। ਕਦੋਂ ਤਕ ਭੂਯਾਂ ਨੂੰ ਰੋਕ ਕੇ ਰੱਖਾਂ ? ਇਕ ਦਿਨ ਜੇ ਇਹ ਲੋਕ ਗੜ੍ਹ ਦੇ ਅੰਦਰ ਵੜ ਜਾਣ ਤਾਂ ਰਾਜਵੰਸ਼ ਦੀ ਸੰਪਤੀ ਤੇ ਸਭ ਦਾ ਵਿਨਾਸ਼ ਹੋ ਜਾਏਗਾ। ਮਹਾਰਾਜੇ ਨੂੰ ਇਸ ਸਥਾਨ ਦੀ ਖ਼ਬਰ ਪਹੁੰਚਾਉਣੀ ਚਾਹੀਦੀ ਹੈ, ਪਰ ਕਿਵੇਂ ਪਹੁੰਚਾਵਾਂ ? ਇਕ ਉਪਾਅ ਸੁੱਝਿਆ। ਬਾਲੇਸ਼ਵਰ ਦੇ ਨਿਵਾਸੀ ਬਾਬੂ ਭੋਲਾਨਾਥ ਦੇ ਆਨੰਦਪੁਰ ਦਫ਼ਤਰ ਵਿਚ ਸਰਵੇਅਰ ਸਨ। ਉਨ੍ਹਾਂ ਤਕ ਖ਼ਬਰ ਪਹੁੰਚ ਜਾਏ ਤਾਂ ਮਹਾਰਾਜਾ ਕਿਧਰੇ ਵੀ ਹੋਣ, ਉਹ ਉਨ੍ਹਾਂ ਤਕ ਖ਼ਬਰ ਜ਼ਰੂਰ ਪਹੁੰਚਾ ਦੇਣਗੇ। ਮੈਂ ਪਹਿਲਾਂ ਹੀ ਦੱਸਿਆ ਹੈ ਕਿ ਧਰਣੀ ਨੂੰ ਪਾਨ ਖਾਣ ਦਾ ਸ਼ੌਕ ਸੀ। ਉਹ ਅਕਸਰ ਮੇਰੇ ਡੇਰੇ ਉਤੇ ਆ ਕੇ ਪਾਨ ਖਾਂਦਾ ਸੀ। ਮੈਂ ਉਸ ਨੂੰ ਕਿਹਾ —"ਜੀ, ਜਿੰਨਾ ਪਾਨ ਲਿਆਇਆ ਸੀ, ਸਭ ਖ਼ਤਮ ਹੋ ਗਿਆ। ਇੱਥੇ ਤਾਂ ਪਾਨ ਮਿਲੇਗਾ ਨਹੀਂ। ਭਦਰੁੱਖ ਵਿੱਚ ਮੇਰਾ ਇੱਕ ਮਿੱਤਰ ਹੈ, ਭੋਲਾਨਾਥ ਦੇ। ਚਿੱਠੀ ਲਿਖਾਂਗੇ ਤਾਂ ਉਹ ਪਾਨ-ਸੁਪਾਰੀ ਭੇਜ ਦੇਵੇਗਾ। ਕਹੋ ਤਾਂ ਉਸ ਨੂੰ ਲਿਖਾਂ।

ਆਦੇਸ਼ ਹੋਇਆ —"ਹੁਣੇ ਲਿਖੋ... ਛੇਤੀ। ਚਿੱਠੀ ਵਿੱਚ ਪਾਨ ਦੇ ਬਾਰੇ ਲਿਖ ਕੇ ਪੁੱਛਿਆ —"ਜੀ, ਮੈਂ, ਭਦੁਰੱਖ ਵਿੱਚ ਗੰਨੇ ਦੀ ਖੇਤੀ ਕੀਤੀ ਸੀ। ਮੈਂ ਤਾਂ ਆ ਗਿਆ। ਪਾਣੀ ਦੇ ਬਿਨਾਂ ਖੇਤੀ ਉਜੜ ਰਹੀ ਹੋਏਗੀ। ਆਦੇਸ਼ ਹੋਵੇ ਤਾਂ ਉਸ ਨੂੰ ਸਿੰਚਾਈ ਕਰਨ ਲਈ ਵੀ ਲਿਖ ਦੇਵਾਂ !" —"ਹਾਂ, ਹਾਂ, ਲਿਖ ਦਿਓ।" ਮੈਂ ਜੋ ਚਿੱਠੀ ਲਿਖੀ ਸੀ, ਉਸਦਾ ਵਿਸ਼ਾ ਇਸ ਤਰ੍ਹਾਂ ਸੀ :

16 ਮਈ, ਸੰਨ 1891
ਮੁਕਾਮ-ਰਾਈਸੂਆਂ

ਭੋਲਾਨਾਥ ਕੋਠਾਰੀ ਨੂੰ ਪਤਾ ਹੋਵੇ —

ਮਹਾਰਾਣੀ-ਪੁੱਤਰ ਲਈ ਬਹੁਤ ਜ਼ਰੂਰੀ ਹੈ। ਜਲਦੀ ਹੀ ਸੌ ਹੀ ਕਿਉਂ ਨਾ ਹੋਣ ਪਾਨ, ਦੋ ਸੌ ਸੁਪਾਰੀ ਭੇਜਣਾ। ਪੱਛਮ ਵਲ ਤੋਂ ਨਾਲੇ ਪੁੱਟ ਕੇ ਗੰਨੇ ਦੇ ਖੇਤ ਵਿੱਚ ਪਾਣੀ ਛੱਡਣਾ। ਨਹੀਂ ਤਾਂ ਗੰਨੇ ਦਾ ਨਾਸ਼ ਹੋ ਜਾਏਗਾ, ਸਮਝ ਲੈਣਾ। ਬਸ।

ਫ਼ਕੀਰਮੋਹਨ ਸੈਨਾਪਤੀ

ਮਹਾਰਾਣੀ-ਪੁੱਤਰ ਦੇ ਅੱਗੇ ਚਿੱਠੀ ਪੜ੍ਹੀ ਗਈ। ਆਗਿਆ-ਪੱਤਰ ਉਤੇ ਮਹਾਰਾਣੀ-ਪੁੱਤਰ ਦੇ ਦਸਤਖ਼ਤ ਹੋਏ। ਕੇਉਂਝਰ ਗੜ੍ਹ ਤੋਂ ਆਨੰਦਪੁਰ ਸੜਕ ਉਤੇ ਵਿਦਰੋਹੀਆਂ ਦੀਆਂ ਤਿੰਨ-ਚਾਰ ਚੌਕੀਆਂ ਸਨ। ਮਹਾਰਾਣੀ-ਪੁੱਤਰ ਤੋਂ ਆਗਿਆ-ਪੱਤਰ ਲਏ ਬਿਨਾਂ ਕੋਈ ਆ ਜਾ ਨਹੀਂ ਸਕਦਾ ਸੀ। ਚੌਕੀਆਂ ਵਿੱਚ ਰਾਹੀਆਂ ਦੇ ਕੱਪੜੇ-ਲੱਤੇ ਟਟੋਲ ਕੇ ਜਾਂਚ ਕੀਤੀ ਜਾਂਦੀ ਸੀ। ਚਾਰ ਗੱਭਰੂ ਜਵਾਨ ਸਿਪਾਹੀਆਂ ਦੇ ਹੱਥ ਚਿੱਠੀ ਭੇਜੀ ਗਈ। ਇਕ ਖੰਡਾਇਤ ਫ਼ੌਜੀ ਦੇ ਜਨੇਊ ਵਿੱਚ ਤਿੰਨ ਤਾਰਾਂ ਬੰਨ੍ਹ ਦਿੱਤੀਆਂ। ਆਨੰਦਪੁਰ ਪਹੁੰਚ ਕੇ ਚਿੱਠੀ ਤੇ ਤਾਰਾਂ ਦੇ ਤਿੰਨ ਟੁਕੜੇ ਛੇਤੀ ਹੀ ਭੋਲਾਨਾਥ ਬਾਬੂ ਨੂੰ ਦੇ ਦੇਣ ਨੂੰ ਕਿਹਾ। ਉਹ ਸਿਪਾਹੀ ਬੰਦੀਆਂ ਵਰਗੇ ਸਨ, ਉਨ੍ਹਾਂ ਨੇ ਘਰ ਵੀ ਜਾਣਾ ਸੀ, ਇਸ ਲਈ ਦਿਨ ਰਾਤ ਇਕ ਕਰ ਕੇ ਆਨੰਦਪੁਰ ਵਲ ਭੱਜੇ। ਉਦੋਂ ਮਹਾਰਾਜ ਆਨੰਦਪੁਰ ਵਿੱਚ ਸਨ। ਸਿਪਾਹੀਆਂ ਨੇ ਉਨ੍ਹਾਂ ਨੂੰ ਤਿੰਨ ਤਾਰ ਦਿੱਤੇ, ਚਿੱਠੀ ਦਿੱਤੀ। ਮਹਾਰਾਜ ਧਨੰਜੈ ਨਰਾਇਣ ਭੰਜ ਦੇਵ ਅਤਿਅੰਤ ਬੁੱਧੀਮਾਨ ਵਿਅਕਤੀ ਸਨ। ਚਿੱਠੀ ਪੜ੍ਹ ਕੇ ਤਿੰਨਾ ਤਾਰਾਂ ਨੂੰ ਦੇਖ ਕੇ ਉਹ ਤੁਰਤ ਸਮਝ ਗਏ। ਉਨ੍ਹਾਂ ਨੇ ਸਭ ਦੇ ਸਾਮ੍ਹਣੇ ਅਰਥ ਸਮਝਾਇਆ। ਤਿੰਨ ਤਾਰਾ ਦਾ ਅਰਥ ਸੀ — ਸਰਕਾਰ, ਕਟਕ ਦੇ ਸੁਪਰਿੰਟੈਂਡੈਂਟ ਸਾਹਬ ਤੇ ਤੀਜੀ ਤਾਰ ਦਾ ਜਾਂ ਤਾਂ ਨੰਦਕਿਸ਼ੋਰ ਬਾਬੂ ਜਾਂ ਮਧੂਬਾਬੂ ਨੂੰ ਤਾਰ ਦੇ ਕੇ ਸੂਚਿਤ ਕਰ ਦੇਣ ਦੀ ਗੱਲ ਮੈਨੇਜਰ ਨੇ ਕਹੀ ਸੀ। ਪਾਨ ਦਾ ਅਰਥ ਹੈ ਫ਼ੌਜੀ ਤੇ ਸੁਪਾਰੀ ਦਾ ਅਰਥ ਹੈ ਗੋਲੀ—ਮਤਲਬ ਬੰਦੂਕਧਾਰੀ ਸਿਪਾਹੀ — ਗੰਨੇ ਦੀ ਕਿਆਰੀ ਯਾਨੀ ਗੜ੍ਹ।' ਕੁਲ ਮਿਲਾ ਕੇ ਉਨ੍ਹਾਂ ਨੇ ਅਰਥ ਬਣਾਇਆ — "ਸੌ ਦੇ ਕਰੀਬ ਬੰਦੂਕਧਾਰੀ ਸਿਪਾਹੀ ਪੱਛਮ[1] ਵਲ ਗੜ੍ਹ ਦੀ ਰੱਖਿਆ ਲਈ ਨਾ ਪਹੁੰਚੇ ਤਾਂ ਗੜ੍ਹ ਦੀ ਲੁੱਟ ਤੇ ਨਾਸ ਹੋ ਜਾਏਗਾ।" ਪਰ ਸਿਪਾਹੀਆਂ ਨੇ ਉੱਤਰ ਵਲ ਚਾਈਂਬਾਸਾ ਤੋਂ ਆਉਣਾ ਸੀ — ਪੱਛਮ ਕਿਉਂ ਲਿਖਿਆ ਹੈ ?

ਉਧਰ ਮੈਂ ਫ਼ੌਜੀਆਂ ਦੀ ਰਾਹ ਦੇਖਦੇ ਹੋਏ ਬੈਠਾ ਸੀ। ਮਹਾਰਾਣੀ-ਪੁੱਤਰ ਧਰਣੀਧਰ ਮੇਰੇ ਕਾਬੂ ਵਿਚ ਆ ਚੁੱਕਾ ਸੀ — ਕਈ ਸਰਦਾਰ ਵੀ ਠੀਕ ਰਾਹ ਉੱਤੇ ਆ ਗਏ

1. ਮੈਂ ਪੱਛਮ ਲਿਖ ਦਿੱਤਾ ਸੀ। ਉਤਰ ਵਲ ਚਾਈਂਬਾਸਾ ਹੈ। ਇਸ ਕਰਕੇ ਸਹੀ ਅਰਥ ਲਾਉਣ ਵਿੱਚ ਮਹਾਰਾਜ ਨੂੰ ਕਠਿਨਾਈ ਹੋਈ ਸੀ।

ਸਨ। ਉਨ੍ਹਾਂ ਨੂੰ ਕੋਲ ਬਿਠਾ ਕੇ ਹੱਸਦੇ ਹੋਏ, ਰਾਜ ਦੀ ਗੱਲ, ਘਰ ਦੇ ਸੁੱਖ-ਦੁੱਖ ਦੀਆਂ ਗੱਲਾਂ ਕਰਦਾ। ਪਰ ਮਹਾਪਾਤਰ ਨੂੰ ਉਦੋਂ ਤਕ ਨਹੀਂ ਹਥਿਆ ਸਕਿਆ ਸੀ। ਉਹ ਹਮੇਸ਼ਾ ਮੇਰੇ ਰੰਗ-ਢੰਗ ਤੇ ਗੱਲਬਾਤ ਉੱਤੇ ਧਿਆਨ ਰੱਖਦਾ ਸੀ। ਪਰ ਮੈਂ ਉਸ ਨੂੰ ਸੰਦੇਹੀ ਅੱਖਾਂ ਨਾਲ ਦੇਖਦਾ ਸੀ, ਇਸ ਭੇਦ ਨੂੰ ਕਦੀ ਵੀ ਖੁੱਲ੍ਹਣ ਨਾ ਦਿੱਤਾ। ਮਨ ਹੀ ਮਨ ਸੋਚਦਾ ਸੀ — ਹੁਣ ਮੰਤਰੀ ਦੀ ਬੁੱਧੀ ਤੇ ਭੂਯਾਂ—ਬੁੱਧੀ ਵਿਚ ਦੌੜ ਹੈ, ਵੇਖੀਏ ਜਿੱਤ ਕਿਸ ਦੀ ਹੁੰਦੀ ਹੈ ? ਗੋਪਾਲ ਮੈਨੂੰ ਵੇਖਦੇ ਹੀ ਦੰਦ ਚਿੱਥਦਾ ਸੀ। ਮੇਰੀ ਲੰਮੀ ਧੌਣ ਕੱਟ ਦੇਣ ਦੀ ਇੱਛਾ ਸੀ ਉਸਦੀ।

ਭੂਯਾਂ ਦੇ ਜਾਸੂਸ ਚਾਰੋਂ ਪਾਸੇ ਘੁੰਮ ਰਹੇ ਸਨ। ਮੇਰੇ ਕੈਦ ਹੋਣ ਦੇ ਅੱਠਵੇਂ ਦਿਨ ਸਵੇਰੇ ਸਰਕਾਰੀ ਫ਼ੌਜ ਦੀ ਜੰਯਤੀਗੜ੍ਹ ਤਕ ਪਹੁੰਚਣ ਦੀ ਖ਼ਬਰ ਆਈ। ਸ਼ਾਮ ਨੂੰ ਫ਼ੌਜ ਦੇ ਤਤਕਾਲੀ ਕਪਤਾਨ ਡਾਈਸ ਸਾਹਬ ਦੀ ਚਿੱਠੀ ਲੈ ਕੇ ਸਿੰਘ ਭੂਮ-ਨਿਵਾਸੀ ਇਕ ਸਿਪਾਹੀ ਮਹਾਰਾਣੀ-ਪੁੱਤਰ ਧਰਣੀਧਰ ਦੇ ਕੋਲ ਪਹੁੰਚਿਆ। ਬੁੱਧੀਮਾਨ ਮੰਤਰੀ ਨੇ ਉਹ ਪੱਤਰ ਪੜ੍ਹ ਕੇ ਸੁਣਾਇਆ —"ਧਰਣੀਧਰ ਭੂਯਾਂ ਲਈ ਉਚਿਤ ਹੋਏਗਾ ਕਿ ਉਹ ਆਪ ਜਾ ਕੇ ਸਾਹਬ ਨੂੰ ਮਿਲੇ।" ਮਹਾਰਾਣੀ-ਪੁੱਤਰ ਨੇ ਤਲਵਾਰ ਦੀ ਨੋਕ ਨਾਲ ਉਸ ਪੱਤਰ ਦੇ ਟੁਕੜੇ-ਟੁਕੜੇ ਕਰ ਦਿੱਤੇ ਤੇ ਨਫ਼ਰਤ ਨਾਲ ਸੁੱਟ ਦਿੱਤਾ। ਮੰਤਰੀ ਨੇ ਵੀ ਜ਼ੋਰ ਨਾਲ ਹੱਸ ਕੇ ਕਿਹਾ —"ਸਾਹਬ ਵੀ ਕਿਹੋ ਜਿਹਾ ਮੂਰਖ ਹੈ, ਉਹ ਆਪ ਆ ਕੇ ਤੁਹਾਨੂੰ ਸਲਾਮ ਕਰ ਜਾਂਦਾ। ਲਿਖਿਆ ਹੈ, ਤੁਸੀਂ ਮਿਲਣ ਜਾਓ।" ਪੱਤਰ ਲਿਆਉਣ ਵਾਲੇ ਨੂੰ ਆਦਰ ਨਾਲ ਕੋਲ ਬਿਠਾ ਕੇ ਸਰਕਾਰੀ ਫ਼ੌਜ ਦੀ ਗਿਣਤੀ ਕਪਤਾਨ ਸਾਹਬ ਦੀ ਇੱਛਾ, ਰਾਈਸੂਆਂ ਪਹੁੰਚਣ ਲਈ ਕਿਹੜਾ ਸਮਾਂ ਤੈਅ ਹੋਇਆ ਹੈ, ਆਦਿ ਗੱਲਾਂ ਦਾ ਪਤਾ ਕਰ ਲਿਆ। ਉਸਨੇ ਸੰਖੇਪ ਵਿਚ ਰਾਈਸੂਆਂ ਦੀ ਸਥਿਤੀ ਦੇ ਬਾਰੇ ਸੂਚਿਤ ਕਰ ਦਿੱਤਾ। ਇਸ ਘਟਨਾ ਦੇ ਕੁਝ ਘੰਟੇ ਬਾਅਦ ਆਨੰਦਪੁਰ ਸੜਕ ਦੇ ਨੇੜੇ ਵਾਲੇ ਘਟਗਾਂਵ ਮੌਜ਼ੇ ਤੋਂ ਬਾਲੇਸ਼ਵਰ ਦੇ ਡਿਸਿਟ੍ਰਕਟ ਸੁਪਰਿੰਟੈਂਡੈਂਟ ਸਾਹਬ ਵਲੋਂ ਮਹਾਰਾਣੀ-ਪੁੱਤਰ ਦੇ ਨਾਂ ਪੱਤਰ ਪਹੁੰਚਿਆ। ਉਸ ਪੱਤਰ ਵਿਚ ਵੀ ਹਾਜ਼ਰ ਹੋਣ ਦਾ ਆਦੇਸ਼ ਸੀ। ਉਸ ਪੱਤਰ ਦੀ ਵੀ ਖਿੱਲੀ ਉਡਾਈ ਗਈ ਤੇ ਪਾੜ ਦਿੱਤਾ ਗਿਆ। ਡਾਈਸ ਸਾਹਬ ਦੇ ਨਾਲ ਆਪ ਮਹਾਰਾਜ ਤੇ ਸੌ ਸ਼ਸਤਰਧਾਰੀ ਸਿਪਾਹੀ ਸਨ। ਮਹਾਰਾਜ ਨੂੰ ਨਾਲ ਨਾ ਲਿਆਉਣ ਲਈ ਡਾਈਸ ਸਾਹਬ ਦੇ ਕੋਲ ਗੁਪਤ ਰੂਪ 'ਚ ਖ਼ਬਰ ਭਿਜਵਾਈ। ਬਸਾਘਰ ਚੌਂਕੀ ਉੱਤੇ ਕਈ ਭੂਏਂ ਅਸਤਰਾਂ-ਸ਼ਸਤਰਾਂ ਨਾਲ ਲੈਸ ਹੋ ਕੇ ਤਿਆਰ ਸਨ। ਉਹ ਉਨ੍ਹਾਂ ਦੀਆਂ ਪ੍ਰਮੁੱਖ ਚੌਂਕੀਆਂ ਵਿਚੋਂ ਇਕ ਸੀ। ਗੋਪਾਲ ਉਥੇ ਸੈਨਾਪਤੀ ਸੀ। ਕਿਧਰੇ ਜੰਗਲ ਦੇ ਅੰਦਰ ਛੁਪ ਕੇ ਕੋਈ ਭੂਯਾਂ ਮਹਾਰਾਜੇ ਉੱਤੇ ਤੀਰ ਨਾ ਚਲਾ ਦੇਵੇ, ਉਹੀਂ ਮੇਰਾ ਇਕ ਮਾਤਰ ਡਰ ਸੀ।

ਨੌਵੇਂ ਦਿਨ ਸਵੇਰੇ ਚਾਰ ਸਾਹਬ ਦੇ ਕਈ ਸ਼ਸਤਰਧਾਰੀ ਸਿਪਾਹੀਆਂ ਦੇ ਨਾਲ ਰਾਈਸੂਆਂ ਵਲ ਵਧਦੇ ਹੋਏ ਆਉਣ ਦੀ ਖ਼ਬਰ ਡਾਕੀਆ — ਸਿਪਾਹੀ ਨੇ ਪਹੁੰਚਾਈ। ਮਹਾਰਾਣੀ-ਪੁੱਤਰ ਨੇ ਆਪਣੇ ਮੰਤਰੀ ਨੂੰ ਬੁਲਾ ਕੇ ਪੁੱਛਿਆ —"ਕੀ ਗੱਲ ਹੈ ? ਹੁਣ ਕੀ ਕਰਨਾ ਹੋਏਗਾ ?" ਮੰਤਰੀ ਨੇ ਕਿਹਾ —"ਜੀ, ਬਹੁਤ ਹੀ ਚੰਗਾ ਹੋਇਆ ਤੁਸੀਂ ਹੋ ਮਹਾਰਾਣੀ ਦੇ ਪੁੱਤਰ ਤੇ ਜੋ ਸਾਹਬ ਲੋਕ ਆ ਰਹੇ ਹਨ ਉਹ ਮਹਾਰਾਣੀ ਦੇ

ਨੌਕਰ ਹਨ । ਤੁਹਾਨੂੰ ਸਲਾਮ ਕਰਨ ਆ ਰਹੇ ਹਨ । ਤੁਹਾਡੇ ਲਈ ਉਚਿਤ ਹੋਏਗਾ ਕਿ ਮਹਾਰਾਣੀ ਦੀ ਮਰਯਾਦਾ ਕ਼ਾਇਮ ਰੱਖਣ ਲਈ ਤੁਸੀਂ ਉਨ੍ਹਾਂ ਲੋਕਾਂ ਨੂੰ, ਸਵਾਗਤ ਕਰ ਕੇ ਲੈ ਆਓ ।"

ਹੁਣ ਡਰ ਸੀ ਕਿਧਰੇ ਧਰਣੀ ਤੇ ਮਹਾਪਾਤਰ ਦੋਨੋਂ ਭੱਜ ਕੇ ਜੰਗਲਾਂ ਵਿਚ ਨਾ ਛੁਪ ਜਾਣ । ਫਿਰ ਉਨ੍ਹਾਂ ਨੂੰ ਲੱਭਣਾ ਮੁਸ਼ਕਿਲ ਹੋ ਜਾਵੇਗਾ । ਇਸ ਲਈ ਚੌਕੰਨਾ ਰਹਿ ਕੇ ਮਹਾਪਾਤਰ ਤੇ ਹੋਰ ਭੂਯਾਂ ਨੂੰ ਧਰਣੀ ਨਾਲ ਮਿਲਣ ਨਹੀਂ ਦੇਂਦਾ ਸੀ ।

ਮਹਾਰਾਣੀ-ਪੁੱਤਰ ਸਾਹਬਾਂ ਦੇ ਸਵਾਗਤ ਲਈ ਤਿਆਰ ਹੋ ਗਏ । ਇਕ ਲਾਲ ਧੋਤੀ ਪਾ ਕੇ, ਸਿਰ ਉੱਤੇ ਕੀਮਤੀ ਜ਼ਰੀਦਾਰ ਟੋਪੀ ਸਜਾ ਲਈ । ਉਹ ਕੀਮਤੀ ਟੋਪੀ ਕਿਸੇ ਪੱਛਮ ਵਾਸੀ ਸੌਦਾਗਰ ਨੂੰ ਲੁੱਟ ਕੇ ਮਿਲੀ ਸੀ । ਹੱਥ ਵਿਚ ਨੰਗੀ ਤਲਵਾਰ, ਟਾਂਗਿਆ ਤੇ ਧਨੁਸ਼ ਆਦਿ ਸ਼ਸਤਰਾਂ ਨਾਲ ਸਜ-ਧਜ ਕੇ, ਨਾਲ ਅੱਠ-ਦਸ ਭੂਯਾਂ ਨੂੰ ਸਾਥੀਆਂ ਦੇ ਰੂਪ ਵਿਚ ਲੈ ਕੇ ਚਲਣ ਲੱਗੇ । ਤਦ ਬੁੱਧੀਮਾਨ ਮੰਤਰੀ ਨੇ ਟੋਕਿਆ —"ਓ ਹੋ, ਇਹ ਕੀ ਕਰ ਰਹੇ ਹੋ ? ਸਾਹਬ ਲੋਕ ਘੋੜੇ ਉੱਤੇ ਸਵਾਰ ਹੋ ਕੇ ਆਉਣਗੇ, ਤੇ ਤੁਸੀਂ ਥੱਲੇ, ਇਹ ਅਪਮਾਨ ਹੋਏਗਾ ।" ਘੋੜਾ ਲਿਆਉਣ ਦਾ ਆਦੇਸ਼ ਹੋਇਆ । ਰਾਈਸੂਆਂ ਦੇ ਮੁਖੀ ਦਾ ਇਕ ਬੁੱਢਾ ਮਰੀਅਲ ਘੋੜਾ ਸੀ । ਮੈਦਾਨ ਵਿਚ ਚਰ ਰਿਹਾ ਸੀ । ਉਸ ਨੂੰ ਫੜਿਆ ਗਿਆ । ਉਸ ਉੱਤੇ ਇਕ ਕੰਬਲ ਪਾਇਆ ਗਿਆ । ਸਣ ਦੀ ਇਕ ਰੱਸੀ ਨਾਲ ਪੇਟੀ ਕੱਸੀ ਗਈ, ਲਗਾਮ ਬਣਾਈ ਗਈ । ਮਹਾਰਾਣੀ-ਪੁੱਤਰ ਤਲਵਾਰ ਨੂੰ ਮੋਢੇ ਉੱਤੇ ਟਿਕਾ ਕੇ ਬੈਠ ਗਏ । ਕਿਸ ਤਰ੍ਹਾਂ ਤਲਵਾਰ ਚੁੱਕ ਕੇ ਸਾਹਬਾਂ ਨੂੰ ਸਲਾਮ ਕਰਨਾ ਹੋਵੇਗਾ, ਮਰਯਾਦਾ-ਸਿੱਧ, ਬੁੱਧੀਮਾਨ ਮੰਤਰੀ ਨੇ ਦੱਸਿਆ, ਸਿਖਾਇਆ ।

ਹਾਏ, ਮਹਾਪਾਤਰ ਨੂੰ ਰੋਕ ਨਾ ਸਕਿਆ । ਉਹ ਕੁਝ ਬੁੱਧੀਮਾਨ ਤੇ ਅਤਿਆਚਾਰੀ ਸੀ । ਉਸ ਉੱਤੇ ਮੇਰਾ ਗ਼ੁੱਸਾ ਜ਼ਿਆਦਾ ਸੀ । ਧਰਣੀ ਮੇਰੇ ਨਾਲ ਸੀ, ਇਸ ਲਈ ਉਹ ਨਾਲ ਨਾ ਜਾ ਸਕਿਆ ਤੇ ਇਕੱਲਾ ਜੰਗਲ ਵਿਚ ਜਾ ਛੁਪਿਆ ।

ਮੈਂ ਜੰਯਤੀਗੜ੍ਹ ਦੇ ਰਾਹ ਉੱਤੇ ਖੜਾ ਹੋਇਆ ਦੂਰ ਤੱਕ ਦੇਖਦਾ ਰਿਹਾ । ਉਦੋਂ ਤਕ ਮੈਨੂੰ ਮਿਲਾ ਕੇ ਕਰੀਬ ਦੋ ਸੌ ਸਿਪਾਹੀਆਂ ਨੂੰ ਬੰਦੀ ਬਣਾ ਕੇ ਧਰਣੀ ਨੇ ਰੱਖਿਆ ਹੋਇਆ ਸੀ । ਉਨ੍ਹਾਂ ਨੇ ਗੜ੍ਹ ਵਲ ਚਲਣ ਦੀ ਤਿਆਰੀ ਕਰਨ ਨੂੰ ਕਹਿ ਦਿੱਤਾ । ਲੱਗਭਗ ਘੰਟਾ-ਕੁ ਬੀਤਿਆ ਹੋਏਗਾ ਕਿ ਦੇਖਿਆ, — ਧਰਣੀ ਨੂੰ ਪੰਜ-ਛੇ ਸ਼ਸਤਰਧਾਰੀ ਸਿਪਾਹੀਆਂ ਨੇ ਘੇਰਿਆ ਹੋਇਆ ਹੈ । ਹੱਥ ਵਿਚ ਤਲਵਾਰ ਨਹੀਂ, ਘੋੜਾ ਨਹੀਂ, ਅੱਗੇ-ਪਿੱਛੇ ਚਾਰ ਘੁੜਸਵਾਰ ਮਿਲਟਰੀ ਵਰਦੀ ਵਾਲੇ ਸਾਹਬ ਤੇ ਪਿੱਛੇ ਸ਼੍ਰੇਣੀਬੱਧ ਫ਼ੌਜੀਆਂ ਨੂੰ ਦੂਰੋਂ ਆਉਂਦਿਆਂ ਦੇਖ ਲਿਆ । ਰਾਈਸੂਆਂ ਦੇ ਅੰਬਾਂ ਦੇ ਬਾਗ਼ ਵਿਚ ਪਹੁੰਚ ਕੇ ਸਾਹਬਾਂ ਨੇ ਧਰਣੀ ਦੀਆਂ ਬਣਾਈਆਂ ਬਾਰਾਂਦਰੀਆਂ ਨੂੰ ਅੱਗ ਲਾ ਦਿੱਤੀ । ਹਾਥੀ ਪਹਿਲਾਂ ਤੋਂ ਤਿਆਰ ਸੀ । ਬੰਦੀਆਂ ਨੂੰ ਲੈ ਕੇ ਫ਼ੌਜੀਆਂ ਦੇ ਨਾਲ ਸਾਹਬ ਲੋਕ ਗੜ੍ਹ ਵਲ ਰਵਾਨਾ ਹੋ ਗਏ । ਗੜ੍ਹ ਪਹੁੰਚਣ ਤੋਂ ਇੱਕ ਘੰਟਾ ਬਾਅਦ ਬਸਾਘਰ ਚੌਕੀ ਵਲੋਂ ਬੰਦੂਕਾਂ ਦੀ ਆਵਾਜ਼ ਆਈ । ਵਿਦਰੋਹੀਆਂ ਨੇ ਡਾਈਸ ਸਾਹਬ ਨੂੰ ਰੋਕਿਆ ਸੀ, ਇਸ ਲਈ ਲੜਾਈ ਵੀ ਹੋ ਗਈ । ਕੁਝ ਭੂਏਂ ਮਾਰੇ ਗਏ, ਕੁਝ ਜ਼ਖ਼ਮੀ ਹੋ ਗਏ । ਡਾਈਸ ਸਾਹਬ ਮਹਾਰਾਜ ਦੇ ਨਾਲ ਪਹੁੰਚੇ ।

ਮੁਜਰਿਮਾਂ ਉੱਤੇ ਕਾਨੂੰਨੀ ਕਾਰਵਾਈ ਲਈ ਰਜਵਾੜਿਆਂ ਦੇ ਸੁਪਰਿੰਟੈਂਡੈਂਟ ਟਾਇਨਬੀ ਸਾਹਬ ਕਟਕ ਤੋਂ ਸਟੀਮਰ ਵਿਚ ਚਾਂਦਬਾਲੀ ਹੁੰਦੇ ਹੋਏ ਕਲਕੱਤਾ ਪਹੁੰਚ ਕੇ ਰੇਲ ਤੋਂ ਚੱਕਰਧਰਪੁਰ ਤੇ ਉਥੋਂ ਹਾਥੀ ਉੱਤੇ ਸਵਾਰ ਹੋ ਕੇ ਕੇਉਂਝਰ ਪਹੁੰਚੇ। ਉਨ੍ਹਾਂ ਨਾਲ ਸਿਰਫ਼ ਇਕ ਖ਼ਾਨਸਾਮਾਂ ਸੀ।

ਧਰਣੀ ਦੇ ਨਾਲ ਚਾਰ ਹੋਰ ਸਰਦਾਰ ਵੀ ਫੜੇ ਗਏ ਸਨ। ਉਨ੍ਹਾਂ ਦੇ ਖ਼ਿਲਾਫ਼ ਹੇਠ ਲਿਖੇ ਇਲਜ਼ਾਮ ਸਨ :

ਇਕ —"ਗਵਰਨਮੈਂਟ ਦੇ ਮਿੱਤਰ-ਰਾਜ ਨਾਲ ਲੜਾਈ ਕਰਨ ਦੀ ਕੋਸ਼ਿਸ਼।

ਦੋ — ਕੇਉਂਝਰ ਰਾਜ ਦੇ ਪ੍ਰਮੁੱਖ ਕਰਮਚਾਰੀ ਨੂੰ ਗ਼ੈਰਕਾਨੂੰਨੀ ਰੂਪ 'ਚ ਰੋਕੀ ਰੱਖਣਾ।

ਸਾਹਬ ਦੇ ਨਾਲ ਹੋਰ ਕਰਮਚਾਰੀ ਨਹੀਂ ਆਏ ਸਨ। ਮੈਂ ਸਾਹਬ ਦਾ ਪੇਸ਼ਕਾਰ ਬਣਿਆ, ਉਸ ਉੱਤੇ ਕੇਉਂਝਰ ਵਲੋਂ ਰਾਜਕੀ ਇਲਜ਼ਾਮ ਤੇ ਮੁੱਕਦਮੇ ਦੇ ਸਵਾਲ-ਜਵਾਬ, ਗਵਾਹਾਂ ਦੇ ਬਿਆਨ ਆਦਿ ਲਿਖਣ ਦਾ ਕੰਮ ਵੀ ਮੇਰੇ ਹਿੱਸੇ ਹੀ ਆਇਆ।

ਕਿਉਂ ਤੇ ਕਿਸ ਵਲੋਂ ਵਿਦਰੋਹ ਦਾ ਆਰੰਭ ਹੋਇਆ, ਸਾਹਬ ਨੇ ਇਸ ਸਵਾਲ ਦਾ ਜਵੱਾਬ ਤਲਬ ਕੀਤਾ। ਕਚਹਿਰੀ ਦੇ ਸਿਰਿਸ਼ਤਾਦਾਰ ਨੇ ਬੇਨਤੀ ਕਰ ਕੇ ਉਸ ਦੇ ਲਈ ਜਵਾਬ ਲਿਖਣ ਦੀ ਆਗਿਆ ਚਾਹੀ। ਮੈਨੂੰ ਉਸ ਨਾਲ ਬੜੀ ਖ਼ੁਸ਼ੀ ਮਿਲੀ। ਕਿਉਂਕਿ ਸਵੇਰ ਦਾ ਮੈਂ ਕੋਟ-ਪਤਲੂਨ ਚੜ੍ਹਾ ਕੇ ਘਰੋਂ ਨਿਕਲਦਾ ਤਾਂ ਰਾਤ ਦੇ ਦਸ, ਕਦੀ ਗਿਆਰਾਂ-ਬਾਰਾਂ ਵਜੇ ਕਚਹਿਰੀ ਦੀ ਵਰਦੀ ਤੋਂ ਛੁਟਕਾਰਾ ਮਿਲਦਾ ਸੀ। ਸਵੇਰ ਤੋਂ ਲੈ ਕੇ ਦਸ ਵਜੇ ਤਕ ਹਾਕਿਮ, ਪਲਟਨ ਤੇ ਹੋਰ ਆਏ-ਗਏ ਲਈ ਰਾਸ਼ਨ ਦਾ ਪ੍ਰਬੰਧ ਕਰਨਾ ਪੈਂਦਾ। ਉਸ ਵੇਲੇ ਆਏ ਮਹਿਮਾਨਾਂ ਦੇ ਕਾਰਣ ਕੇਉਂਝਰ ਕਰਜ਼ਾਈ ਹੋ ਗਿਆ ਸੀ। ਬਿਪਤਾ ਵੇਲੇ ਸਹਾਇਤਾ ਦੇਣ ਲਈ ਮਿੱਤਰ-ਰਾਜ ਢੇਂਕਾਨਾਲ, ਬਾਮੜਾ, ਸਿੰਘਭੂਮ ਆਦਿ ਤੋਂ ਹਾਥੀ, ਸਿਪਾਹੀ ਤੇ ਹੋਰ ਕਾਰਜਕਰਤਾ ਵੀ ਆਏ ਹੋਏ ਸਨ। ਦਿਨ ਦੇ ਦਸ ਵਜੇ ਤੋਂ ਸ਼ਾਮ ਤਕ ਸਾਹਬ ਦੇ ਦਫ਼ਤਰ ਵਿਚ ਪੇਸ਼ਕਾਰੀ, ਸ਼ਾਮ ਤੋਂ ਰਾਤ ਦਸ-ਗਿਆਰਾਂ ਵਜੇ ਤਕ ਰਾਜਾ ਸਾਹਬ ਦੀ ਮੈਨੇਜਰੀ — ਇਨ੍ਹਾਂ ਸਭ ਕੰਮਾਂ ਤੋਂ ਬਾਅਦ ਆਪਣੇ ਸਿਰ 'ਤੇ ਹੋਰ ਕੰਮ ਲੱਦਣਾ ਨਹੀਂ ਚਾਹੁੰਦਾ ਸੀ ਤੇ ਵਿਅਰਥ ਦੇ ਕੰਮ ਜਿੰਨੇ ਨਾ ਆਉਣ, ਆਨੰਦ ਓਨਾ ਹੀ ਜ਼ਿਆਦਾ ਹੋਵੇਗਾ।

ਦੂਜੇ ਹੀ ਦਿਨ ਸਵੇਰੇ ਸਿਰਿਸ਼ਤਾਦਾਰ ਬਾਬੂ ਨੇ ਇਕ ਪੂਰੀ ਫ਼ਾਈਲ ਮਹਾਰਾਜ ਦੇ ਸਾਹਮਣੇ ਕਰ ਕੇ ਮੇਰੇ ਵਲ ਤੱਕ ਕੇ ਗੌਰਵ ਨਾਲ ਕਿਹਾ —"ਮੈਨੇਜਰ ਬਾਬੂ, ਕੱਲ੍ਹ ਮੈਂ ਨਾ ਖਾਧਾ-ਪੀਤਾ ਹੈ, ਨਾ ਸਾਰੀ ਰਾਤ ਸੌਣਾ ਨਸੀਬ ਹੋਇਆ। ਸਾਰੀ ਰਾਤ ਇਹੀਂ ਲਿਖਦਾ ਰਿਹਾ।" ਮੈਂ ਦੇਖਿਆ ਕਿ ਕੋਈ ਸਾਰੀ ਰਾਤ ਨਾ ਸੌਂਵੇਂ ਤਾਂ ਚਾਰ ਪੰਨਿਆਂ ਦੇ ਹਿਸਾਬ ਨਾਲ ਛੇ-ਸੱਤ ਕਾਗ਼ਜ਼ ਲਿਖਣਾ ਸੰਭਵ ਨਹੀਂ ਹੈ। ਮਹਾਰਾਜ ਦੇ ਆਦੇਸ਼ ਨਾਲ ਮੈਂ ਪੜ੍ਹਨਾ ਆਰੰਭ ਕਰ ਦਿੱਤਾ। ਕਾਫ਼ੀ ਧੀਰਜ ਨਾਲ ਅੱਧਾ ਪੜ੍ਹ ਸਕਿਆ। ਹਾਏ ਕ਼ਿਸਮਤ ! ਉਸ ਵਿਚ ਚਾਣਕੀਆ ਭਾਗਵਤ, ਰਾਮਾਇਣ ਆਦਿ ਦੇ ਢੇਰ ਸਾਰੇ ਉਦਾਹਰਣ ਸਨ। ਭੂਗੋਲ, ਇਤਿਹਾਸ ਦੇ ਦ੍ਰਿਸ਼ਟਾਂਤਾਂ ਦੀ ਵੀ ਕਮੀ ਨਹੀਂ ਸੀ। ਮੈਂ ਮਹਾਰਾਜੇ ਵਲ ਵੇਖ ਕੇ ਕਿਹਾ —"ਨਹੀਂ, ਨਹੀਂ ਇਸ ਤਰ੍ਹਾਂ ਕੰਮ ਨਹੀਂ ਚਲੇਗਾ। ਮੈਂ ਆਪ ਲਿਖ ਦੇਂਦਾ

ਹਾਂ ।" ਮਹਾਰਾਜੇ ਨੇ ਵੀ ਕਿਹਾ —"ਠੀਕ ਹੈ, ਲਿਖੋ ।" ਦੇਖਿਆ, ਸਿਰਿਸ਼ਤਾਦਾਰ ਦੀਆਂ ਅੱਖਾਂ ਕ੍ਰੋਧ ਨਾਲ ਲਾਲ ਹੋ ਚੁੱਕੀਆਂ ਸਨ ਤੇ ਉਹ ਥਰ ਥਰ ਕੰਬ ਰਹੇ ਸਨ, ਉਤੇਜਨਾ ਨਾਲ । ਹੋਰ ਸਮਾਂ ਨਹੀਂ ਸੀ । ਨੌਂ ਵੱਜ ਚੁੱਕੇ ਸਨ । ਦਸ ਤਕ ਰਿਪੋਰਟ ਤਿਆਰ ਕਰ ਕੇ ਕਚਹਿਰੀ ਪਹੁੰਚਣਾ ਸੀ । ਮੈਂ ਉਥੇ ਬੈਠੇ-ਬੈਠੇ ਜਵਾਬ ਲਿਖ ਦਿੱਤਾ । ਧਰਣੀ ਦੇ ਪਾਗਲਪਨ ਤੇ ਭੂਯਾਂ ਦੇ ਸੁਭਾਅ ਦੇ ਕਾਰਣ ਉਨ੍ਹਾਂ ਨੇ ਅਕਾਰਣ ਵਿਦਰੋਹ ਸ਼ੁਰੂ ਕੀਤਾ ਹੈ । ਉਸ ਸੰਬੰਧ ਵਿਚ ਪੱਕੇ ਪ੍ਰਮਾਣ ਸਨ । ਮਹਾਰਾਜ ਨੇ ਸੁਣ ਕੇ ਦਸਤਖ਼ਤ ਕਰ ਦਿੱਤੇ । ਲਿਖਾਵਟ ਵਿਚ ਕਿਧਰੇ-ਕਿਧਰੇ ਕਾਂਟ-ਛਾਂਟ ਸੀ ਪਰ ਪ੍ਰਤੀਲਿਪੀ ਬਣਾਉਣ ਲਈ ਸਮਾਂ ਨਹੀਂ ਸੀ । ਰਪਟ ਲਿਖੀ ਹੈ ਰਾਜਾ ਦੇ ਮੈਨੇਜਰ ਨੇ ਤੇ ਕਚਹਿਰੀ ਵਿਚ ਸਾਹਬ ਦਾ ਪੇਸ਼ਕਾਰ ਪੜ੍ਹ ਕੇ ਸੁਣਾਏਗਾ, ਇਸ ਲਈ ਪ੍ਰਤੀਲਿਪੀ ਬਣਾਉਣ ਦੀ ਲੋੜ ਵੀ ਨਹੀਂ ਸੀ । ਉਦੋਂ ਤਕ ਸਿਰਿਸ਼ੇਤਾਦਾਰ ਮੇਰਾ ਨਾਸ ਕਰਨ ਲਈ ਪ੍ਰਤਿੱਗਿਆਬੱਧ ਹੋ ਚੁੱਕੇ ਸਨ ।

ਕਚਹਿਰੀ ਵਿਚ ਪਹੁੰਚਦੇ ਹੀ ਰਿਪੋਰਟ ਦੀ ਮੰਗ ਹੋਈ । ਹਾਕਿਮ ਦੇ ਹੁਕਮ ਅਨੁਸਾਰ ਮੇਰੇ ਪੜ੍ਹਦੇ ਹੀ ਸਾਹਬ ਕ੍ਰੋਧ ਨਾਲ ਕੰਬਣ ਲੱਗ ਪਏ । ਚੀਖ਼ਦੇ ਹੋਏ ਉਨ੍ਹਾਂ ਨੇ ਕਿਹਾ —"ਇਹ ਰਿਪੋਰਟ ਜ਼ਰੂਰ ਹੀ ਤੂੰ ਲਿਖੀ ਹੈ । ਇਹ ਤੇਰੀ ਚਾਲ ਹੈ । ਮੈਂ ਤੈਨੂੰ ਜੇਲ੍ਹ ਭਿਜਵਾ ਦੇਵਾਂਗਾ ।" ਕੀ ਕਰਾ ? ਉਦੋਂ ਸਥਿਤੀ ਅਜਿਹੀ ਸੀ ਕਿ ਕਰੋਧ ਕਰਨਾ ਜਾਂ ਕੰਮ ਛੱਡ ਕੇ ਜਾਣਾ ਸੰਭਵ ਨਹੀਂ ਸੀ । (ਸ਼ਾਇਦ ਟਾਇਨਬੀ ਸਾਹਬ ਦਾ ਮਨੋਰਥ ਸੀ, ਜੇ ਵਿਦਰੋਹ ਨੂੰ ਲੈ ਕੇ ਮਹਾਰਾਜ ਦੀ ਅਯੋਗਤਾ ਪ੍ਰਮਾਣਿਤ ਹੋ ਜਾਏ, ਤਾਂ ਉਨ੍ਹਾਂ ਨੂੰ ਰਾਜ-ਕਾਜ ਤੋਂ ਹਟਾ ਕੇ ਮੇਰੀ ਥਾਂ ਆਪਣੇ ਦੋਸਤ ਉਆਲੀ ਸਾਹਬ ਨੂੰ ਮੈਨੇਜਰ ਬਣਾ ਕੇ ਭੇਜਣਗੇ ।)"* ਮੈਂ ਮਹਾਰਾਜ ਨੂੰ ਨਿਰਦੋਸ਼ ਸਾਬਿਤ ਕਰਨ ਦਾ ਯਤਨ ਕੀਤਾ ਸੀ, ਇਸ ਲਈ ਮੇਰੇ ਉੱਤੇ ਸਾਹਬ ਦਾ ਗੁੱਸਾ ਸੀ । ਜੋ ਵੀ ਹੋਵੇ, ਧਰਣੀ ਆਦਿ ਅਪਰਾਧੀਆਂ ਦੇ ਖ਼ਿਲਾਫ ਇਲਜ਼ਾਮਾਂ ਦੀ ਜਾਂਚ ਵੇਲੇ ਗਵਾਹਾਂ ਨੇ ਭੂਯਾਂ ਦੇ ਅਪਰਾਧਾ ਦੇ ਕਾਰਣ ਵਿਦਰੋਹ ਛਿੜਣ ਦੀ ਗੱਲ ਕਹੀ ਸੀ । ਸਾਹਬ ਦੀ ਉਦੇਸ਼-ਪੂਰਤੀ ਵਿਚ ਸਫਲਤਾ ਦੀ ਕੋਈ ਸੰਭਾਵਨਾ ਵਿਖਾਈ ਨਾ ਦਿੱਤੀ ।

ਸੁਪਰਿੰਟੈਂਡੈਂਟ ਸਾਹਬ ਕੇਉਂਝਰ ਤੋਂ ਮੁਜਰਿਮਾ ਨੂੰ ਲੈ ਕੇ ਕਟਕ ਵਲ ਰਵਾਨਾ ਹੋ ਗਏ । ਆਨੰਦਪੁਰ ਵਿਚ ਇਕ ਦਿਨ ਲਈ ਰੁਕ ਕੇ ਧਰਣੀ ਆਦਿ ਦੇ ਮਾਮਲਿਆਂ ਦੇ ਫੈਸਲੇ ਸੁਣਾਏ । ਧਰਣੀ ਨੂੰ ਪੰਜ ਸਾਲ ਸਖਤ ਕ਼ੈਦ ਦੀ ਸਜ਼ਾ ਹੋਈ ਤੇ ਦੂਸਰੇ ਅਪਰਾਧੀਆਂ ਨੂੰ ਦੋ-ਦੋ ਸਾਲ ਦੀ ।

---

* ਇਹ ਅੰਸ਼ ਮੂਲ 'ਉਤਕਲ ਸਾਹਿਤ' ਵਿਚ ਨਹੀਂ ਹੈ । ਆਤਮਕਥਾ ਦੇ ਪਹਿਲੇ ਸੰਸਕਰਣ ਤੋਂ ਲਿਆ ਗਿਆ ਹੈ ।

# 31. ਵਿਦਰੋਹ ਤੋਂ ਬਾਅਦ ਦੀ ਸਥਿਤੀ

ਟਾਇਨਬੀ ਸਾਹਬ ਮੈਨੂੰ ਨਾਲ ਲੈ ਕੇ ਭਦਰੱਖ ਪਹੁੰਚੇ। ਸਾਡੇ ਆਉਣ ਦੇ ਤੀਜੇ ਦਿਨ ਦਾਰਜੀਲਿੰਗ ਤੋਂ ਲਾਟ ਸਾਹਬ ਦਾ ਹੁਕਮ ਪਹੁੰਚਿਆ। ਉਿਆਲੀ ਸਾਹਬ ਦੇ ਸਾਹਮਣੇ ਟਾਇਨਬੀ ਸਾਹਬ ਨੇ ਮੈਨੂੰ ਆਦੇਸ਼ ਦਿੱਤਾ —"ਸਾਡੇ ਵਲੋਂ ਮਹਾਰਾਜੇ ਨੂੰ ਪੱਤਰ ਲਿਖੋ ਕਿ ਪੱਤਰ ਮਿਲਦੇ ਹੀ ਗੜ੍ਹ ਛੱਡ ਕੇ ਆਉਣ। ਨਾ ਆਏ ਤਾਂ ਪੁਲਿਸ ਲੈ ਆਵੇਗੀ।" ਮੈਂ ਚਿੱਠੀ ਲਿਖੀ ਤੇ ਉਸ ਉੱਤੇ ਸਾਹਬ ਨੇ ਹਸਤਾਖਰ ਕਰ ਦਿੱਤੇ। ਮੈਨੂੰ ਹੁਕਮ ਮਿਲਿਆ —"ਉਿਆਲੀ ਸਾਹਬ ਮਯੂਰਭੰਜ ਜਾ ਰਹੇ ਹਨ। ਉਥੋਂ ਕੇਉਂਝਰ ਪਹੁੰਚਣ ਵਿਚ ਉਨ੍ਹਾਂ ਨੂੰ ਦੇਰ ਹੋ ਜਾਵੇਗੀ। ਉਨ੍ਹਾਂ ਦੇ ਪਹੁੰਚਣ ਤਕ ਗੜ੍ਹ ਦੀ ਜ਼ਿੰਮੇਵਾਰੀ ਤੁਹਾਡੇ ਉਤੇ ਰਹੇਗੀ।" ਮੈਂ ਆਦੇਸ਼ ਸਵੀਕਾਰ ਕਰ ਲਿਆ। ਮਹਾਰਾਜਾ ਛੇਤੀ ਗੜ੍ਹ ਤੋਂ ਨਾ ਆਏ ਤਾਂ ਪੁਲਿਸ ਲੈ ਆਵੇਗੀ। ਇਸ ਤਰ੍ਹਾਂ ਦੀ ਅਪਮਾਨਸੂਚਕ ਚਿੱਠੀ ਮੈਂ ਲਿਖੀ ਸੀ, ਇਸ ਲਈ ਮਹਾਰਾਜਾ ਮੇਰੇ ਤੇ ਨਾਰਾਜ਼ ਸਨ। ਉਨ੍ਹਾਂ ਨੇ ਨੰਦਕਿਸ਼ੋਰ ਬਾਬੂ ਤੇ ਹੋਰ ਅਨੇਕ ਸੱਜਣ ਵਿਅਕਤੀਆਂ ਨੂੰ ਪੱਤਰ ਵਿਖਾਇਆ ਤੇ ਉਸ ਦੇ ਸੰਬੰਧ ਵਿਚ ਕਟਕ ਵਿਚ ਚੀਫ਼ ਸੈਕ੍ਰੇਟਰੀ ਨੂੰ ਵੀ ਕਿਹਾ। ਮਹਾਰਾਜੇ ਦੀ ਗ਼ੈਰਹਾਜ਼ਰੀ ਵਿਚ ਮੇਰਾ ਕੰਮ-ਕਾਜ ਸਵੀਕਾਰ ਕਰ ਲੈਣਾ ਵੀ ਮਹਾਰਾਜੇ ਨੂੰ ਮਾੜਾ ਲੱਗਾ ਸੀ। ਮੈਂ ਜਦੋਂ ਟਾਇਨਬੀ ਸਾਹਬ ਦੇ ਆਦੇਸ਼ ਦੀ ਸਵੀਕ੍ਰਿਤੀ ਦਿੱਤੀ ਸੀ, ਤਾਂ ਉਦੋਂ ਇਸ ਸੰਬੰਧ ਵਿਚ ਸੋਚਿਆ ਤਕ ਨਹੀਂ ਸੀ। ਦੂਜੇ ਦਿਨ ਟਾਇਨਬੀ ਸਾਹਬ ਕਟਕ ਤੇ ਉਿਆਲੀ ਸਾਹ਼ਬ ਬਾਲੇਸ਼ਵਰ ਚਲੇ ਗਏ। ਮੈਂ ਕੇਉਂਝਰ ਆ ਗਿਆ।

ਉਸ ਸਮੇਂ ਕੇਉਂਝਰ ਵਿਚ ਰੱਥ ਯਾਤਰਾ ਦਾ ਉਤਸਵ ਅਡੰਬਰਪੂਰਣ ਹੁੰਦਾ ਸੀ। ਰੱਥ-ਯਾਤਰਾ ਦਾ ਉਤਸਵ ਸਮਾਪਤ ਹੋਣ ਤਕ ਮਹਾਰਾਜਾ ਕੇਉਂਝਰ ਵਿਚ ਰਹਿ ਸਕਣਗੇ, ਇਹ ਅਗਿਆ ਮੈਂ ਟਾਇਨਬੀ ਸਾਹਬ ਤੋਂ ਲੈ ਲਈ ਸੀ। ਉਤਸਵ ਆਰੰਭ ਹੋਇਆ। ਭੂਏਂ ਭੂਇਨਾਂ ਤੇ ਹੋਰ ਪੇਂਡੂ ਲੋਕਾਂ ਦੀ ਭੀੜ ਆ ਜੁੜੀ। ਭੂਯਾਂ ਦੀਆਂ ਜਵਾਨ ਕੁੜੀਆਂ ਬਿੱਛੀ-ਪੱਤੇ ਵਿਚ ਲਪੇਟ ਕੇ ਰੋੜੇ ਲਿਆਉਂਦੀਆਂ, ਜਿਨ੍ਹਾਂ ਨੂੰ ਭੂਯਾਂ ਜਵਾਨਾਂ ਉੱਤੇ ਸੁੱਟਿਆ ਕਰਦੀਆਂ ਸਨ। ਮੁੰਡੇ ਬਿੱਛੀ ਦੀ ਪੀੜ ਤੋਂ ਬਚਣ ਲਈ ਖ਼ੂਬ ਤੇਲ ਲਾ ਕੇ ਆਉਂਦੇ। ਇਹ ਉਨ੍ਹਾਂ ਲਈ ਬਹੁਤ ਹੀ ਆਨੰਦ ਤੇ ਮਨੋਰੰਜਨ ਦੀ ਗੱਲ ਹੁੰਦੀ।

ਰੱਥ-ਯਾਤਰਾ ਸਮਾਪਤ ਹੋਈ। ਪ੍ਰਤਿਆਵਰਤਨ-ਉਸਤਵ ਵੀ ਸਮਾਪਤ ਹੋਇਆ। ਮਹਾਰਾਜ ਬਹਾਦਰ ਮੈਨੂੰ ਸਮੇਂ ਅਨੁਸਾਰ ਉਪਦੇਸ਼ ਦੇ ਕੇ ਕਟਕ ਚਲੇ ਗਏ। ਮਹਾਰਾਜਾ ਦੇ ਕਟਕ ਜਾਣ ਦੇ ਲਗਭਗ ਪੰਦਰਾਂ ਦਿਨ ਬਾਅਦ ਉਿਆਲੀ ਸਾਹਬ

ਬਾਰਿਪਦਾ ਤੋਂ ਆ ਕੇ ਕੇਉਂਝਰ ਪਹੁੰਚੇ। ਮੈਂ ਉਨ੍ਹਾਂ ਦੇ ਹੱਥਾਂ ਵਿਚ ਕੰਮ-ਕਾਜ ਤੇ ਖ਼ਜ਼ਾਨਾ ਸੌਂਪ ਕੇ ਆਨੰਦਪੁਰ ਆ ਗਿਆ।

ਉਤਕਲ ਦੇ ਪ੍ਰਮੁਖ ਵਕੀਲ ਬਾਬੂ ਮਧੁਸੂਦਨ ਦਾਸ ਨੇ ਕੇਉਂਝਰ ਦੇ ਮਹਾਰਾਜ ਵਲੋਂ ਕਲਕੱਤਾ ਜਾ ਕੇ ਲੈਫ਼ਟੀਨੈਂਟ-ਗਵਰਨਰ ਦੇ ਇਜਲਾਸ ਵਿਚ ਮਹਾਰਾਜ ਵਿਰੁੱਧ ਟਾਇਨਬੀ ਸਾਹਬ ਵਲੋਂ ਲਾਏ ਗਏ ਦੋਸ਼ਾਂ ਦਾ ਖੰਡਨ ਕੀਤਾ ਤੇ ਮਹਾਰਾਜ ਨੂੰ ਨਿਰਦੋਸ਼ ਸਾਬਤ ਕਰ ਦਿੱਤਾ। ਆਪ ਲੈਫਟੀਨੈਂਟ-ਗਵਰਨਰ ਕੇਉਂਝਰ ਪਹੁੰਚ ਕੇ ਸਮੱਸਿਆ ਦੀ ਜਾਂਚ ਕਰਨਗੇ, ਅਜਿਹਾ ਹੁਕਮ ਜਾਰੀ ਹੋਇਆ। ਪਰ ਉਨ੍ਹਾਂ ਨੇ ਮਹਾਰਾਜੇ ਨੂੰ ਕੇਉਂਝਰ ਨਾ ਜਾ ਕੇ, ਕਟਕ ਵਿਚ ਹੀ ਕੇਉਂਝਰ ਦੇ ਵਿਦਰੋਹ ਸੰਬੰਧੀ ਮਾਮਲਿਆ ਦਾ ਫੈਸਲਾ ਕਰ ਕੇ, ਆਪਣੀ ਰਾਜਧਾਨੀ ਮੁੜਨ ਦਾ ਆਦੇਸ਼ ਦਿੱਤਾ। ਉਸ ਵੇਲੇ ਲੈਫਟੀਨੈਂਟ-ਗਵਰਨਰ ਸਨ — ਸਰ ਚਾਰਲਸ ਅਲਫ੍ਰੈਂਡ ਇਲੀਅਟ, ਕੇ. ਸੀ. ਐੱਸ. ਆਈ.।

ਮਦਰਾਸ ਜਾ ਕੇ ਲੈਫਟੀਨੈਂਟ-ਗਵਰਨਰ ਸਾਹਬ ਨੂੰ ਮਿਲਣ ਲਈ ਸੁਪਰਿੰਟੈਂਡੈਂਟ ਸਾਹਬ ਤੋਂ ਪੱਤਰ ਆਇਆ। ਮੈਂ ਉਨ੍ਹਾਂ ਨੂੰ ਭਦਰੱਖ ਦੇ ਡਾਕ-ਬੰਗਲੇ ਵਿਚ ਮਿਲਿਆ। ਮੇਰੇ ਸਲਾਮ ਕਰਦੇ ਹੀ ਉਨ੍ਹਾਂ ਨੇ ਪੁੱਛਿਆ —"ਕਿਉਂ, ਕਦੋਂ ਆਏ ? ਠੀਕ ਹੋ ?" ਸਿਰਫ ਇੰਨੀ ਕੁ ਗੱਲ ਆਖੀ ਤੇ ਜੇਲ੍ਹ ਦੇਖਣ ਲਈ ਚਲੇ ਗਏ। ਉਨ੍ਹਾਂ ਦੇ ਪਿੱਛੇ ਚੀਫ ਸੈਕ੍ਰੇਟਰੀ ਕਾੱਟਨ ਸਾਹਬ (ਸਰ ਹੈਰੀ ਕਾੱਟਨ) ਖੜੇ ਸਨ। ਸਿਰਫ ਉਨ੍ਹਾਂ ਨੇ ਕੇਉਂਝਰ ਦੇ ਬਾਰੇ ਵਿਚ, ਭੂਯਾਂ ਦੇ ਬਾਰੇ ਵਿਚ ਤੇ ਮੈਨੂੰ ਬੰਦੀ ਬਣਾ ਕੇ ਰੱਖਣ ਦੇ ਸੰਬੰਧ ਵਿਚ ਪੁੱਛ-ਗਿੱਛ ਕੀਤੀ। ਲਗਭਗ ਪੰਜ-ਛੇ ਮਿੰਟ ਦੀ ਗੱਲਬਾਤ ਤੋਂ ਬਾਅਦ ਉਨ੍ਹਾਂ ਨੇ ਮੈਨੂੰ ਵਿਦਾਅ ਕੀਤਾ।

ਸਾਰੇ ਸਾਹਬ ਕੰਮ ਖ਼ਤਮ ਕਰ ਕੇ ਆਪਣੇ-ਆਪਣੇ ਕਾਰਜ-ਖੇਤਰਾਂ ਨੂੰ ਚਲੇ ਗਏ। ਉਆਲੀ ਸਾਹਬ ਨੇ ਆਪਣੀਆ ਚੀਜ਼ਾਂ ਲੈ ਜਾਣ ਲਈ ਕੇਉਂਝਰ ਤੋਂ ਉੱਨੀ ਹਾਥੀ ਲਏ ਸਨ। ਉਨ੍ਹਾਂ ਹਾਥੀਆਂ ਨੂੰ ਮੇਰੇ ਜ਼ਿੰਮੇ ਛੱਡ ਮਯੂਰਭੰਜ ਵਾਪਸ ਚਲੇ ਗਏ।

ਮੈਂ ਭਦਰੱਖ ਤੋਂ ਆਨੰਦਪੁਰ ਵਾਪਸ ਆ ਰਿਹਾ ਸੀ। ਉਸ ਵੇਲੇ ਕਈ ਤਰ੍ਹਾਂ ਦੀਆਂ ਸੋਚਾਂ ਮਨ ਵਿਚ ਉੱਠ ਰਹੀਆਂ ਸਨ। ਅਚਾਨਕ ਵਿਚਾਰ ਆਇਆ, ਹੁਣ ਉਤਕਲ ਵਿਚ ਜਿੰਨੇ ਸਾਹਿਤਕਾਰ ਤੇ ਪ੍ਰਮੁੱਖ ਵਿਅਕਤੀ ਹਨ, ਸਾਹਿਤ ਵਿਚ ਸਾਰਿਆਂ ਦੇ ਨਾਵਾਂ ਦਾ ਵਰਣਨ ਹੋਣਾ ਚਾਹੀਦਾ ਹੈ। ਫਿਰ ਸੋਚਿਆ, ਸਿਰਫ਼ ਨਾਵਾਂ ਦੀ ਇਕ ਸੂਚੀ ਬਣਾ ਕੇ ਜੋੜ ਦੇਣ ਨਾਲ ਪੜ੍ਹਨ ਵਾਲਿਆਂ ਨੂੰ ਰਸ ਨਹੀਂ ਆਵੇਗਾ, ਇਸ ਲਈ ਨਾਵਾਂ ਦੇ ਨਾਲ-ਨਾਲ ਸਾਹਿਤਕਾਰਾਂ ਦਾ ਵਿਵਰਣ ਵੀ ਦੇਣ ਦੀ ਇੱਛਾ ਜਾਗੀ। ਹਾਥੀ ਉੱਤੇ ਬੈਠਿਆ ਸੀ। ਜੇਬ 'ਚੋਂ ਨੋਟਬੁਕ ਤੇ ਪੈਂਸਿਲ ਕੱਢ ਕੇ ਪਦ ਲਿਖਣਾ ਸ਼ੁਰੂ ਕਰ ਦਿੱਤਾ। ਆਨੰਦਪੁਰ ਪਹੁੰਚਣ ਤੱਕ ਲੱਗਭਗ ਅੱਧੀ ਰਚਨਾ ਹੋ ਗਈ। ਹਾਥੀ ਤੋਂ ਉਤਰਦਿਆਂ ਹੀ ਕੰਪੋਜ਼ਿਟਰ ਨੂੰ ਬੁਲਾ ਕੇ ਕੰਪੋਜ਼ ਕਰਨ ਲਈ ਦੇ ਦਿੱਤੀ। ਥੋੜ੍ਹਾ ਚਿਰ ਆਰਾਮ ਕਰ ਕੇ ਫਿਰ ਲਿਖਣਾ ਸ਼ੁਰੂ ਕਰ ਦਿੱਤਾ। ਇਕ-ਇਕ ਪੰਨਾ ਲਿਖ ਲੈਂਦਾ ਤਾਂ ਕੰਪੋਜ਼ਿੰਗ ਲਈ ਕੰਪੋਜ਼ਿਟਰ ਲੈ ਜਾਂਦਾ ਸੀ। ਰਾਤ ਨੌਂ-ਦਸ ਵਜੇ ਤਕ ਰਚਨਾ ਖ਼ਤਮ ਹੋ ਗਈ। ਮਹਾਰਾਜ ਬਹਾਦਰ ਦੀ ਆਨੰਦਪੁਰ ਵਿਚ ਮੌਜੂਦਗੀ ਜਾਂ ਆਨੰਦਪੁਰ ਤੋਂ ਮੇਰੀ ਰਵਾਨਗੀ ਵਿਚ ਸਿਰਫ਼ ਦੋ ਹੀ ਦਿਨ ਸਨ। ਇਸ ਸਮੇਂ ਦੌਰਾਨ ਪੁਸਤਕ ਦੀ ਛਪਾਈ ਦਾ ਕੰਮ ਖ਼ਤਮ ਹੋ ਜਾਣਾ

ਚਾਹੀਦਾ ਹੈ। ਮੈਂ ਵੀ ਉਨ੍ਹਾਂ ਦੇ ਪਿੱਛੇ ਲੱਗਾ ਸੀ। ਦੂਜੇ ਦਿਨ ਸ਼ਾਮ ਤਕ ਪੁਸਤਕ ਦੀ ਛਪਾਈ ਦਾ ਕੰਮ ਖ਼ਤਮ ਹੋ ਗਿਆ। ਇਹੀਂ ਮੇਰਾ 'ਉਤਕਲ ਭਰੱਮਣ' ਦਾ ਪਹਿਲਾ ਸੰਸਕਰਣ 'ਸੀ।

ਮਹਾਰਾਜੇ ਦੇ ਨਾਲ ਆਪਣੇ ਮਤਭੇਦ ਤੇ ਆਨੰਦਪੁਰ ਛੱਡ ਕੇ ਆਉਣ ਦੇ ਬਾਰੇ ਵਿਚ ਇਥੇ ਸੰਖੇਪ ਵਿਚ ਲਿਖਣਾ ਜ਼ਰੂਰੀ ਹੈ। ਜਦੋਂ ਉਹ ਰਾਜ ਤੋਂ ਹਟਾਏ ਗਏ, ਉਦੋਂ ਮੈਂ ਉਆਲੀ ਸਾਹਬ ਦੇ ਅਧੀਨ ਕੰਮ ਕਰ ਰਿਹਾ ਸੀ, ਇਹ ਗੱਲ ਉਨ੍ਹਾਂ ਨੂੰ ਮਾੜੀ ਲੱਗੀ ਸੀ। ਆਨੰਦਪੁਰ ਵਿਭਾਗ ਵਿਚ ਦੋ ਪ੍ਰਮੁੱਖ ਕਰਮਚਾਰੀ ਸਨ — ਇਕ ਮੈਂ ਤੇ ਦੂਜਾ, ਅਸਿਸਟੈਂਟ ਮੈਨੇਜਰ। ਉਹ ਅਸਿਸਟੈਂਟ ਮੈਨੇਜਰ ਉਥੋਂ ਦਾ ਹੀ ਰਹਿਣ ਵਾਲਾ ਸੀ ਤੇ ਪੁਰਾਣੇ ਦੀਵਾਨ ਦਾ ਪੁੱਤਰ ਸੀ। ਦੀਵਾਨ ਨੰਦਧਲ ਮਹਾਰਾਜੇ ਦੇ ਗੱਦੀ ਨਸ਼ੀਨ ਹੋਣ ਵੇਲੇ ਵਿਦਰੋਹੀ ਭੂਯਾਂ ਦੁਆਰਾ ਮਾਰੇ ਗਏ ਸਨ। ਇਸ ਲਈ ਧਲ-ਬੰਸ ਦੇ ਪ੍ਰਤੀ ਮਹਾਰਾਜੇ ਦੀ ਵਿਸ਼ੇਸ਼ ਹਮਦਰਦੀ ਸੀ। ਇਸੇ ਕਾਰਣ ਅਸਿਸਟੈਂਟ ਮੈਨੇਜਰ ਵੀ ਮਹਾਰਾਜੇ ਦਾ ਚਾਹੇਤਾ ਸੀ। ਅਸੀਂ ਦੋਨੋਂ ਆਨੰਦਪੁਰ ਵਿਚ ਉਆਲੀ ਸਾਹਬ ਦੇ ਕੋਲ ਕੰਮ ਕਰਦੇ ਸੀ। ਉਆਲੀ ਸਾਹਬ ਦੇ ਆਉਣ ਤੋਂ ਦੋ ਮਹੀਨੇ ਬਾਅਦ ਅਸਿਸਟੈਂਟ ਮੈਨੇਜਰ ਤੋਂ ਅਸੰਤੁਸ਼ਟ ਹੋ ਕੇ ਸਾਹਬ ਨੇ ਉਸ ਨੂੰ ਪਦ ਤੋਂ ਹਟਾ ਦਿੱਤਾ ਜਿਸ ਕਰਕੇ ਉਹ ਮੇਰਾ ਵਿਰੋਧੀ ਬਣ ਗਿਆ। ਉਸ ਨੂੰ ਪਦ ਤੋ ਹਟਾਉਣ ਵਿਚ ਮੇਰਾ ਗੁਪਤ ਹੱਥ ਸੀ, ਅਜਿਹੀ ਧਾਰਣਾ ਪਤਾ ਨਹੀਂ ਕਿਸ ਕਾਰਣ ਉਸਦੇ ਮਨ ਵਿਚ ਘਰ ਕਰ ਗਈ ਸੀ। ਮਹਾਰਾਜੇ ਨੇ ਇਹ ਗੱਲ ਕਟਕ ਵਿਚ ਸੁਣੀ ਤਾਂ ਮੇਰੇ ਉੱਤੇ ਕਾਫੀ ਨਾਰਾਜ਼ ਹੋਏ। ਮੈਂ ਹੀ ਉਸਦੇ ਬਰਖ਼ਾਸਤ ਹੋਣ ਦੀ ਜੜ੍ਹ ਹਾਂ, ਇਹ ਗੱਲ ਮੇਰੇ ਪ੍ਰਮੁੱਖ ਵਿਰੋਧੀ ਸਿਰਿਸ਼ਤਾਦਾਰ ਨੇ ਮਹਾਰਾਜ ਨੂੰ ਸਮਝਾਈ ਸੀ। ਮੇਰੇ ਪ੍ਰਤੀ ਮਹਾਰਾਜ ਦਾ ਪਹਿਲੇ ਵਰਗਾ ਪਿਆਰ ਹੁਣ ਹੌਲੀ-ਹੌਲੀ ਘਟਣ ਲੱਗ ਪਿਆ। ਛੋਟੇ ਤੋਂ ਛੋਟੇ ਰਾਜ-ਕਾਜ ਵੇਲੇ ਵੀ ਉਹ ਮੈਨੂੰ ਪੁੱਛਿਆ ਕਰਦੇ, ਪਰ ਹੁਣ 'ਸ ਹਿ ਨੋ ਦਿਵਸਾ ਗਤਾ।" ਆਫ਼ਤ ਵੇਲੇ ਮਿੱਤਰ ਦੁਸ਼ਮਣ ਤੇ ਦੁਸ਼ਮਣ ਮਿੱਤਰ ਵਰਗਾ ਪ੍ਰਤੀਤ ਹੁੰਦਾ ਹੈ। ਉਸ਼ ਵੇਲੇ ਮੈਨੂੰ ਵੀ ਵਾਰ-ਵਾਰ ਬੁਖ਼ਾਰ ਆਉਣ ਲੱਗ ਪਿਆ। ਮੇਰਾ ਇਕ ਸੁੰਦਰ ਤੇ ਪਿਆਰਾ ਕੁੱਤਾ ਸੀ, ਉਹ ਵੀ ਮਰ ਗਿਆ। ਮੇਰੀ ਪਤਨੀ ਤੇ ਛੋਟਾ ਜਿਹਾ ਪੁੱਤਰ ਬਾਲੇਸ਼ਵਰ ਵਿਚ ਅਸ਼ੁਭਚਿੰਤਕ ਪਰਿਵਾਰਜਨਾਂ ਦੇ ਵਿਚ ਰਹਿ ਕੇ ਕਸ਼ਟ ਭੋਗ ਰਹੇ ਸਨ। ਮੈਂ ਭੂਯਾਂ ਦੁਆਰਾ ਫੜਿਆ ਗਿਆ ਸੀ ਤੇ ਉਸ ਵੇਲੇ ਉਨ੍ਹਾ ਨੇ ਮੇਰੀ ਹੱਤਿਆ ਕਰ ਦਿੱਤੀ ਹੈ — ਇਹ ਝੂਠੀ ਖ਼ਬਰ ਸਾਰੇ ਬਾਲੇਸ਼ਵਰ ਵਿਚ ਫੈਲ ਗਈ ਸੀ। ਸਾਰੇ ਉਤਕਲ ਵਿਚ ਵੀ ਉਸਦਾ ਪ੍ਰਚਾਰ ਹੋ ਗਿਆ ਸੀ। ਮੇਰੀ ਕਾਲਪਨਿਕ ਮੌਤ ਦੀ ਖ਼ਬਰ ਮਿਲਣ 'ਤੇ ਮੇਰੀ ਪਤਨੀ ਨੇ ਖਾਣਾ-ਪੀਣਾ ਛੱਡ ਦਿੱਤਾ ਸੀ।

ਮਹਾਰਾਜੇ ਦੀ ਮੇਰੇ ਨਾਲ ਨਾਰਾਜ਼ਗੀ ਦਾ ਦੂਜਾ ਕਾਰਣ ਸੀ — ਉਸ ਵੇਲੇ ਅਨੇਕ ਲੋਕਾਂ ਦੁਆਰਾ ਆਨੰਦਪੁਰ ਤੋਂ ਡਾਕ ਰਾਹੀਂ ਮਹਾਰਾਜੇ ਦੇ ਵਿਰੁਧ ਲੈਫਟੀਨੈਂਟ—ਗਵਰਨਰ ਦੇ ਕੋਲ ਦਰਖ਼ਾਸਤਾ ਭੇਜੀਆਂ ਜਾ ਰਹੀਆਂ ਸਨ। ਉਨ੍ਹਾਂ ਦੋਸ਼-ਪੱਤਰਾ ਦੇ ਨਾਲ ਮੇਰਾ ਗੁਪਤ ਸੰਬੰਧ ਸੀ, ਰਾਜਾ ਸਾਹਬ ਅਜਿਹਾ ਵਿਸ਼ਵਾਸ ਕਰ ਰਹੇ ਸਨ। ਮੈਂ ਸਮਝ ਚੁੱਕਾ ਸੀ ਕਿ ਆਨੰਦਪੁਰ ਵਿਚ ਹੁਣ ਨੌਕਰੀ ਕਰਨ ਦੀ ਕੋਈ ਆਸ ਨਹੀਂ ਰਹੀ। ਮਹਾਰਾਜ ਮੈਨੂੰ ਪਦ ਤੋਂ ਨਾ ਹਟਾਉਣ, ਫਿਰ ਵੀ ਉਥੇ ਰਹਿਣਾ ਮੇਰੇ ਲਈ ਚੰਗਾ ਨਹੀਂ ਸੀ। ਇਸ

ਲਈ ਮਹਾਰਾਜ ਦੇ ਆਨੰਦਪੁਰ ਪਹੁੰਚਦੇ ਹੀ ਨੌਕਰੀ ਤੋਂ ਅਸਤੀਫ਼ਾ ਦੇ ਕੇ ਬਾਲੇਸ਼ਵਰ ਚਲੇ ਜਾਣ ਦੀ ਤਿਆਰੀ ਕਰ ਰਿਹਾ ਸੀ। ਬਾਅਦ ਵਿਚ ਇਹ ਵੀ ਸੁਣਿਆ ਕਿ ਮਹਾਰਾਜ ਮੇਰੀ ਥਾਂ ਕਿਸੇ ਹੋਰ ਨੂੰ ਨਿਯੁਕਤ ਕਰ ਕੇ ਨਾਲ ਲਿਆ ਰਹੇ ਹਨ।

ਲੈਫ਼ਟੀਨੈਂਟ-ਗਵਰਨਰ ਨੇ ਰਾਏ ਨੰਦਕਿਸ਼ੋਰ ਦਾਸ ਜੀ ਨੂੰ ਕੇਉਂਝਰ ਦੇ ਪੋਲਿਟੀਕਲ ਏਜੰਟ ਦੇ ਪਦ ਉੱਤੇ ਨਿਯੁਕਤ ਕੀਤਾ ਸੀ। ਮਹਾਰਾਜਾ ਸਾਹਬ ਮਧੂਸੂਦਨ ਦਾਸ ਤੇ ਪੋਲਿਟੀਕਲ ਏਜੰਟ ਨੂੰ ਨਾਲ ਲੈ ਕੇ ਆਨੰਦਪੁਰ ਵਿਚ ਹਾਜ਼ਰ ਹੋਏ। ਮਹਾਰਾਜ ਦੇ ਪਹੁੰਚਣ ਦੇ ਦੂਜੇ ਦਿਨ (ਸੰਨ 1892 ਵਿਚ) ਪੋਲਿਟੀਕਲ ਏਜੰਟ ਦੇ ਸਾਹਮਣੇ, ਦਫ਼ਤਰ ਤੇ ਖ਼ਜ਼ਾਨੇ ਦਾ ਚਾਰਜ ਦੇ ਕੇ, ਆਨੰਦਪੁਰ ਤੋਂ ਅੱਧੀ ਰਾਤ ਵੇਲੇ ਨਿਕਲ ਆਇਆ ਸੀ।

ਆਨੰਦਪੁਰ ਵਿਚ ਸਾਰੇ ਮੇਰਾ ਆਦਰ ਕਰਦੇ ਸਨ। ਮਹਾਰਾਜ ਦੇ ਡਰ ਕਰਕੇ ਮੈਨੂੰ ਵਿਦਾਅ ਦੇਣ ਲਈ ਕੋਈ ਵੀ ਨਾ ਆਇਆ। ਪਰ ਦੂਰ ਪਿੰਡਾਂ ਤੋਂ ਆਏ ਲੋਕ, ਸੜਕ ਦੇ ਕਿਨਾਰੇ, ਹਨੇਰੀ ਰਾਤ ਵਿਚ ਮੇਰੇ ਇੰਤਜ਼ਾਰ ਵਿਚ ਥਾਂ-ਥਾਂ ਬੈਠੇ ਸਨ। ਮੇਰਾ ਹਾਥੀ ਜਦੋਂ ਪਹੁੰਚਦਾ ਲੋਕ ਸੜਕ ਉੱਤੇ ਆ ਜਾਂਦੇ, ਨਮਸਕਾਰ ਕਰਦੇ ਪਰ ਕੁਝ ਕਹਿੰਦੇ ਨਾ, ਸਿਰਫ਼ ਲੰਮਾ ਸਾਹ ਲੈ ਕੇ ਮੇਰੇ ਵਲ ਇਕਟਕ ਵੇਖਦੇ ਰਹਿੰਦੇ। ਉਸ ਵੇਲੇ ਦੀਆਂ ਘਟਨਾਵਾਂ ਮੇਰੇ ਮਨ ਵਿਚ ਅੱਜ ਵੀ ਸਾਕਾਰ ਹਨ। ਉਨ੍ਹਾਂ ਦਾ ਸਨੇਹ ਤੇ ਹਮਦਰਦੀ ਜੀਵਨ ਭਰ ਨਹੀਂ ਭੁੱਲਾਂਗਾ। ਦਸ਼ਪੱਲਾ ਛੱਡ ਕੇ ਆਉਣ ਵੇਲੇ ਵੀ ਮੈਨੂੰ ਕਈ ਲੋਕ ਵਿਦਾਅ ਕਰਨ ਹਨੇਰੀ ਰਾਤ ਵਿਚ ਮੇਰੇ ਪਿੱਛੇ-ਪਿੱਛੇ ਆਏ ਸਨ। ਆਨੰਦਪੁਰ ਦੀਆਂ ਗ਼ਰੀਬ ਵਿਧਵਾਵਾਂ ਉੱਤੇ 'ਚੁੱਲ੍ਹਾ ਕਰ' ਨਾਂ ਦਾ ਇਕ ਅਸੁਖਾਵਾਂ ਕਰ ਲਾਇਆ ਗਿਆ ਸੀ। ਬੜੀ ਚੇਸ਼ਟਾ ਤੇ ਪ੍ਰਾਰਥਨਾ ਨਾਲ ਮੈਂ ਉਸ ਨੂੰ ਹਟਾਇਆ ਸੀ। ਉਸ ਕਾਰਣ ਉਹ ਮੈਨੂੰ ਪਿਤਾ ਵਰਗਾ ਸਨਮਾਨ ਦੇਂਦੀਆਂ ਸਨ। ਕਦੀ-ਕਦੀ ਇਕੱਠੀਆਂ ਹੋ ਕੇ ਜੱਹਾਦ ਕਰ ਦੇਂਦੀਆਂ ਸਨ। ਆਖ਼ਰੀ ਰਾਤ ਨੂੰ ਕੇਉਂਝਰ ਦੀ ਸੀਮਾ ਉੱਤੇ ਸਥਿਤ ਵਸੰਤੀਆ ਪਿੰਡ ਵਿਚ ਮੈਨੂੰ ਉਤਾਰ ਕੇ ਰਾਜਾ ਦਾਂ ਹਾਥੀ ਵਾਪਸ ਚਲਾ ਗਿਆ। ਉਥੇ ਤਕ ਪਹੁੰਚਾ ਦੇਣ ਦਾ ਆਦੇਸ਼ ਦਿੱਤਾ ਸੀ, ਰਾਜਾ ਸਾਹਬ ਨੇ। ਵਸੰਤੀਆ ਪਿੰਡ ਦੇ ਪ੍ਰਧਾਨ ਗੌਰੀ ਮਈਕਾਫ਼ ਨੇ ਮੇਰੇ ਲਈ ਪਾਲਕੀ ਦਾ ਪ੍ਰਬੰਧ ਕੀਤਾ ਹੋਇਆ ਸੀ। ਇਹ ਕੰਮ ਉਨ੍ਹਾਂ ਲਈ ਕਾਫ਼ੀ ਸਾਹਸ ਵਾਲਾ ਸੀ। ਕੇਉਂਝਰ ਇਲਾਕੇ ਵਿਚ ਉਨ੍ਹਾਂ ਦਾ ਆਬਕਾਰੀ ਦਾ ਠੇਕਾ ਸੀ। ਇਸ ਲਈ ਮਾੜੀ ਘਟਨਾ ਹੋਣ ਦੀ ਸੰਭਾਵਨਾ ਸੀ। ਪਰ ਰਾਜਾ ਸਾਹਬ ਨੇ ਕੁਝ ਨਾ ਕੀਤਾ।

ਆਨੰਦਪੁਰ ਛੱਡਦੇ ਹੋਏ ਸਿਰਫ਼ ਦੋ ਗੱਲਾਂ ਲਈ ਮੈਨੂੰ ਕਸ਼ਟ ਹੋਇਆ ਸੀ। ਵੈਤਰਿਣੀ ਨਦੀ ਦੇ ਦੂਰਵਰਤੀ ਪਿੰਡਾਂ ਵਿਚ ਗਰਮੀਆਂ ਦੇ ਦਿਨਾਂ ਵਿਚ ਪਾਣੀ ਲਈ ਕਾਫ਼ੀ ਮੁਸ਼ਕਿਲ ਹੁੰਦੀ ਸੀ। ਸਰਦੀ ਦੇ ਦਿਨਾਂ ਵਿਚ ਮੈਂ ਪਿੰਡਾਂ ਦਾ ਦੌਰਾ ਕਰ ਕੇ ਪੁਰਾਣੇ ਤਲਾਬਾਂ ਨੂੰ ਸਾਫ ਕਰਵਾਇਆ ਸੀ। ਹੌਲੀ-ਹੌਲੀ ਕੇਉਂਝਰ ਦੇ ਸਾਰੇ ਤਲਾਬ਼ਾਂ ਦੀ ਸਫ਼ਾਈ ਤੇ ਖੁਦਾਈ ਕਰਵਾਉਣ ਦੀ ਇੱਛਾ ਸੀ। ਉਹ ਇੱਛਾ ਪੂਰੀ ਨਾ ਹੋਈ। ਦੂਸਰੀ ਗੱਲ ਮੇਰੀ ਬੜੀ ਇੱਛਾ ਸੀ, ਆਨੰਦਪੁਰ ਸਕੂਲ ਲਈ ਇਕ ਪੱਕੀ ਇਮਾਰਤ ਬਣਾਉਣ ਦੀ। ਕਾਫ਼ੀ ਪੈਸਿਆਂ ਦਾ ਜੁਗਾੜ ਵੀ ਕਰ ਲਿਆ ਸੀ, ਪਰ ਉਹ ਕੰਮ ਵੀ ਪੂਰਾ ਨਾ ਹੋ ਸਕਿਆ।

ਜਦੋਂ ਮੈਂ ਆਨੰਦਪੁਰ ਵਿਚ ਸੀ ਤਦ ਮੇਰੇ ਚਚੇਰੇ ਭਰਾ ਨਿਤਿਆਨੰਦ ਸੈਨਾਪਤੀ ਨੇ

ਪਤਨੀ ਨਾਲ ਤੀਰਥ-ਯਾਤਰਾ ਕੀਤੀ ਸੀ ਤੇ ਉਦੋਂ ਉਨ੍ਹਾਂ ਦਾ ਅਯੁਧਿਆ ਦੇ ਸਵਰਗਦਵਾਰ ਵਿਚ ਸੁਰਗਵਾਸ ਹੋਇਆ ਸੀ। ਉਨ੍ਹਾਂ ਦੀ ਵਿਧਵਾ ਪਤਨੀ ਘਰ ਵਾਪਸ ਆ ਗਈ। ਉਨ੍ਹਾਂ ਦੀ ਅਲਗ ਰਹਿਣ ਦੀ ਇੱਛਾ ਸੀ। ਸਾਡਾ ਸਾਂਝਾ ਪਰਿਵਾਰ ਹੁਣ ਤਿੰਨ ਪਰਿਵਾਰਾਂ ਵਿਚ ਵੰਡਿਆ ਗਿਆ। ਮੇਰੇ ਵੱਡੇ ਭਰਾ (ਤਾਏ ਦੇ ਮੁੰਡੇ) ਰਾਧਾਮੋਹਨ ਸੈਨਾਪਤੀ ਤੇ ਭਰਾ ਦੇ ਪੁੱਤਰ ਲਾਲ ਮੋਹਨ ਸੈਨਾਪਤੀ ਮੇਰੇ ਤੋਂ ਵੱਖਰੇ ਹੋ ਗਏ। ਸਾਡੀ ਸੰਪਤੀ ਵੀ ਵੰਡੀ ਗਈ। ਸਾਡੇ ਮਕਾਨ ਦਾ ਵੀ ਤਿੰਨ ਭਾਗਾਂ ਵਿਚ ਬਟਵਾਰਾ ਹੋ ਗਿਆ।

# 32. ਡੋਮਪੜਾ ਵਿਚ ਦੂਜੀ ਵਾਰ ਦੀਵਾਨੀ

ਸੰਨ 1894 ਦੇ ਪਹਿਲੇ ਅੱਧ ਵਿਚ ਡੋਮਪੜਾ ਦੇ ਮਹਾਰਾਜਾ ਬ੍ਰਜੇਂਦਰ ਕੁਮਾਰ ਮਾਨ ਸਿੰਘ ਭ੍ਰਮਰਵਰ ਰਾਏ ਜੀ ਤੋਂ ਤਾਰ ਮਿਲਣ 'ਤੇ ਸਟੀਮਰ ਤੇ ਚਾਂਦਬਾਲੀ ਹੋ ਕੇ ਕਟਕ ਪਹੁੰਚਿਆ। ਰਾਜਾ ਸਾਹਬ ਨੇ ਮੈਨੂੰ 120 ਰੁਪਏ ਮਹੀਨੇ ਦੀ ਤਨਖ਼ਾਹ ਤੇ ਦੀਵਾਨ ਦੇ ਪਦ ਉੱਤੇ ਨਿਯੁਕਤ ਕੀਤਾ ਸੀ। ਆਪ ਅੰਗ੍ਰੇਜ਼ੀ ਤੇ ਸੰਸਕ੍ਰਿਤ ਭਾਸ਼ਾ ਦੇ ਗਿਆਤਾ ਸਨ। ਪਰ, ਗੱਦੀਨਸ਼ੀਨ ਹੋਣ ਦੇ ਦਿਨ ਤੋਂ ਸਾਹਿਤ-ਚਰਚਾ ਛੱਡ ਕੇ ਸਿਰਫ ਡਾਕਟਰੀ ਚਰਚਾ ਵਿਚ ਹੀ ਲੱਗੇ ਰਹਿੰਦੇ ਸਨ। ਉਹ ਅਤਿਅੰਤ ਸਰਲ ਸੁਭਾਅ, ਨਿਰਮਲ ਚਰਿੱਤਰ ਵਾਲੇ ਵਿਅਕਤੀ ਸਨ, ਪਰ ਉਨ੍ਹਾਂ ਦਾ ਕੋਈ ਸੁਤੰਤਰ ਮਤ ਨਹੀਂ ਸੀ। ਹਮੇਸ਼ਾ ਦੂਜਿਆਂ ਦੀ ਰਾਏ ਉੱਤੇ ਚਲਦੇ ਤੇ ਇੰਨੇ ਆਲਸੀ ਕਿ ਰਾਜ ਦੀਆਂ ਸਮੱਸਿਆਵਾਂ ਉੱਤੇ ਵਿਚਾਰ ਤਕ ਨਾ ਕਰਦੇ ! ਰਾਜਧਾਨੀ ਵਿਚ ਰਹਿਣਾ ਚੰਗਾ ਨਹੀਂ ਸੀ ਲੱਗਦਾ, ਇਸ ਲਈ ਆਮ ਤੌਰ 'ਤੇ ਉਹ ਕਟਕ ਹੀ ਰਹਿੰਦੇ ਸਨ। ਇਸ ਨਾਲ ਖ਼ਰਚਾ ਵੀ ਜ਼ਿਆਦਾ ਹੁੰਦਾ ਸੀ। ਉਨ੍ਹਾਂ ਦੇ ਸਵਰਗਵਾਸੀ ਪਿਤਾ ਨੇ ਲੋੜ ਪੈਣ ਤੇ ਕਰੀਬ ਸੱਠ ਹਜ਼ਾਰ ਦਾ ਕਰਜ਼ਾ ਲਿਆ ਸੀ, ਪਰ ਉਨ੍ਹਾਂ ਨੇ ਆਪਣੀ ਜ਼ਿੰਦਗੀ ਵਿਚ ਹੀ ਕਰਜ਼ਾ ਚੁਕਾ ਦਿੱਤਾ ਸੀ। ਸਿਰਫ਼ ਕੁਝ ਹੀ ਬਾਕੀ ਸੀ। ਡੋਮਪੜਾ ਪਹੁੰਚ ਕੇ ਮੈਂ ਦੇਖਿਆ, ਰਾਜਾ ਸਾਹਬ ਦੇ ਕਾਰਣ ਪਿਤਰੀ ਕਰਜ਼ਾ ਵਧ ਕੇ ਪੰਝੀ ਹਜ਼ਾਰ ਤੱਕ ਪਹੁੰਚ ਚੁੱਕਾ ਹੈ।

ਮੇਰੇ ਪਹੁੰਚਣ ਦੇ ਕੁਝ ਮਹੀਨਿਆਂ ਬਾਅਦ ਹੀ ਰਾਜਾ ਸਾਹਬ ਦੀ ਵਿਧਵਾ ਮਾਤਾ ਪਰਲੋਕ ਸਿਧਾਰ ਗਈ। ਰਾਜਾ ਸਾਹਬ ਨੇ ਬੜੀ ਧੂਮਧਾਮ ਨਾਲ ਸਸਕਾਰ ਕੀਤਾ। ਮਾਤਾ-ਵਿਯੋਗ ਦੇ ਥੋੜ੍ਹੇ ਦਿਨਾਂ ਬਾਅਦ ਹੀ ਰਾਣੀ ਸਾਹਿਬਾ ਦਾ ਸੁਰਗਵਾਸ ਹੋ ਗਿਆ। ਰਾਜਮਾਤਾ ਦੇ ਦਿਹਾਂਤ ਦੇ ਕੁਝ ਮਹੀਨਿਆਂ ਬਾਅਦ ਉਨ੍ਹਾਂ ਦੀ ਮਾਤਾ ਅਰਥਾਤ ਰਾਜਾ ਸਾਹਬ ਦੀ ਨਾਨੀ ਟਿੱਕਾਲੀ ਅਧੀਸ਼ਵਰੀ ਰਾਧਿਕਾ ਪਾਟ ਮਹਾਦੇਈ ਦੀ ਪਰਲੋਕ-ਯਾਤਰਾ ਦੀ ਖ਼ਬਰ ਮਿਲੀ। ਰਾਧਿਕਾ ਮਹਾਦੇਵੀ ਹੋਰ ਦੋ ਕੁੜੀਆਂ ਨਾਲ ਪੁਰੀ ਆ ਕੇ ਸਵਰਗ ਸਿਧਾਰੀ ਸੀ। ਸਵਰਗਵਾਸੀ ਰਾਧਿਕਾ ਪਾਟ ਮਹਾਦੇਈ ਦੇ ਸਸਕਾਰ ਵਿਚ ਡੋਮਪੜਾ ਵਲੋਂ ਸ਼ਾਮਿਲ ਹੋਣ ਲਈ ਟਿੱਕਾਲੀ ਗਿਆ ਸੀ। ਉਥੇ ਮੈਨੂੰ ਛੇ ਮਹੀਨੇ ਰਹਿਣਾ ਪਿਆ ਤਾਂ ਇਕ ਅਧਿਆਪਕ ਰੱਖ ਕੇ ਤੇਲਗੂ ਸਿੱਖਣ ਲੱਗ ਪਿਆ।

ਰਾਣੀ ਸਾਹਿਬਾ ਦੀ ਮੌਤ ਵੇਲੇ ਮੈਨੂੰ ਹਿੰਦੂ ਜੋਤਿਸ਼ ਸ਼ਾਸਤਰ ਦੀ ਸਚਾਈ ਦੇ ਸੰਬੰਧ ਵਿੱਚ ਇਕ ਸਪਸ਼ਟ ਤੇ ਪੱਕਾ ਪ੍ਰਮਾਣ ਮਿਲਿਆ ਸੀ। ਰਾਣੀ ਸਾਹਿਬਾ ਗਰਭਵਤੀ ਸੀ। ਸਹੀ ਸਮੇਂ ਗਰਭ-ਪੀੜ ਹੋਣ ਲੱਗੀ। ਉਸ ਗਰਭ ਤੋਂ ਜਨਮ ਲੈਣ ਵਾਲੀ ਸੰਤਾਨ ਪੁੱਤਰ ਹੋਵੇਗਾ ਜਾਂ ਪੁੱਤਰੀ, ਜਾਣਨ ਲਈ ਤੇ ਜਨਮਪੱਤਰੀ ਬਣਾਉਣ ਲਈ ਖੋਰਧਾ ਤੋਂ

ਇਕ ਜੋਤਸ਼ੀ ਨੂੰ ਬੁਲਾਇਆ ਸੀ। ਉਹ ਜੋਤਿਸ਼-ਵਿਦਿਆ ਵਿਚ ਨਿਪੁੰਨ ਸਨ ਤੇ ਰਜਵਾੜਿਆਂ ਵਿਚ ਉਨ੍ਹਾਂ ਦੀ ਵਿਸ਼ੇਸ਼ ਪ੍ਰਸਿੱਧੀ ਸੀ। ਜੋਤਸ਼ੀ ਜੀ ਦੇ ਪਹੁੰਚਦੇ ਹੀ ਮੈਂ ਉਹੀ ਪ੍ਰਸ਼ਨ ਕੀਤਾ। ਉਹ ਮੇਰੇ ਸਾਹਮਣੇ ਬੈਠ ਕੇ, ਰਾਣੀ ਸਾਹਬਾ ਦੀ ਜਨਮਪੱਤਰੀ ਲੈ ਕੇ ਭੂਮੀ ਉੱਤੇ ਕੁਝ ਰੇਖਾਵਾਂ ਵਾਹੁਣ ਬਾਅਦ ਗਿਣਤੀ ਕਰਨ ਲੱਗੇ। ਮੈਂ ਸਾਹਮਣੇ ਬੈਠ ਕੇ ਦੇਖ ਰਿਹਾ ਸੀ। ਹੋਰ ਕੋਈ ਨਹੀਂ ਸੀ। ਗਿਣਤੀ ਸਮਾਪਤ ਕਰ ਕੇ ਉਦਾਸ ਮੁਖ ਨਾਲ ਚਾਕ ਨੂੰ ਰੱਖਦੇ ਹੋਏ ਉੱਤਰ ਦਿੱਤਾ —"ਮੌਤ ਹੈ, ਰਾਣੀ ਸਾਹਿਬਾ ਬਚੇਗੀ ਨਹੀਂ।" ਮੈਂ ਕਿਹਾ —ਵੈਸੇ ਤਾਂ ਕੋਈ ਪੀੜਾ ਨਹੀਂ ਹੈ, ਸੁਭਾਵਿਕ ਗਰਭ ਵੇਦਨਾ ਹੀ ਹੈ।" ਪਰ ਉਨ੍ਹਾਂ ਨੇ ਕਿਹਾ — ਤਾਂ ਕੀ ਹੋਇਆ ? ਅੱਠ-ਅੱਠ ਗ੍ਰਹਿ ਮਾਰੂ ਗ੍ਰਹਿਆਂ ਦੇ ਰੂਪ ਵਿਚ ਹਨ। ਸਿਰਫ ਇਕ ਹੀ ਗ੍ਰਹਿ ਕੀ ਉਨ੍ਹਾਂ ਦੀ ਰੱਖਿਆ ਕਰ ਸਕਦਾ ਹੈ ? ਜੋਤਸ਼ੀ ਜੀ ਵਿਦਾਅ ਲੈ ਕੇ ਆਪਣੇ ਡੇਰੇ ਨੂੰ ਚਲੇ ਗਏ। ਰਾਤ ਨੂੰ ਲਗਭਗ ਨੌਂ-ਦਸ ਵਜੇ ਮੈਂ ਫਿਰ ਉਨ੍ਹਾਂ ਤੋਂ ਪੁੱਛਿਆ —"ਹੁਣ ਕੀ ਸਥਿਤੀ ਹੈ ?" ਉਨ੍ਹਾਂ ਨੇ ਕਿਹਾ — ਅਜ ਰਾਤ ਦੇ ਅੰਤ ਤਕ ਮਾਰੂ ਗ੍ਰਹਿਆਂ ਦਾ ਪ੍ਰਭਾਵ ਹੈ।

ਕਿਸੇ ਤਰ੍ਹਾਂ ਰਾਤ ਬੀਤ ਜਾਏ ਤਾਂ ਰਾਣੀ ਸਾਹਿਬਾ ਬਚ ਜਾਏਗੀ — ਪਰ ਅਜਿਹਾ ਹੋਏਗਾ ਨਹੀਂ।" ਉਸ ਦਿਨ ਇਕ ਹੋਰ ਅਜੀਬ ਗੱਲ ਦੇਖੀ — ਸਵੇਰੇ ਤੋਂ ਇਕ ਗਿੱਦੜ ਜੰਗਲ 'ਚੋਂ ਨਿਕਲ ਕੇ ਬਾਹਰ ਆ ਜਾਂਦਾ ਤੇ ਸਿੰਘ ਦਵਾਰ ਦੇ ਕੋਲ ਉਪਰ ਦੇਖਦੇ ਹੋਏ ਜ਼ੋਰ-ਜ਼ੋਰ ਨਾਲ ਰੋਣ ਲੱਗਦਾ। ਸਿੰਘ ਦਵਾਰ ਤੋਂ ਭਜਾ ਦੇਣ ਤੇ ਅੰਬਾਂ ਦੇ ਬਾਗ਼ ਤਕ ਚਲਾ ਜਾਂਦਾ ਤੇ ਚੀਖਣ ਲੱਗਦਾ, ਉਥੋਂ ਭਜਾਉਣ 'ਤੇ ਫਿਰ ਸਿੰਘਦਵਾਰ ਕੋਲ ਪਹੁੰਚ ਜਾਂਦਾ। 'ਉਤਪਾਦ ਸਾਗਰ' ਨਾਮਕ ਇਕ ਗ੍ਰੰਥ ਵਿਚ ਇਸ ਨੂੰ ਇਕ ਭਿਆਨਕ ਅਮੰਗਲ-ਸੂਚਕ ਦੱਸਿਆ ਗਿਆ ਹੈ। ਰਾਤ ਦਾ ਆਖ਼ਰੀ ਪਹਿਰ — ਜੰਗਲੀ ਕੁੱਕੜਾ ਨੇ ਬਾਂਗ ਦੇਣੀ ਆਰੰਭ ਹੀ ਕੀਤੀ ਸੀ ਕਿ ਉੱਚੀ ਉੱਚੀ ਰੋਣ ਦੀਆਂ ਆਵਾਜ਼ਾਂ ਸੁਣ ਕੇ ਮੈਂ ਰਾਜ ਮਹਿਲ ਵਲ ਦੌੜਿਆ। ਜ਼ੱਚਾਘਰ ਦੀ ਮੁਹਾਠ ਤੋਂ ਬਾਹਰ ਰਹਿ ਕੇ ਅੰਦਰ ਝਾਕ ਕੇ ਦੇਖਿਆ — ਕਮਰਾ ਖ਼ੂਨ ਨਾਲ ਭਰਿਆ ਹੋਇਆ ਸੀ। ਰਾਣੀ ਸਾਹਿਬਾ ਦਾ ਆਖ਼ਰੀ ਸਮਾਂ ਆ ਗਿਆ ਸੀ। ਜੰਮੀ ਕੁੜੀ ਜੀਵਿਤ ਸੀ। ਦਸ-ਪੰਦਰਾਂ ਦਿਨ ਬਾਅਦ ਉਹ ਵੀ ਮਾਤਾ ਦੇ ਮਾਰਗ ਉੱਤੇ ਚਲੀ ਗਈ। ਦਾਈ ਵਲੋਂ ਨਾੜੂ-ਕੱਟਣ ਦੀ ਲਾਪਰਵਾਹੀ ਕਾਰਣ ਨਾੜੂ ਸੁੱਜ ਕੇ ਉਥੇ ਜ਼ਖ਼ਮ ਬਣ ਗਿਆ ਸੀ ਤੇ ਉਸੇ ਕਾਰਣ ਕੁੜੀ ਦੀ ਮੌਤ ਹੋ ਗਈ।

ਇਸ ਘਟਨਾ ਦੇ ਕਈ ਮਹੀਨਿਆਂ ਬਾਅਦ ਮੇਰੇ ਜੀਵਨ ਵਿਚ ਇਕ ਅਤਿਅੰਤ ਦਰਦਨਾਕ ਘਟਨਾ ਵਾਪਰੀ। ਜੋਤਸ਼ੀਆਂ ਨੇ ਗਣਨਾ ਕਰ ਕੇ ਦੱਸਿਆ ਕਿ ਮੇਰੀ ਪਤਨੀ ਕ੍ਰਿਸ਼ਣਾ ਕੁਮਾਰੀ ਦੀ ਜਨਮਪੱਤਰੀ ਵਿਚ ਮੌਤ ਬਲਵਾਨ ਹੋ ਕੇ ਕੇਂਦਰੀਭੂਤ ਹੈ, ਇਸ ਲਈ ਉਮਰ ਸਿਰਫ ਚੌਤੀ ਸਾਲ ਦੀ ਹੈ। ਅਸਲ ਵਿਚ ਉਨ੍ਹਾਂ ਦੀ ਚੌਤੀ ਸਾਲ ਦੀ ਉਮਰ ਵਿਚ ਪੇਟ ਦਾ ਰੋਗ ਆਰੰਭ ਹੋਇਆ। ਅਨੇਕ ਇਲਾਜਾਂ ਦੇ ਬਾਵਜੂਦ ਕੋਈ ਲਾਭ ਨਾ ਹੋਇਆ। ਅਖ਼ੀਰ ਵਿਚ ਉਨ੍ਹਾਂ ਨੇ ਬਿਸਤਰ ਮੱਲ ਲਿਆ। ਸੰਨ '1894 ਈਸਵੀ ਸੰਮਤ 1816 ਦੀ ਭਾਦਰ ਸ਼ੁਕਲਾ ਦਸਮੀ ਦੇ ਦਿਨ ਦੁਪਹਿਰੇ ਚਾਰ ਵਜੇ ਸਭ ਸਮਾਪਤ ਹੋ ਗਿਆ।

ਮੇਰੇ ਬਚਪਨ ਵਿਚ ਮੇਰੇ ਮਾਤਾ-ਪਿਤਾ ਤੁਰ ਗਏ ਸਨ। ਮੇਰੀ ਜੀਵਨਧਾਰਿਣੀ, ਰੱਖਿਅਕ ਠਾਕੁਰ ਮਾਂ ਚਲੀ ਗਈ ਸੀ। ਮੇਰੇ ਪਰਿਵਾਰ ਵਾਲਿਆਂ ਤੇ ਸਕੇ ਸੰਬੰਧੀਆਂ ਨੂੰ ਮੇਰੇ ਪ੍ਰਤੀ ਕੋਈ ਹਮਦਰਦੀ ਨਹੀਂ ਸੀ। ਮੇਰੇ ਦੂਜੇ ਵਿਆਹ ਵੇਲੇ ਮੇਰੀ ਉਮਰ ਤੀਹ ਸਾਲ ਦੀ ਤੇ ਕ੍ਰਿਸ਼ਣਾਕੁਮਾਰੀ ਦੀ ਬਾਰ੍ਹਾਂ ਸਾਲ ਦੀ ਸੀ। ਉਸ ਛੋਟੀ ਉਮਰ ਤੋਂ ਉਹ ਤਨ-ਮਨ ਤੋਂ ਮੇਰੀ ਮੰਗਲ-ਕਾਮਨਾ ਤੇ ਮੰਗਲ ਸਾਧਨਾ ਕਰਦੀ ਆ ਰਹੀ ਸੀ। ਉਨ੍ਹਾਂ ਦੀ ਪਵਿੱਤਰ ਯਾਦ ਅਜੇ ਵੀ ਮੇਰੇ ਹਿਰਦੇ ਵਿਚ ਸਜੀਵ ਹੈ। ਅੱਜ ਤੋਂ ਚੌਵ੍ਹੀ ਸਾਲ ਪਹਿਲਾਂ ਮੇਰੀ ਪਤਨੀ ਮੈਥੋਂ ਵਿਛੜੀ ਸੀ। ਹੁਣ ਲੱਗ ਰਿਹਾ ਹੈ ਕਿ ਮੇਰਾ ਹਿਰਦਾ ਸੁੰਨੇਪਨ ਨਾਲ ਭਰਿਆ ਹੋਇਆ ਹੈ। ਮਨੋਵੇਦਨਾ ਜਤਾਉਣ ਲਈ ਇਸ ਜਗਤ ਵਿਚ ਮੇਰਾ ਕੋਈ ਵੀ ਨਹੀਂ ਹੈ। ਹਿਰਦਾ ਵੇਦਨਾਮਈ ਹੋ ਗਿਆ ਤੇ ਮੈਂ ਬਗ਼ੀਚੇ ਵਿਚ ਬਣੀ ਉਨ੍ਹਾਂ ਦੀ ਸਮਾਧੀ ਕੋਲ ਬੈਠ ਜਾਂਦਾ ਹਾਂ ਤੇ ਉਸੇ ਤੋਂ ਮੈਨੂੰ ਦਿਲਾਸਾ ਮਿਲਦਾ ਹੈ।

ਮੈਂ ਕਵਿਤਾ ਲਿਖਦਾ ਹਾਂ, ਉਸਦਾ ਮੁੱਖ ਕਾਰਣ ਹੈ — ਮੇਰੀ ਪਤਨੀ। ਉਹ ਮੇਰੀ ਕਵਿਤਾ ਬੜੇ ਚਾਅ ਨਾਲ ਸੁਣਦੀ ਸੀ। ਪਹਿਲਾਂ ਮੈਂ ਉਨ੍ਹਾਂ ਦੇ ਮਨੋਰੰਜਨ ਲਈ ਕਵਿਤਾ ਲਿਖਦਾ ਸੀ। ਉਹਨਾਂ ਦੀ ਮੌਤ ਤੋਂ ਬਾਅਦ ਮਨ ਦੀ ਵਿਆਕੁਲਤਾ ਦੂਰ ਕਰਨ ਲਈ ਕਵਿਤਾ ਲਿਖਦਾ ਹਾਂ। ਮੇਰੀਆਂ ਜ਼ਿਆਦਾਤਰ ਕਵਿਤਾਵਾਂ ਕਰੁਣਾ, ਪੀੜਾ, ਬਿਪਤਾ ਤੇ ਮਾਨਸਿਕ ਅਸਥਿਰਤਾ ਵੇਲੇ ਲਿਖੀਆਂ ਗਈਆਂ ਹਨ। ਰੋਜ਼ ਇਸ਼ਨਾਨ ਕਰਕੇ ਕ੍ਰਿਸ਼ਣਾਕੁਮਾਰੀ ਮੇਰੇ ਦੁਆਰਾ ਰਚਿਤ ਮਹਾਭਾਰਤ ਦਾ ਆਦਿ ਪਰਵ ਦਾ ਤੇ ਰਾਮਾਇਣ ਦੇ ਕੁਝ ਅੰਸ਼ਾਂ ਦਾ ਪਾਠ ਕਰਦੀ ਹੁੰਦੀ ਸੀ।

ਮੇਰੀ ਪਤਨੀ ਦੀ ਮੌਤ ਸਮੇਂ ਮੇਰੇ ਪਹਿਲੇ ਪੁੱਤਰ ਦੀ ਉਮਰ ਤੇਰਾਂ ਸਾਲ ਦੀ ਸੀ ਤੇ ਕੁੜੀ ਦੀ ਗਿਆਰਾਂ ਸਾਲ ਦੀ। ਬਾਲੇਸ਼ਵਰ ਵਿਚ ਵਿਪੱਖੀਆਂ ਦੇ ਕੋਲ ਉਨ੍ਹਾਂ ਨੂੰ ਛੱਡ ਆਉਣ ਦਾ ਸਾਹਸ ਨਾ ਹੋਇਆ। ਉਨ੍ਹਾਂ ਨੂੰ ਜੇ ਆਪਣੇ ਨਾਲ ਡੋਮਪੜਾ ਲੈ ਜਾਂਦਾ ਤਾਂ ਉਨ੍ਹਾਂ ਨੂੰ ਪੜ੍ਹਾਈ ਦੀ ਕੋਈ ਸਹੂਲਤ ਨਾ ਹੁੰਦੀ। ਇਸ ਲਈ ਉਨ੍ਹਾਂ ਨੂੰ ਕਟਕ ਵਿਚ ਰੱਖਣ ਦੀ ਸੋਚ ਕੇ ਸਟੀਮਰ ਰਾਹੀਂ ਚਾਂਦਬਾਲੀ ਤੋਂ ਕਟਕ ਆਇਆ। ਮੇਰੇ ਪਰਮ ਸੁਹਿਰਦ, ਪਰਮ ਧਾਰਮਿਕ ਮਧੂਸੂਦਨ ਰਾਉ ਨੇ ਦੋਨਾਂ ਬੱਚਿਆਂ ਨੂੰ ਆਪਣੇ ਕੋਲ ਰੱਖਣ ਦੀ ਇੱਛਾ ਪ੍ਰਗਟ ਕੀਤੀ। ਉਸ ਵੇਲੇ ਮਧੂ ਬਾਬੂ ਕਟਕ ਨਾਰਮਲ ਸਕੂਲ ਦੇ ਸੁਪਰਿੰਟੈਂਡੈਂਟ ਸਨ। ਸਕੂਲ ਦੇ ਅਹਾਤੇ ਵਿਚ ਉਨ੍ਹਾਂ ਦਾ ਸਰਕਾਰੀ ਮਕਾਨ ਸੀ। ਬੱਚਿਆਂ ਦੇ ਖ਼ਰਚੇ ਲਈ ਮਾਸਿਕ ਪੈਂਤੀ ਰੁਪਏ ਦੇ ਹਿਸਾਬ ਨਾਲ ਤਿੰਨ ਮਹੀਨਿਆਂ ਲਈ ਸੌ ਰੁਪਏ ਉਨ੍ਹਾਂ ਦੇ ਹੱਥਾਂ ਵਿਚ ਦੇ ਕੇ ਮੈਂ ਡੋਮਪੜਾ ਚਲਾ ਆਇਆ। ਬੱਚੇ ਮਧੂ ਬਾਬੂ ਦੇ ਘਰ ਇਕ ਸਾਲ ਰਹੇ। ਬਾਅਦ ਵਿਚ ਇਕ ਸੁਤੰਤਰ ਬੰਗਲਾ ਲੈ ਕੇ ਉਨ੍ਹਾਂ ਦੇ ਰਹਿਣ ਦਾ ਪ੍ਰਬੰਧ ਕਰ ਦਿੱਤਾ।

ਡੋਮਪੜਾ ਦੀ ਮਹਾਰਾਣੀ ਸਾਹਿਬਾ ਦੀ ਅੰਤਿਮ ਕ੍ਰਿਆ ਦੇ ਥੋੜ੍ਹੇ ਦਿਨ ਬਾਅਦ ਰਾਜਾ ਸਾਹਬ ਦੇ ਵਿਆਹ ਦਾ ਪ੍ਰਸਤਾਵ ਲੈ ਕੇ ਕਈ ਥਾਵਾਂ ਤੋਂ ਪੱਤਰ ਆਉਣ ਲੱਗ ਪਏ। ਸਵਰਗਵਾਸੀ ਰਾਣੀ ਪਾਰਿਕੁਦ ਰਾਜ ਕੰਨਿਆ ਸੀ। ਉਨ੍ਹਾਂ ਦੀ ਇਕ ਛੋਟੀ ਭੈਣ ਸੀ। ਉਨ੍ਹਾਂ ਦੇ ਨਾਲ ਵਿਆਹ ਦਾ ਪ੍ਰਸਤਾਵ ਲੈ ਕੇ ਰਾਜਾ ਸਾਹਬ ਤੇ ਮੇਰੇ ਨਾਂ ਪੱਤਰ ਲੈ ਕੇ ਇਕ ਪ੍ਰਤੀਨਿਧ ਪਹੁੰਚਿਆ। ਕੁਝ ਦਿਨ ਬਾਅਦ ਖੱਲੀਕੋਟ ਤੋਂ ਵੀ ਵਿਚੋਲਾ

ਪਹੁੰਚਿਆ । ਖੱਲੀਕੋਟ ਦੇ ਮਹਾਰਾਜੇ ਦੀ ਇਕ ਅਣਵਿਆਹੀ ਭੈਣ ਸੀ । ਡੋਮਪੜਾ ਦੇ ਰਾਜਾ ਸਾਹਬ ਦੀ ਇੱਛਾ ਸੀ ਕਿ ਆਪਣੇ ਪਰਿਵਾਰ ਦਾ ਅਰਥਾਤ ਭਰਾਵਾਂ ਦੇ ਪੁੱਤਰਾਂ ਦਾ ਸੰਬੰਧ ਉਸ ਘਰਾਣੇ ਨਾਲ ਹੋਵੇ, ਕਿਉਂਕਿ ਬੰਸ ਤੋਂ ਕੁੱਲ ਮਰਯਾਦਾ ਵਿਚ ਖੱਲੀਕੋਟ ਸ੍ਰੇਸ਼ਟ ਸੀ । 'ਬਾਂਧਵ: ਕੁਲ ਮਿਛੰਤੀ' । ਮੈਂ ਖੱਲੀਕੋਟ ਜਾਂ ਕੇ ਇਕ ਤਰ੍ਹਾਂ ਨਾਲ ਰਿਸ਼ਤਾ ਪੱਕਾ ਕਰ ਆਇਆ । ਮੈਂ ਕਟਕ ਵਿਚ ਸੀ । ਇਕ ਦਿਨ ਸਵੇਰੇ ਕਨਿਕਾ ਦੇ ਮੈਨੇਜਰ ਸਾਬਕ਼ਾ ਰਾਜਾ ਸਾਹਬ ਸ੍ਰੀ ਨਰੀਪਿੰਦਰ ਨਾਰਾਇਣ ਭੰਜਦੇਵ ਨੂੰ ਨਾਲ ਲੈ ਕੇ ਹਾਜ਼ਰ ਹੋਏ । ਇਸ ਘਟਨਾ ਦੇ ਦੋ ਦਿਨ ਬਾਅਦ ਮੈਨੇਜਰ ਬਾਬੂ ਆਏ ਤੇ ਮੈਨੂੰ ਕਟਕ-ਸਥਿਤ ਕਨਿਕਾ-ਆਵਾਸ ਲੈ ਗਏ । ਕਨਿਕਾ ਦੀ ਬੁੱਢੀ ਰਾਣੀ ਮਾਂ ਨੇ ਕਿਹਾ ਕਿ ਮੈਂ ਉਨ੍ਹਾਂ ਦੀ ਕੰਨਿਆ ਨਾਲ ਡੋਮਪੜਾ ਦੇ ਰਾਜਾ ਦਾ ਰਿਸ਼ਤਾ ਪੱਕਾ ਕਰਵਾ ਦੇਵਾਂ ਤੇ ਉਹ ਮੈਨੂੰ ਖ਼ੁਸ਼ ਕਰ ਦੇਵੇਗੀ । ਮੈਂ ਕਿਹਾ —"ਇਹ ਕੰਮ ਕਰ ਸਕਿਆ ਤਾਂ ਮੈਨੂੰ ਵੀ ਖ਼ੁਸ਼ੀ ਹੋਵੇਗੀ ।" ਬਾਅਦ ਵਿਚ ਮੈਨੂੰ ਮੈਨੇਜਰ ਵੀ ਮਿਲੇ ਸਨ । ਉਨ੍ਹਾਂ ਨੇ ਦੱਸਿਆ ਕਿ — "ਰਾਜਾ ਸਾਹਬ ਉੱਤੇ ਕਰੀਬ ਪੰਝੀ ਹਜ਼ਾਰ ਦਾ ਕਰਜ਼ਾ ਹੈ, ਕਨਿਕਾ ਨਾਲ ਸੰਬੰਧ ਹੋ ਜਾਵੇ ਤਾਂ ਉਹ ਸਾਰਾ ਕਰਜ਼ਾ ਚੁਕਾ ਦੇਣਗੇ ।" ਕਨਿਕਾ ਵਾਲੀ ਗੱਲ ਮੈਂ ਰਾਜਾ ਸਾਹਬ ਨੂੰ ਕਹੀ । ਜਵਾਬ ਮਿਲਿਆ —"ਤੁਸੀਂ ਜੋ ਪ੍ਰਬੰਧ ਕਰੋਗੇ, ਉਸ ਵਿਚ ਮੈਨੂੰ ਕੋਈ ਇਤਰਾਜ਼ ਨਹੀਂ ਹੈ ।" ਕਨਿਕਾ ਦੇ ਇਸ ਰਿਸ਼ਤੇ ਦੇ ਬਾਰੇ ਵਿਚ ਸੁਣ ਕੇ ਡੋਮਪੜਾ ਦੇ ਰਾਜ-ਪਰਿਵਾਰ ਦੇ ਹੋਰ ਲੋਕ ਉਤੇਜਿਤ ਹੋ ਗਏ । ਉਨ੍ਹਾਂ ਨੂੰ ਖ਼ਬਰ ਮਿਲੀ ਸੀ ਕਿ ਕਨਿਕਾ—ਕੰਨਿਆ ਰਾਜਵੰਸ਼ ਦੀ ਨਹੀਂ ਹੈ — ਪੁਰੀ ਜ਼ਿਲ੍ਹੇ ਦੇ ਕਿਸੇ ਅਣਜਾਣ ਖੰਡਾਇਤ ਦੀ ਬੰਸ 'ਚੋਂ ਹੈ ਤੇ ਕਨਿਕਾ ਦੀ ਮਾਨਯੋਗ ਮਹਾਰਾਣੀ ਸਾਹਿਬਾ ਦੀ ਪਾਲੀ ਹੋਈ ਕੰਨਿਆ ਹੈ । ਡੋਮਪੜਾ ਦੇ ਮਹਾਰਾਜ ਖੱਤਰੀ ਸਨ, ਇਸ ਲਈ ਇਸ ਰਿਸ਼ਤੇ ਦੇ ਕਾਰਣ ਡੋਮਪੜਾ ਦੇ ਰਾਜਾ ਸਾਹਬ ਦੀ ਬੰਸ ਮਰਯਾਦਾ ਦੀ ਹਾਨੀ ਹੋਣ ਦਾ ਡਰ ਲੱਗ ਰਿਹਾ ਸੀ । ਮੈਂ ਸਾਰੇ ਇਤਰਾਜ਼ਾਂ ਨੂੰ ਲਾਂਭੇ ਕਰ ਕੇ ਰਿਸ਼ਤਾ ਪੱਕਾ ਕਰ ਦਿੱਤਾ ।

ਵਿਆਹ ਦੇ ਇਕ ਦਿਨ ਪਹਿਲਾਂ ਸਵੇਰੇ ਰਾਜਾ ਸਾਹਬ ਡੋਮਪੜਾ ਰਾਜ ਪ੍ਰਸਾਦ ਵਿਚ ਨਾਂਦੀ ਮੁਖਿ ਸ਼ਰਾਧ ਆਦਿ ਕਰ ਕੇ ਭਗਿਪੁਰ ਬਾਗ਼ ਵਿਚ ਠਹਿਰੇ । ਵਿਆਹ ਦੇ ਦਿਨ ਦੁਪਹਿਰ ਤੋਂ ਬਾਅਦ ਬਰਾਤ ਕਟਕ ਤੋਂ ਦੋ ਕੋਹ ਦੀ ਦੂਰੀ ਉੱਤੇ ਸਥਿਤ ਗੋੜੀਸਾਹਿ ਪਿੰਡ ਤਕ ਪਹੁੰਚੀ ਹੀ ਸੀ ਕਿ ਤੂਫ਼ਾਨ ਤੋਂ ਬਾਅਦ ਵਰਖ਼ਾ ਸ਼ੁਰੂ ਹੋ ਗਈ । ਕਾਠਯੋਡਿ ਨਦੀ ਦੇ ਤੱਟ ਉੱਤੇ ਅਸੀਂ ਸਾਰੇ ਪਹੁੰਚੇ ਹੀ ਸੀ ਕਿ ਬਹੁਤ ਤੇਜ਼ ਵਰਖਾ ਹੋਣ ਲੱਗ ਪਈ । ਵਾਜਾ, ਰੌਸ਼ਨੀ ਸਜਾਵਟ ਆਦਿ ਸਭ ਤਿੱਤਰ-ਬਿਤਰ ਹੋ ਗਿਆ । ਰਾਜਾ ਜਿਸ ਪਾਲਕੀ ਵਿਚ ਸਨ, ਤੂਫ਼ਾਨ ਨਾਲ ਉਹ ਟੁੱਟ ਕੇ ਡਿੱਗ ਪਈ । ਉਸ ਤੋਂ ਬਾਅਦ ਰਾਜਾ ਸਾਹਬ ਇਕ ਸਾਧਾਰਣ ਪਾਲਕੀ ਵਿਚ ਸਵਾਰ ਹੋ ਕੇ ਚਲੇ । ਕਾਠਯੋਡਿ ਦੇ ਉੱਤਰੀ ਤੱਟ ਉੱਤੇ ਪਹੁੰਚਦੇ ਹੀ ਤੂਫ਼ਾਨ ਤੇ ਵਰਖਾ ਬੰਦ ਹੋ ਗਈ । ਬਰਾਤ ਜਿਵੇਂ ਕਿਵੇਂ ਕਨਿਕਾ ਰਾਜ ਮਹਿਲ ਤਕ ਪਹੁੰਚੀ । ਵਿਆਹ ਦਾ ਮੰਗਲ ਕੰਮ ਆਰੰਭ ਹੋ ਗਿਆ । ਵਿਆਹ-ਕਾਰਜ ਸੰਪਨ ਹੋ ਜਾਣ ਤੋਂ ਬਾਅਦ ਕਨਿਕਾ ਦੇ ਮੈਨੇਜਰ ਨੇ ਰਾਜਾ ਸਾਹਬ ਦਾ ਸਾਰਾ ਕਰਜ਼ਾ ਚੁਕਾ ਦੇਣ ਦਾ ਵਾਅਦਾ ਕੀਤਾ । ਮੈਂ ਡੋਮਪੜਾ ਤੋਂ ਨੌਕਰੀ ਛੱਡ ਕੇ ਆ ਗਿਆ, ਤਾਂ ਪਤਾ ਲੱਗਾ ਕਿ ਮੈਨੇਜਰ ਨੇ ਵਾਅਦਾ ਪੂਰਾ ਨਹੀਂ ਸੀ ਕੀਤਾ ਤੇ ਸਾਹੂਕਾਰਾਂ ਨੂੰ ਕਰਜ਼ੇ

ਦੇ ਹਿਸਾਬ ਤੋਂ ਕਾਫ਼ੀ ਘੱਟ ਰਕਮ ਦਿੱਤੀ ਗਈ ਸੀ।

ਉਸ ਵੇਲੇ ਮੇਰੇ ਖੱਬੀ ਬਾਂਹ ਦੇ ਮੁੱਢ ਵਿਚ ਇਕ ਫੋੜਾ ਨਿਕਲਿਆ। ਉਸ ਦਾ ਇਕ ਅਨਾੜੀ ਡਾਕਟਰ ਨੇ ਆਪਰੇਸ਼ਨ ਕੀਤਾ ਤਾਂ ਉਸ ਦੀ ਪੀੜ ਨਾਲ ਮੈਨੂੰ ਬੁਖ਼ਾਰ ਹੋ ਗਿਆ। ਮੈਂ ਬਿਸਤਰ ਤੇ ਪੈ ਗਿਆ। ਆਪਰੇਸ਼ਨ ਨਾਲ ਹੋਏ ਜ਼ਖ਼ਮ ਨੇ ਭਿਆਨਕ ਰੂਪ ਧਾਰਣ ਕਰ ਲਿਆ। ਜ਼ਖ਼ਮ ਦਾ ਮੂੰਹ ਕਾਫ਼ੀ ਛੋਟਾ ਸੀ, ਪਰ ਅੰਦਰੋਂ ਸੁੱਜ ਕੇ ਬਾਂਹ ਦੇ ਮੁੱਢ ਤੋਂ ਕੂਹਣੀ ਤਕ ਪੀਕ ਭਰ ਗਈ। ਆਯੁਰਵੇਦਿਕ, ਹੋਮਿਉਪੈਥੀ, ਤੇ ਐਲੋਪੈਥੀ ਦਵਾਈਆਂ ਬੇਕਾਰ ਸਾਬਿਤ ਹੋਈਆਂ। ਡਾਕਟਰਾਂ ਦੇ ਮੈਨੂੰ ਛੱਡ ਕੇ ਚਲੇ ਜਾਣ ਤੋਂ ਬਾਅਦ ਦੂਜੇ ਦਿਨ ਡੋਮਪੜਾ ਦੇ ਰਾਜ-ਪਰਿਵਾਰ ਦੇ ਇਕ ਮਿੱਤਰ ਮੈਨੂੰ ਵੇਖਣ ਆਏ। ਉਨ੍ਹਾਂ ਦੀ ਸਲਾਹ ਨਾਲ ਪਦਮ ਤੇ ਪਲਾਸ ਦੇ ਪੱਤੇ ਉੱਤੇ ਘਿਉ ਲਾ ਕੇ ਉਸ ਨੂੰ ਗਰਮ ਕਰ ਕੇ ਜ਼ਖ਼ਮ ਉੱਤੇ ਬੰਨ੍ਹ ਦਿੱਤਾ। ਛੇ ਦਿਨ ਤਕ ਲਗਾਤਾਰ ਉਸ ਤਰ੍ਹਾਂ ਕਰਨ ਤੋਂ ਬਾਅਦ ਦੇਖਿਆ, ਜ਼ਖ਼ਮ ਪੂਰੀ ਤਰ੍ਹਾਂ ਸੁੱਕ ਗਿਆ ਹੈ। ਮੁਸੀਬਤ ਤੋਂ ਮੈਨੂੰ ਛੁਟਕਾਰਾ ਮਿਲਿਆ ਤੇ ਮੇਰੀ ਜਾਨ ਬਚੀ।

ਮੇਰੀ ਪੀੜ ਦੇ ਸਮੇਂ ਰਾਜਾ ਸਾਹਬ ਨੇ ਕਨਿਕਾ ਦੇ ਮੈਨੇਜਰ ਦੀ ਸਲਾਹ ਅਨੁਸਾਰ ਤੇ ਕਨਿਕਾ-ਕੰਨਿਆ ਤੇ ਡੋਮਪੜਾ ਦੀ ਰਾਣੀ ਸਾਹਿਬਾ ਦੇ ਜ਼ੋਰ ਦੇਣ 'ਤੇ ਮੈਨੂੰ ਪਦ ਤੋਂ ਹਟਾ ਦਿੱਤਾ। ਮੈਂ ਪਹਿਲਾਂ ਹੀ ਕਿਹਾ ਹੈ ਕਿ ਰਾਜਾ ਸਾਹਬ ਕਮਜ਼ੋਰ ਮਨ ਦੇ ਆਦਮੀ ਸਨ। ਲੋਕਾਂ ਨੇ ਜਦੋਂ ਉਨ੍ਹਾਂ ਨੂੰ ਸਮਝਾਇਆ ਕਿ ਮੇਰੇ ਦੋਸ਼ ਕਾਰਣ ਉਨ੍ਹਾਂ ਉੱਤੇ ਕਰਜ਼ਾ ਚੜ੍ਹਿਆ ਹੈ, ਤਾਂ ਉਨ੍ਹਾਂ ਨੇ ਮੈਨੂੰ ਪਦ ਤੋਂ ਹਟਾ ਦਿੱਤਾ। ਪਰ ਅਸਲ ਵਿਚ ਦੋਸ਼ ਮੇਰਾ ਨਹੀਂ, ਦੋਸ਼ ਰਾਜਾ ਸਾਹਬ ਦਾ ਸੀ। ਰਾਜਾ ਸਾਹਬ ਦੇ ਵਿਆਹ ਤੋਂ ਪਹਿਲਾਂ ਤਿੰਨ ਵਰ੍ਹਿਆਂ ਵਿਚ ਰੋਜ਼ਾਨਾ ਦੇ ਖ਼ਰਚਿਆਂ ਤੋਂ ਇਲਾਵਾ ਵਿਸ਼ੇਸ਼ ਮੌਕਿਆਂ ਉੱਤੇ ਕੀਤਾ ਗਿਆ ਖ਼ਰਚ ਇਸ ਪ੍ਰਕਾਰ ਸੀ :

| | |
|---|---|
| ਰਾਜਮਾਤ੍ਹਾ ਦੀ ਅੰਤਿਮ ਕ੍ਰਿਆ 'ਤੇ | 9,500/- |
| ਰਾਣੀ ਸਾਹਿਬਾ ਦੀ ਅੰਤਿਮ ਕ੍ਰਿਆ 'ਤੇ | 3,500/- |
| ਰਾਜ ਮਹਿਲ ਬਣਵਾਉਣ 'ਤੇ | 5,000/- |
| ਪ੍ਰਬੰਧ ਕਰਨ 'ਤੇ | 3,000/- |
| ਰਾਜਮਾਤਾਮਹੀ ਰਾਧਿਕਾ ਪਾਟ ਮਹਾਦੇਈ ਦੇ ਕ੍ਰਿਆ ਕਰਮ 'ਤੇ | 500/- |
| ਕੁੱਲ | 21,500/- |

ਇਸ ਇੱਕੀ ਹਜ਼ਾਰ ਪੰਜ ਸੌ ਰੁਪਏ ਦੇ ਖ਼ਰਚਿਆਂ ਲਈ ਇਕ ਵੀ ਰੁਪਏ ਦਾ ਕਰਜ਼ਾ ਨਹੀਂ ਲਿਆ ਗਿਆ ਸੀ। ਜੋ ਵੀ ਹੋਵੇ, ਸਾਰੀਆਂ ਮੁਸ਼ਕਿਲਾਂ ਬਾਰੇ ਜਾਣੂ ਕਰ ਕੇ ਮੈਂ ਜੋ ਕਨਿਕਾ-ਕੰਨਿਆ ਦੇ ਨਾਲ ਸੰਬੰਧ ਸਥਾਪਿਤ ਕਰਵਾਇਆ ਸੀ, ਉਸਦਾ ਸਹੀ ਪੁਰਸਕਾਰ ਮੈਨੂੰ ਮਿਲਿਆ, ਜਿਸਦਾ ਕਰਮਫਲ ਮੈਨੂੰ ਭੋਗਣਾ ਹੀ ਪਵੇਗਾ।

ਪਹਿਲੇ ਰਾਜਾ ਸਾਹਬ ਦੇ ਸਮੇਂ ਮੈਂ ਜੋ ਪ੍ਰਬੰਧ ਕਰਵਾਇਆ ਸੀ, ਉਦੋਂ ਤੋਂ ਹੁਣ ਤਕ ਹੋਰ ਬਹੁਤ ਸਾਰੀ ਬੀਆਬਾਨ ਜ਼ਮੀਨ ਆਬਾਦ ਹੋ ਚੁੱਕੀ ਸੀ ਜਿਸ ਨਾਲ ਰਾਜ ਸਰਕਾਰ

ਨੂੰ ਕੋਈ ਆਮਦਨੀ ਨਹੀਂ ਹੁੰਦੀ ਸੀ। ਮੈਂ ਉਨ੍ਹਾਂ ਜ਼ਮੀਨਾਂ ਦੀ ਮਾਪ-ਜੋਖ ਲਈ ਕਰਮਚਾਰੀਆਂ ਨੂੰ ਨਿਯੁਕਤ ਕੀਤਾ ਸੀ। ਮੇਰੇ ਇਸ ਦੁਬਾਰਾ ਬੰਦੋਬਸਤ ਦੇ ਕਾਰਣ ਡੋਮਪੜਾ ਦੇ ਰਾਜੱਸਵ ਵਿਚ ਸਾਲਾਨਾ ਤਿੰਨ ਹਜ਼ਾਰ ਦਾ ਵਾਧਾ ਹੋਇਆ ਸੀ। ਡੋਮਪੜਾ ਵਿਚ ਕੋਈ ਪਰਦੇਸੀ ਭੱਦਰ ਵਿਅਕਤੀ ਪਹੁੰਚੇ ਤਾਂ ਉਨ੍ਹਾਂ ਦੇ ਰਹਿਣ ਲਈ ਕੋਈ ਉਚਿਤ ਮਕਾਨ ਨਹੀਂ ਸੀ, ਨਾ ਹੀ ਨੇੜੇ ਪਾਣੀ ਦਾ ਕੋਈ ਪ੍ਰਬੰਧ ਸੀ। ਉਸੇ ਕਮੀ ਨੂੰ ਦੂਰ ਕਰਨ ਲਈ ਸਿੰਘਦਵਾਰ ਦੇ ਸਾਹਮਣੇ ਇਕ ਬੰਗਲਾ ਬਣਵਾਇਆ ਸੀ, ਖੂਹ ਖੁਦਵਾ ਕੇ ਪੱਥਰ ਲਗਵਾਏ ਸਨ। ਲੋਕ ਹੁਣ ਵੀ ਉਸ ਬੰਗਲੇ ਨੂੰ 'ਫ਼ਕੀਰਮੋਹਨ ਬੰਗਲਾ' ਕਹਿੰਦੇ ਹਨ। ਰਾਜ ਮਹਿਲ ਦੇ ਅੰਦਰ ਪੁਰਾਣੇ ਮਕਾਨਾਂ ਨੂੰ ਤੁੜਾ ਕੇ ਨਵੇਂ ਮਕਾਨ ਤੇ ਇਕ ਬੰਗਲਾ ਵੀ ਬਣਵਾਇਆ ਸੀ। ਉਥੇ ਖੂਹ ਜਾਂ ਤਲਾਅ ਨਹੀਂ ਸੀ ਜਿਸ ਕਰਕੇ ਲੋਕ ਗਰਮੀਆਂ ਦੇ ਦਿਨਾਂ ਵਿਚ ਪਾਣੀ ਲਿਆਉਣ ਲਈ ਰਣ ਨਦੀ ਤਕ ਜਾਂਦੇ ਸਨ। ਦੂਰੀ ਦੇ ਕਾਰਣ ਕੰਮ ਕਾਫ਼ੀ ਕਠਿਨ ਸੀ। ਆਪਣੀ ਸਵਰਗੀ ਪਤਨੀ ਦੀ ਯਾਦ ਵਿਚ ਪਿੰਡ ਦੇ ਬਾਹਰ ਖੂਹ ਖੁਦਵਾਇਆ ਸੀ। ਉਸੇ ਖੂਹ ਦੇ ਉੱਪਰ ਪੱਥਰ ਉੱਤੇ —"ਸ੍ਰੀਮਤੀ ਕ੍ਰਿਸ਼ਣਾਕੁਮਾਰੀ ਦੇਵੀ, ਬਾਲੇਸ਼ਵਰ" ਖੁਦਿਆ ਹੋਇਆ ਹੈ। ਮੈਂ ਉਹ ਖੂਹ ਆਪਣੇ ਖ਼ਰਚੇ ਨਾਲ ਬਣਵਾਇਆ ਸੀ। ਡੋਮਪੜਾ ਤੋਂ ਉੱਤਰ ਵਲ ਪਾਥਪੁਰ ਦੀ ਨਿਕਟਵਰਤੀ ਬਾਂਕਿ ਸੜਕ ਤਕ ਕੋਈ ਸੜਕ ਨਹੀਂ ਸੀ ਲੋਕ ਪਾਥਪੁਰ ਤੋਂ ਕੁਸ਼ਪੰਗੀ ਪਿੰਡ ਤੱਕ ਕੰਡਿਆਲੇ ਬਾਂਸਾਂ ਦੇ ਜੰਗਲ ਵਿਚੋਂ ਦੀ ਹੋ ਕੇ, ਡੋਮਪੜਾ ਪਹੁੰਚਦੇ ਸਨ। ਹਾੜ ਤੋਂ ਕੱਤਕ ਤਕ ਮਹਾਨਦੀ ਵਿਚ ਹੜ੍ਹ ਦੇ ਕਾਰਣ ਖੇਤਾਂ ਵਿਚ ਪਾਣੀ ਭਰ ਜਾਂਦਾ ਸੀ ਅਤੇ ਉਹ ਪੱਥ ਵੀ ਦੁਰਗਮ ਬਣ ਜਾਂਦਾ ਸੀ। ਡੋਮਪੜਾ ਦੇ ਪੂਰਬਾਂਚਲ ਦੇ ਆਦਿਵਾਸੀ ਅਤਿਅੰਤ ਲੋੜ ਵੇਲੇ ਜੰਗਲਾਂ ਵਿਚੋਂ ਘੁੰਮ-ਫਿਰ ਕੇ, ਪਹਾੜ ਚੜ੍ਹ ਕੇ ਪਾਥਪੁਰ ਤਕ ਪਹੁੰਚਦੇ ਸਨ। ਆਪ ਰਾਜਾ ਸਾਹਬ ਜਾਂ ਕੋਈ ਉੱਚ ਰਾਜ-ਕਰਮਚਾਰੀ ਜ਼ਰੂਰੀ ਕੰਮ ਕਰਕੇ ਹਾਥੀ ਉੱਤੇ ਸਵਾਰ ਹੋ ਕੇ ਆਉਂਦੇ-ਜਾਂਦੇ ਸਨ। ਪਰ ਖੇਤਾਂ ਵਿਚ ਕਿਧਰੇ-ਕਿਧਰੇ ਹਾਥੀ ਗੱਦੀ ਤਕ ਡੁੱਬ ਜਾਂਦਾ ਸੀ। ਰਾਹੀਆਂ ਦੀ ਸਹੂਲਤ ਲਈ ਡੋਮਪੜਾ ਤੋਂ ਪਾਥਪੁਰ ਤਕ ਸੜਕ ਬਣਵਾਉਣ ਦੀ ਇੱਛਾ ਕੀਤੀ ਸੀ। ਪਰ ਉਹ ਇੱਛਾ ਪੂਰੀ ਨਾ ਹੋਈ। ਡੋਮਪੜਾ ਵਿਚ ਸਕੂਲ ਦੀ ਇਮਾਰਤ ਬਣਵਾਉਣ ਦਾ ਕੰਮ ਆਰੰਭ ਕਰ ਦਿੱਤਾ ਸੀ। ਸੰਨ 1896 ਈਸਵੀ ਵਿਚ ਮੇਰੇ ਡੋਮਪੜਾ ਛੱਡਦੇ ਸਮੇਂ ਉਸ ਸਕੂਲ ਦੀਆਂ ਕੰਧਾਂ ਹੀ ਬਣੀਆਂ ਸਨ।

ਮੇਰੀ ਪੀੜਿਤ ਅਵਸਥਾ ਵਿਚ ਜਦੋਂ ਮੈਨੂੰ ਰਾਜਾ ਸਾਹਬ ਤੋਂ ਪਦ-ਮੁਕਤੀ ਦਾ ਪੱਤਰ ਮਿਲਿਆ, ਉਦੋਂ ਮੈਂ ਕਾਫ਼ੀ ਤਕਲੀਫ਼ ਨਾਲ ਪਾਲਕੀ ਉੱਤੇ ਸਵਾਰ ਹੋ ਕੇ ਰਾਜਾ ਸਾਹਬ ਨੂੰ ਮਿਲਣ ਗਿਆ ਸੀ। ਪਰ ਉਨ੍ਹਾਂ ਨਾਲ ਮੁਲਾਕਾਤ ਨਾ ਹੋ ਸਕੀ। ਕਨਿਕਾ ਰਾਜ ਭਵਨ ਨੂੰ ਗਿਆ ਸੀ। ਯੁਵਾ ਰਾਜਾ ਨਰਿਪਿੰਦਰ ਨਾਰਾਇਣ ਭੰਜ ਜੀ ਨੂੰ ਮਿਲਿਆ। ਉਨ੍ਹਾਂ ਨੇ ਪਹਿਲਾਂ ਵਾਂਗ ਮੇਰੇ ਨਾਲ ਹੱਥ ਮਿਲਾਇਆ ਤੇ ਕੋਲ ਬਿਠਾਇਆ।

ਪਹਿਲਾਂ ਵਾਂਗ ਪ੍ਰੇਮ ਨਾਲ ਹੱਸ-ਹੱਸ ਕੇ ਗੱਲ ਕੀਤੀ। ਰਾਜਕੁਮਾਰ ਦੀ ਉਸ ਸਮੇਂ ਦੀ ਮੋਹਨੀ ਮੂਰਤ ਹੁਣ ਵੀ ਮੇਰੇ ਹਿਰਦੇ ਵਿਚ ਸਾਕਾਰ ਹੈ। ਉਦੋਂ ਉਹ ਨਾਬਾਲਿਗ ਸਨ। ਉਨ੍ਹਾਂ ਦਾ ਕੋਈ ਅਖ਼ਤਿਆਰ ਨਹੀਂ ਸੀ। ਮੈਂ ਉਨ੍ਹਾਂ ਨੂੰ ਉਦੋਂ ਦੀ ਸਥਿਤੀ ਦੇ ਸੰਬੰਧ ਵਿਚ ਕੁਝ ਵੀ ਨਾ ਦੱਸਿਆ ਤੇ ਵਿਦਾਅ ਲੈ ਕੇ ਆ ਗਿਆ। ਉਨ੍ਹਾਂ ਨਾਲ

ਉਹ ਮੇਰੀ ਆਖ਼ਰੀ ਮੁਲਾਕਾਤ ਸੀ। ਉਸ ਘਟਨਾ ਦੇ ਪੰਜਵੇਂ ਜਾਂ ਛੇਵੇਂ ਦਿਨ ਸਵੇਰੇ ਲਗਭਗ ਨੌਂ ਵਜੇ ਮੈਂ ਨੀਂਦ ਦੀ ਖ਼ੁਮਾਰੀ ਵਿਚ ਸੀ। ਅਚਾਨਕ ਉੱਠ ਕੇ ਬੈਠ ਗਿਆ ਤੇ ਚੀਖ਼ਣ ਲੱਗ ਪਿਆ, 'ਹਾਏ ਸਾਮ। ਕਨਿਕਾ ਦੇ ਰਾਜਾ ਸਾਹਬ ਗੁਜ਼ਰ ਗਏ। ਉਦੋਂ ਮੇਰੇ ਕੋਲ ਮੇਰੀ ਬਾਰ੍ਹਾਂ ਵਰ੍ਹਿਆਂ ਦੀ ਕੁੜੀ ਸੀ। ਉਸ ਨੇ ਦੁਖੀ ਹੋ ਕੇ ਮੈਨੂੰ ਪੁੱਛਿਆ — 'ਪਿਤਾ ਜੀ, ਕਿਹੜੇ ਰਾਜਾ ਗੁਜ਼ਰ ਗਏ ?' ਤਦ ਮੈਂ ਆਪਣੀ ਆਮ ਵਰਗੀ ਹਾਲਤ ਵਿਚ ਆ ਗਿਆ ਤੇ ਕਿਹਾ —"ਨਹੀਂ, ਨਹੀਂ, ਉਹ ਤਾਂ ਮੈਂ ਐਵੇਂ ਹੀ ਬੁੜਬੁੜਾ ਰਿਹਾ ਸੀ।" ਇਸ ਘਟਨਾ ਤੋਂ ਦੋ ਘੰਟੇ ਬਾਅਦ ਮੈਂ ਰਾਜਾ ਸਾਹਬ ਦੀ ਮੌਤ ਦੀ ਖ਼ਬਰ ਸੁਣੀ। ਹਿਸਾਬ ਲਾ ਕੇ ਦੇਖਿਆ ਮੇਰੀ ਬੁੜਬੁੜਾਹਟ ਵੇਲੇ ਹੀ ਰਾਜਾ ਸਾਹਬ ਦੇ ਪ੍ਰਾਣ-ਪੰਖੇਰੂ ਉੱਡ ਗਏ ਸਨ।

ਮੈਂ ਸਿਹਤਮੰਦ ਹੋ ਗਿਆ, ਪਰ ਉਦੋਂ ਪੈਸੇ ਦੀ ਕਮੀ ਸੀ। ਇਕ ਦਿਨ ਮੈਨੂੰ ਡੋਮਪੜਾ ਦੇ ਰਾਜਾ ਸਾਹਬ ਨੇ ਬੁਲਾਇਆ ਤੇ ਮਹੀਨੇ ਵਿਚ ਸੌ ਰੁਪਏ ਦੀ ਸਹਾਇਤਾ ਦੇਣ ਨੂੰ ਕਿਹਾ। ਪਰ ਜਦੋਂ ਮੈਂ ਕੁਝ ਵੀ ਨਾ ਕਰ ਕੇ ਇੰਨੇ ਰੁਪਏ ਲੈਣ ਤੋਂ ਇਨਕਾਰ ਕਰ ਦਿੱਤਾ, ਉਨ੍ਹਾਂ ਨੇ ਮੈਨੂੰ ਮਹੀਨੇ ਵਿਚ ਚਾਲ੍ਹੀ ਰੁਪਏ ਦੇ ਕੇ, ਕਟਕ ਵਿਚ ਮੈਨੂੰ ਆਪਣਾ ਏਜੰਟ ਨਿਯੁਕਤ ਕਰ ਦਿੱਤਾ। ਰਾਜਾ ਸਾਹਬ ਦੀ ਗੱਡੀ ਤੇ ਘੋੜੇ ਮੇਰੇ ਘਰ ਸਨ ਤੇ ਮੈਂ ਉਨ੍ਹਾਂ ਦੀ ਦੇਖ-ਭਾਲ ਕਰਦਾ ਸੀ। ਮੇਰੇ ਲਈ ਦੂਜਾ ਕੰਮ ਸੀ ਰੋਜ਼ ਸਵੇਰੇ ਰਾਜਾ ਸਾਹਬ ਕੋਲ ਜਾਣਾ ਤੇ ਉਨ੍ਹਾਂ ਨਾਲ ਗੱਲਬਾਤ ਕਰਨਾ। ਕੁਝ ਮਹੀਨਿਆਂ ਬਾਅਦ ਮੈਂ ਉਹ ਕੰਮ ਛੱਡ ਦਿੱਤਾ।

ਮੇਰੇ ਡੋਮਪੜਾ ਨਾਲ ਸੰਬੰਧ ਟੁੱਟਣ ਤੋਂ ਬਾਅਦ ਸੁਣਿਆ ਕਿ ਰਾਜਾ ਸਾਹਬ ਉੱਤੇ ਕਰਜ਼ਾ ਵਧ ਕੇ ਸੱਤਰ ਹਜ਼ਾਰ ਤਕ ਪਹੁੰਚ ਗਿਆ ਸੀ। ਉਹ ਕਨਿਕਾ ਦਾ ਨਾਂ ਵੀ ਸੁਣਦੇ ਤਾਂ ਕਰੋਧਿਤ ਹੋ ਜਾਂਦੇ। ਕਰਜ਼ਾ ਅਦਾ ਕਰਨ ਲਈ ਉਹ ਚਿੰਤਿਤ ਹੋ ਗਏ ਸਨ। ਸਾਹੂਕਾਰਾਂ ਨੇ ਵੀ ਉਨ੍ਹਾ ਉੱਤੇ ਮੁਕੱਦਮਾ ਚਲਾਉਣ ਦੀਆਂ ਸਾਰੀਆਂ ਤਿਆਰੀਆਂ ਕਰ ਲਈਆਂ ਸਨ। ਕਟਕ ਦੇ ਪ੍ਰਸਿੱਧ ਵਕੀਲ ਮਧੂਸੂਦਨ ਦਾਸ ਜੀ ਨੇ ਰਾਜਾ ਸਾਹਬ ਨੂੰ ਸਾਹੂਕਾਰਾਂ ਦੇ ਜ਼ੁਲਮ ਤੋਂ ਬਚਾਉਣ ਲਈ ਕੇਉਂਝਰ ਦੇ ਰਾਜਾ ਸਾਹਬ ਤੋਂ ਘੱਟ ਵਿਆਜ ਉੱਤੇ ਰਕਮ ਦਿਵਾਈ ਤੇ ਕਰਜ਼ੇ ਦਾ ਭਾਰ ਉਤਾਰਿਆ।

ਕਰਜ਼ੇ ਦੀ ਮੁਸੀਬਤ ਤੋਂ ਮੁਕਤ ਤਾਂ ਹੋ ਗਏ, ਪਰ ਹੁਣ ਉਨ੍ਹਾਂ ਵਿਚ ਇਕ ਮਾਨਸਿਕ ਵਿਕਾਰ ਵਧਣ ਲੱਗ ਪਿਆ। ਉਹ ਹਮੇਸ਼ਾ ਚਿੰਤਿਤ ਰਹਿੰਦੇ ਤੇ ਪਲੰਘ ਉੱਤੇ ਪਏ ਰਹਿੰਦੇ ਸਨ। ਅੰਤ ਵਿਚ ਰਾਜ ਮਹਿਲ ਤੋਂ ਵੀ ਸੰਬੰਧ ਤੋੜ ਲਏ ਤੇ ਅਨੇਕ ਖੇਤਰਾਂ ਵਿਚ ਵਿਚਰਨ ਲੱਗ ਪਏ। ਉਨ੍ਹਾਂ ਦਾ ਉਹ ਸੁਗਠਿਤ ਸੁੰਦਰ ਸਰੀਰ ਹੌਲੀ-ਹੌਲੀ ਸੁੱਕਣ ਲੱਗ ਪਿਆ। ਕਈ ਸਥਾਨਾਂ ਦੀ ਯਾਤਰਾ ਕਰ ਕੇ ਅੰਤ ਵਿਚ ਉਹ ਕਲਕੱਤਾ ਪਹੁੰਚੇ। ਉਸ ਮਹਾਨਗਰੀ ਵਿਚ ਪਵਿੱਤਰ ਗੰਗਾ ਦੇ ਤਟ ਉਤੇ ਉਨ੍ਹਾਂ ਦਾ ਦਿਹਾਂਤ ਹੋਇਆ।

# 33. ਕਟਕ ਵਿਚ ਸਥਾਈ ਨਿਵਾਸ

ਕਾਫ਼ੀ ਦਿਨਾਂ ਤੋਂ ਕਟਕ ਵਿਚ ਇਕ ਆਵਾਸ ਬਣਾਉਣ ਦੀ ਮੇਰੀ ਇੱਛਾ ਸੀ। ਘਰ ਬਣਾਉਣ ਲਈ ਇਕ ਚੰਗੀ ਥਾਂ ਦੀ ਤਲਾਸ਼ ਵਿਚ ਸੀ। ਅਚਾਨਕ ਮਿਲ ਜਾਣ ਦੇ ਕਾਰਣ ਬਖ਼ਸ਼ੀ ਬਾਜ਼ਾਰ ਦੇ ਕੋਲ ਇਕ ਬੰਗਲਾ ਖ਼ਰੀਦ ਲਿਆ। ਬਾਅਦ ਵਿਚ ਵੇਖਿਆ ਕਿ ਮੇਰੇ ਵਰਗੇ ਘੱਟ ਆਮਦਨੀ ਵਾਲੇ ਆਦਮੀ ਲਈ ਉਸ ਵਰਗੇ ਵੱਡੇ ਮਕਾਨ ਵਿਚ ਰਹਿਣਾ ਤੇ ਉਸਦਾ ਰੱਖ-ਰਖਾਅ ਕਰਨਾ ਅਸੰਭਵ ਸੀ। ਉਸ ਬੰਗਲੇ ਵਿਚ ਕਈ ਕਮਰੇ ਸਨ। ਚਾਰੋਂ ਪਾਸੇ ਬਗ਼ੀਚਾ ਸੀ, ਸਰੋਵਰ ਸੀ ਤੇ ਚਾਰੋਂ ਪਾਸੇ ਪੱਕੀ ਚਾਰਦੀਵਾਰੀ ਦੇ ਅੰਦਰ ਖੁੱਲ੍ਹਾ ਮੈਦਾਨ ਸੀ — ਸਾਹਿਬਾਂ ਦੇ ਰਹਿਣ ਲਾਇਕ।

ਅਸੁਵਿਧਾ ਤਾਂ ਸੀ ਹੀ, ਉਥੇ ਦੇਸੀ ਤੇ ਸ਼ਰੀਫ਼ ਨਿਵਾਸੀਆਂ ਦੀ ਵੀ ਕਮੀ ਸੀ। ਸਕੂਲ, ਕਚਹਿਰੀ ਤੇ ਹੋਰ ਨਜ਼ਦੀਕੀ ਮਿੱਤਰਾਂ ਦੇ ਘਰ ਦੂਰ-ਦੂਰ ਸਨ। ਉਸ ਘਰ ਨੂੰ ਲੈ ਕੇ ਕਾਫ਼ੀ ਝਮੇਲੇ ਵਿਚ ਫਸ ਗਿਆ। ਮੈਂ ਤਾਂ ਰੋਜ਼ ਬਾਹਰ ਰਹਾਂਗਾ, ਘਰ ਨੂੰ ਕਿਰਾਏ ਉੱਤੇ ਕੌਣ ਦੇਂਦਾ ਤੇ ਉਸਦੀ ਦੇਖ-ਭਾਲ ਕਰ ਕੇ, ਮੁਰੰਮਤ ਕੌਣ ਕਰਵਾਉਂਦਾ ? ਘਰ ਦਾ ਅੱਧਾ ਹਿੱਸਾ ਵੇਚ ਕੇ ਇਕ ਗਵਾਂਢੀ ਬਣਾ ਲਿਆ। ਘਰ ਦੇ ਕਿਰਾਏ ਤੋਂ ਚਾਲ੍ਹੀ ਰੁਪਏ ਮਹੀਨੇ ਦੇ ਮਿਲਦੇ ਸਨ। ਬਾਅਦ ਵਿਚ ਫਿਰ ਇਕੱਲਤਾ ਕਾਰਣ ਮੈਂ ਆਪਣੇ ਹਿੱਸੇ ਨੂੰ ਮਧੁਸੂਦਨ ਦਾਸ ਦੇ ਹੱਥ ਵੇਚ ਦਿੱਤਾ।

ਸਕੂਲ, ਕਚਹਿਰੀ ਆਦਿ ਦੇ ਕੋਲ ਘਰ ਬਣਵਾਉਣ ਲਈ ਥਾਂ ਦੀ ਤਲਾਸ਼ ਵਿਚ ਸੀ। ਇਕ ਦਿਨ ਸ਼ਾਮ ਵੇਲੇ ਬਾਖਰਾਬਾਦ ਧੂੰਆਂਪਤਰੀਆ ਗਲੀ ਵਿਚ ਇਕ ਥਾਂ ਦੇਖੀ। ਪੰਦਰ੍ਹਾਂ-ਸੋਲ੍ਹਾਂ ਡੈਸਿਮਿਲ ਪੱਕੀ ਕੰਧ ਨਾਲ ਘਿਰੀ ਇੱਕ ਖੁੱਲ੍ਹੀ ਥਾਂ ਸੀ। ਸੁਣਿਆ, ਉਥੇ ਉਤਕਲ ਦੇ ਪ੍ਰਸਿੱਧ ਜ਼ਿਮੀਂਦਾਰ ਭਗਵਾਨ ਰਾਏ ਸਿੰਘ ਦਾ ਨਿਵਾਸ ਸੀ। ਉਨ੍ਹਾਂ ਦੀ ਆਰਥਿਕ ਸਥਿਤੀ ਖ਼ਰਾਬ ਸੀ, ਇਸ ਲਈ ਉਹ ਉਸਨੂੰ ਵੇਚ ਦੇਣਾ ਚਾਹੁੰਦੇ ਸਨ। ਥਾਂ ਉੱਤੇ ਸਾਲਾਨਾ ਡੇਢ ਰੁਪਏ ਦਾ ਲਗਾਨ ਸੀ। ਉਸ ਜਗ੍ਹਾ ਨੂੰ ਕਾਫੀ ਸਸਤੇ ਭਾਅ ਖ਼ਰੀਦ ਲਿਆ। ਉਥੇ ਮਕਾਨ ਬਣਾ ਕੇ ਸੰਨ 1896 ਈਸਵੀ ਵਿਚ ਰਹਿਣ ਲੱਗ ਪਿਆ। ਉਸ ਵੇਲੇ ਫਿਰ ਤੋਂ ਪੈਸੇ ਦੀ ਕਮੀ ਦੇ ਕਾਰਣ ਲੱਕੜੀ ਖ਼ਰੀਦ ਕੇ ਉਸ ਦੇ ਦਰਵਾਜ਼ੇ-ਚੁਗਾਠਾਂ ਵਗ਼ੈਰਾ ਬਣਵਾ ਕੇ ਵੇਚ੍ਹਦਾ। ਉਸੇ ਨੂੰ ਆਮਦਨੀ ਦਾ ਸਾਧਨ ਬਣਾਇਆ।

ਸੰਨ1898 ਈਸਵੀ ਦੇ ਦਸੰਬਰ ਵਿਚ ਕ੍ਰਿਸਮਸ ਦੀਆਂ ਛੁੱਟੀਆਂ ਵਿਚ ਮਦਰਾਸ ਵਿਚ ਭਾਰਤੀ ਕਾਂਗਰਸ ਤੇ ਇਕ ਈਸ਼ਵਰਵਾਦੀ ਮਹਾਸਭਾ ਦੇ ਸਮਾਗਮ ਹੋਣੇ ਨਿਸ਼ਚਿਤ ਹੋਏ। ਉਦੋਂ ਸਵਰਗਵਾਸੀ ਆਨੰਦਮੋਹਨ ਬੋਸ ਕਾਂਗਰਸ ਦੇ ਪਰਧਾਨ ਸਨ। ਬਾਲੇਸ਼ਵਰ

ਦੀ ਨੈਸ਼ਨਲ ਸੋਸਾਇਟੀ ਨੇ ਮੈਨੂੰ ਕਾਂਗਰਸ ਡੇਲੀਗੇਟ ਚੁਣਿਆ ਤੇ ਬਾਲੇਸ਼ਵਰ ਦੇ ਬ੍ਰਹਮ ਸਮਾਜ ਦੁਆਰਾ ਇੱਕ-ਈਸ਼ਵਰਵਾਦੀ ਸਭਾ ਲਈ ਮੈਂਬਰ ਚੁਣੇ ਜਾਣ ਤੋਂ ਬਾਅਦ, ਮੈਂ ਮਦਰਾਸ ਦੇ ਕਾਰਜਕਰਤਾਵਾਂ ਨੂੰ ਪੱਤਰ ਲਿਖਿਆ। ਮੈਂ ਬਾਰੰਗ ਤੋਂ ਮਦਰਾਸ ਤਕ ਦੀ ਯਾਤਰਾ ਰੇਲ ਰਾਹੀਂ ਕੀਤੀ। ਮਦਰਾਸ ਵਿਚ ਇਹ ਮੇਰਾ ਪਹਿਲਾ ਤੇ ਅੰਤਿਮ ਕਾਂਗਰਸ-ਦਰਸ਼ਨ ਸੀ। ਸਭਾ ਵਿਚ ਚਰਚਾ ਦੇ ਜ਼ਿਆਦਾਤਰ ਵਿਸ਼ੇ ਰਾਜਨੀਤਿਕ ਸਨ। ਭਾਵੇਂ ਸਾਡੀਆਂ ਰਾਜਨੀਤਿਕ ਅਕਾਖਿਆਵਾਂ ਦੇ ਸਫਲ ਹੋਣ ਦੀ ਕੋਈ ਨਿਕਟ ਸੰਭਾਵਨਾ ਨਹੀਂ ਸੀ, ਫਿਰ ਵੀ ਸਾਡੀ ਸਥਿਤੀ ਤੇ ਦੋਸ਼ਾਂ ਨੂੰ ਪ੍ਰਗਟ ਨਾ ਕਰ ਕੇ, ਚੁੱਪ ਰਹਿਣਾ ਸਾਡੇ ਲਈ ਉਚਿਤ ਨਹੀਂ ਹੋਵੇਗਾ। ਕਾਂਗਰਸ ਭਾਰਤ ਦੇ ਵਿਭਿੰਨ ਪ੍ਰਾਂਤਾਂ ਦੇ ਪੜ੍ਹੇ-ਲਿਖੇ, ਦੇਸ਼-ਪ੍ਰੇਮੀ, ਮਾਤ੍ਰਭੂਮੀ ਦੀ ਦੁਰਦਸ਼ਾ ਨੂੰ ਦੂਰ ਕਰਨ ਦੇ ਚਾਹਵਾਨ ਨੌਜਵਾਨਾਂ ਨੂੰ ਏਕਤਾ-ਸੂਤਰ ਵਿਚ ਗੁੰਦ ਰਹੀ ਸੀ। ਏਕਤਾ ਦੀ ਕਮੀ ਹੀ ਭਾਰਤ ਦੇ ਪਤਨ ਦਾ ਮੁਖ ਕਾਰਣ ਸੀ।

ਇਕ ਦਿਨ ਜਦੋਂ ਮੈਂ ਮਦਰਾਸ ਦਾ ਅਜਾਇਬਘਰ ਦੇਖਣ ਜਾ ਰਿਹਾ ਸੀ, ਉਦੋਂ ਰਸਤੇ ਵਿਚ ਬਾਲਗੰਗਾਧਰ ਤਿਲਕ ਨੂੰ ਕੁਝ ਲੋਕਾਂ ਦੇ ਨਾਲ ਗੱਲਾਂ ਕਰਦੇ ਹੋਏ ਦੇਖਿਆ ਸੀ। ਮੈਂ ਵੀ ਉਨ੍ਹਾਂ ਦੇ ਨਾਲ ਗੱਲਬਾਤ ਕੀਤੀ। ਵਾਰਤਾਲਾਪ ਤੋਂ ਬਾਅਦ ਉਨ੍ਹਾਂ ਤੋਂ ਵਿਦਾਅ ਲੈਣ ਵੇਲੇ ਮੈਂ ਜਦੋਂ ਉਨ੍ਹਾਂ ਨੂੰ ਨਮਸਕਾਰ ਕੀਤਾ ਤਾਂ ਉਨ੍ਹਾਂ ਨੇ ਮੇਰੇ ਹੱਥ ਫੜ ਲਏ ਤੇ ਕਿਹਾ — "ਇਹ ਤੁਸੀਂ ਕੀ ਕਰ ਰਹੇ ਹੋ ! ਮੇਰੇ ਨਾਲ ਅਜਿਹਾ ਵਿਵਹਾਰ ਨਾ ਕਰੋ।" ਇਕ ਦਿਨ ਮੈਂ ਮਦਰਾਸ ਬੰਦਰਗਾਹ ਦੇਖਣ ਗਿਆ। ਜਹਾਜ਼ਾਂ ਨੂੰ ਲਹਿਰਾਂ ਤੋਂ ਬਚਾਉਣ ਲਈ ਸਰਕਾਰ ਬਹਾਦਰ ਨੇ ਉਸਦਾ ਨਿਰਮਾਣ ਕਰਾਇਆ ਹੈ। ਪੱਥਰਾਂ ਦਾ ਬਣਿਆ ਬੰਨ੍ਹ ਕਿਨਾਰੇ ਤੋਂ ਥੋੜ੍ਹਾ-ਥੋੜ੍ਹਾ ਸੂਖਮ ਹੁੰਦੇ ਹੋਏ ਸਮੁੰਦਰ ਦੇ ਕਾਫੀ ਅੰਦਰ ਤਕ ਚਲਾ ਗਿਆ ਹੈ। ਉਸਦੇ ਅਗਲੇ ਹਿੱਸੇ ਇਕ-ਦੂਸਰੇ ਤੋਂ ਵੱਖਰੇ ਹਨ। ਉਸੇ ਮੁਹਾਣੇ ਤੋਂ ਜਾਂ ਰਸਤੇ ਤੋਂ ਜਹਾਜ਼ ਸਮੁੰਦਰ ਤੋਂ ਬੰਦਰਗਾਹ ਦੇ ਅੰਦਰ ਪ੍ਰਵੇਸ਼ ਕਰਦਾ ਹੈ। ਸਮੁੰਦਰ ਦੀਆਂ ਉੱਚੀਆ ਉੱਚੀਆਂ ਛੱਲਾਂ ਬੰਨ੍ਹ ਨਾਲ ਟਕਰਾ ਕੇ ਰਹਿ ਜਾਂਦੀਆਂ ਹਨ ਤੇ ਬੰਦਰਗਾਹ ਦੇ ਅੰਦਰ ਨਹੀਂ ਜਾ ਸਕਦੀਆਂ। ਬੰਦਰਗਾਹ ਦੇ ਕਿਨਾਰੇ ਸੁੰਦਰ ਗੋਦੀ ਬਣੀ ਹੈ। ਉਸੇ ਗੋਦੀ ਉੱਤੇ, ਉਸ ਇਲਾਕੇ ਵਿਚ ਰੇਲ-ਲਾਈਨ ਵਿਛੀ ਹੋਈ ਹੈ। ਰੇਲਗੱਡੀ ਗੋਦੀ ਦੇ ਆਖ਼ਰੀ ਹਿੱਸੇ ਤਕ ਜਾਂਦੀ ਹੈ। ਕ੍ਰੇਨ ਦੀ ਸਹਾਇਤਾ ਨਾਲ ਜਹਾਜ਼ ਤੋਂ ਮਾਲ ਚੁੱਕ ਕੇ, ਰੇਲਗੱਡੀ ਉੱਤੇ ਲੱਦ ਕੇ ਉਸ ਨੂੰ ਸ਼ਹਿਰ ਤਕ ਲੈ ਜਾਇਆ ਜਾਂਦਾ। ਮਦਰਾਸ ਵਿਚ ਇਕ ਹੋਰ ਵੇਖਣ ਯੋਗ ਖੇਤਰ ਹੈ 'ਪੇਚਾਪਾ ਕਾਲਜ'। ਮਹਾਤਮਾ 'ਪੇਚਾਪਾ' ਇਕ ਨੇਕ-ਨਾਮ ਵਿਅਕਤੀ ਸਨ। ਉਨ੍ਹਾਂ ਦਾ ਜਨਮ ਸੰਨ 1754 ਈਸਵੀ ਵਿਚ ਕਾਂਚਿਪੁਰ ਵਿਚ ਹੋਇਆ ਸੀ। ਜਨਮ ਦੇ ਕੁਝ ਹੀ ਮਹੀਨੇ ਪਹਿਲਾਂ ਉਨ੍ਹਾਂ ਦੇ ਪਿਤਾ ਵਿਸ਼ਵਨਾਥ ਮੁਦਲਿਅਰ ਪਰਲੋਕ ਸਿਧਾਰੇ ਤਾਂ ਉਨ੍ਹਾਂ ਦੀ ਮਾਤਾ ਨੇ ਆਤਮ-ਰੱਖਿਆ ਲਈ ਮਦਰਾਸ ਆ ਕੇ, ਸ੍ਰੀ ਨਾਰਾਇਣ ਪਿੱਲੈ ਨਾਮਕ ਇਕ ਧਨੀ ਵਿਅਕਤੀ ਦਾ ਸਹਾਰਾ ਲਿਆ ਸੀ। ਦਿਆਲੂ ਹਿਰਦੇ ਵਾਲੇ ਪਿੱਲੈ ਜੀ ਨੇ ਪੇਚਾਪਾ ਨੂੰ ਅੰਗ੍ਰੇਜ਼ੀ ਭਾਸ਼ਾ ਵਿਚ ਵਿਦਿਆ ਦੇ ਕੇ ਵਪਾਰ ਵ੍ਰਿਚ ਲਾਇਆ। ਅਖ਼ੀਰ ਵਿਚ ਈਸਟ ਇੰਡੀਆ ਕੰਪਨੀ ਵਿਚ ਇਕ ਵਿਸ਼ੇਸ਼ ਪਦ ਉੱਤੇ ਨਿਯੁਕਤ ਹੋ ਕੇ ਉਨ੍ਹਾਂ ਨੇ ਕਾਫ਼ੀ ਪੈਸਾ ਕਮਾਇਆ। ਉਨ੍ਹਾਂ ਦਾ ਕੋਈ ਪੁੱਤਰ ਨਹੀਂ ਸੀ। ਉਨ੍ਹਾਂ ਦੇ ਵਸੀਅਤਨਾਮੇ ਦੇ ਅਨੁਸਾਰ ਉਨ੍ਹਾਂ ਦੀ ਲੱਖਾਂ ਦੀ ਜਾਇਦਾਦ ਕਈ ਲੋਕ-

ਭਲਾਈ ਕਾਰਜਾਂ ਵਿਚ ਲਾਈ ਗਈ। ਪੇਚਾਪਾ ਕਾਲਜ ਉਨ੍ਹਾਂ ਦੁਆਰਾ ਦਾਨ ਕੀਤੇ ਧਨ ਤੋਂ ਸਥਾਪਿਤ ਤੇ ਹੁਣ ਤਕ ਉਸੇ ਨਾਲ ਚਲਦਾ ਆ ਰਿਹਾ ਹੈ। ਮਦਰਾਸ ਵਿਚ ਮੈਂ ਮਹਾਰਾਣੀ ਵਿਕਟੋਰੀਆ ਦੀ ਸੰਗਮਰਮਰ ਨਾਲ ਬਣੀ ਮੂਰਤੀ ਦੇਖੀ।

ਮੈਂ ਰਾਮੇਸ਼ਵਰਮ ਦਾ ਪੁਲ ਵੇਖਣ ਲਈ ਕਾਂਚਿਪੁਰਮ ਤਕ ਗਿਆ ਸੀ। ਕਾਂਚਿਪੁਰਮ ਸਟੇਸ਼ਨ ਉੱਤੇ ਉਤਰ ਕੇ ਮੈਂ ਸ਼ਿਵ-ਕਾਂਚਿ ਤੇ ਵਿਸ਼ਣੂ-ਕਾਂਚਿ ਤੀਰਥਾਂ ਦੇ ਦਰਸ਼ਨ ਕੀਤੇ। ਉਸ ਥਾਂ ਦਾ ਸਹੀ ਨਾਂ ਹੈ ਕਾਂਚਿਪੁਰਮ। ਅੰਗ੍ਰੇਜ਼ ਉਸ ਨੂੰ ਕਾਂਜੀਵਰਮ ਕਹਿੰਦੇ ਹਨ। ਉਥੋਂ ਰਾਮੇਸ਼ਵਰਮ ਦਾ ਪੁਲ ਸੱਤ-ਅੱਠ ਘੰਟਿਆਂ ਦੇ ਸਫ਼ਰ ਦੀ ਦੂਰੀ ਉੱਤੇ ਹੈ। ਪਰ ਮੇਰਾ ਸਾਥੀ ਨੌਕਰ ਹੋਰ ਜ਼ਿਆਦਾ ਯਾਤਰਾ ਲਈ ਰਾਜ਼ੀ ਨਾ ਹੋਇਆ। ਮੈਨੂੰ ਪਰਤਣਾ ਪਿਆ। ਕਾਂਚਿਪੁਰਮ ਤੋਂ ਬੇਜਵਾੜਾ ਲਈ ਟਿਕਟ ਲਿਆ। ਬੇਜਵਾੜਾ ਰੇਲ ਤੋਂ ਉਤਰ ਕੇ ਕ੍ਰਿਸ਼ਣਾ ਨਦੀ ਵਿਚ ਇਸ਼ਨਾਨ ਕੀਤਾ। ਕ੍ਰਿਸ਼ਣਾ ਨਦੀ ਉੱਤੇ ਜੋ ਲੋਹੇ ਦਾ ਪੁਲ ਬਣਿਆ ਹੈ, ਉਸ ਵਰਗਾ ਸੁੰਦਰ ਪੁਲ ਮੈ ਨਹੀਂ ਦੇਖਿਆ। ਰਸਤੇ ਵਿਚ ਇਲੋਰ ਸਟੇਸ਼ਨ ਉੱਤੇ ਉਤਰਿਆ ਸੀ। ਉਸ ਤੋਂ ਬਾਅਦ ਕਟਕ।

ਸੰਨ 1899 ਈਸਵੀ ਵਿਚ ਕੇਂਦਰਪੜਾ ਦੇ ਜ਼ਿਮੀਂਦਾਰ ਲਕਸ਼ਮੀਨਾਰਾਇਣ ਜਗਦੇਵਜੀ ਦੀ ਤਾਰ ਮਿਲਣ 'ਤੇ ਸਟੀਮਰ ਰਾਹੀਂ ਕੇਂਦਰਪੜਾ ਪਹੁੰਚਿਆ। ਮੈਂ 27 ਅਕਤੂਬਰ, ਸ਼ੁੱਕਰਵਾਰ ਰਾਤ ਦੇ ਅੱਠ ਵਜੇ ਉਥੇ ਪਹੁੰਚਿਆ। ਰਾਧਾਸ਼ਿਆਮ ਨਰਿੰਦਰ ਤੇ ਗੌਰੀ ਸ਼ਿਆਮ ਨਰਿੰਦਰ ਦੋਨੋਂ ਭਰਾ ਸਨ। ਨਿਮਨ ਬੰਸਾਵਲੀ ਅਨੁਸਾਰ ਹੁਣ ਤਕ ਹੇਠ-ਲਿਖੇ ਜ਼ਿਮੀਂਦਾਰ ਹੋਏ ਹਨ :

| | |
|---|---|
| ਰਾਧਾਸ਼ਿਆਮ ਨਰਿੰਦਰ | ਗੌਰੀ ਸ਼ਿਆਮ ਨਰਿੰਦਰ |
| \| | \| |
| ਜਗਨਨਾਥ ਭ੍ਰੰਮਰਵਰ ਰਾਏ | ਰਾਮਗੋਵਿੰਦ ਜਗਦੇਵ |
| \| | \| |
| ਬਲਰਾਮ ਭ੍ਰੰਮਰਵਰ ਰਾਏ | ਲਕਸ਼ਮੀ ਨਾਰਾਇਣ ਜਗਦੇਵ |
| ਸ਼ਿਆਮ ਸੁੰਦਰ ਨਰਿੰਦਰ | |
| ਬ੍ਰਜ ਸੁੰਦਰ ਮਰਦਰਾਜ | |
| ਵ੍ਰਿੰਦਾਵਨ ਚੰਦਰ ਹਰਿਚੰਦਨ | |
| ਗੋਕੁਲਚੰਦਰ ਸ੍ਰੀਚੰਦਨ | |
| (ਪੰਜ ਭਰਾ) | |

ਮੈਂ ਉਥੇ ਪਹੁੰਚ ਕੇ ਦੇਖਿਆ, ਕੇਂਦਰਪੜਾ ਦੇ ਜ਼ਿਮੀਂਦਾਰ ਗਲ ਗਲ ਤਕ ਕਰਜ਼ੇ ਵਿਚ ਡੁੱਬੇ ਹੋਏ ਸਨ। ਬਹੁਤ ਜ਼ਿਆਦਾ ਦੇਵ-ਪੂਜਾ ਤੇ ਪ੍ਰਾਹੁਣਾਚਾਰੀ ਦੇ ਕਾਰਣ ਉਨ੍ਹਾਂ ਦਾ ਇਹ ਹਾਲ ਹੋਇਆ ਸੀ।

ਦੇਵ-ਸੇਵਾ ਦੇ ਵਿਸ਼ੇ ਨੂੰ ਲੈ ਕੇ ਦੋਨਾਂ ਜ਼ਿਮੀਂਦਾਰ-ਪਰਿਵਾਰਾਂ ਵਿਚ ਮੁਕਾਬਲਾ ਹੁੰਦਾ ਸੀ। ਫੱਗਣ ਦੀ ਪੂਰਨਮਾਸ਼ੀ ਦੇ ਉਤਸਵ ਵੇਲੇ ਕਿਸੇ ਨੇ ਆ ਕੇ ਖ਼ਬਰ ਦਿੱਤੀ — "ਹਜ਼ੂਰ ਵੱਡੇ ਬਾਬੂ ਨੇ ਅੱਜ ਹੀ ਆਦੇਸ਼ ਦਿੱਤਾ ਹੈ, ਦੋਲੋ ਉਤਸਵ ਲਈ ਪੰਜ ਦਲ

ਗੋਟੀਪੁਆ* ਨਾਚ ਵਾਲੇ ਆਉਣਗੇ।" ਇਸ ਦਾ ਉੱਤਰ ਇਸ ਤਰ੍ਹਾਂ ਹੁੰਦਾ "ਕੀ ਕਿਹਾ, ਤਾਂ ਸਾਡੇ ਲਈ ਸੱਤ ਲਿਆਂਏ ਜਾਣਗੇ।" ਤਾਂ ਉਸ ਆਦਮੀ ਦਾ ਕਹਿਣਾ ਸੀ —"ਜੀ, ਉਨ੍ਹਾਂ ਦੇ ਆਦਮੀ ਪਹਿਲਾਂ ਜਾ ਕੇ ਚੰਗੇ-ਚੰਗੇ ਦਲਾਂ ਨਾਲ ਗੱਲ ਕਰ ਲੈਣਗੇ। ਪੇਸ਼ਗੀ ਦੀ ਵਿਵਸਥਾ ਹੋ ਜਾਏ। ਮੈਂ ਇਸੇ ਰਸਤੇ ਤੋਂ ਦੌੜਦਾ ਹੋਇਆ ਪਹਿਲਾਂ ਪਹੁੰਚਾਂਗਾ ਤੇ ਪੇਸ਼ਗੀ ਦੇ ਕੇ ਗੱਲ ਪੱਕੀ ਕਰ ਆਵਾਂਗਾ। ਇਸ ਤਰ੍ਹਾਂ ਉਨ੍ਹਾਂ ਨੂੰ ਚੰਗੇ-ਚੰਗੇ ਦਲ ਮਿਲਣਗੇ ਨਹੀਂ।" ਇਹੀ ਕਹਿ ਕੇ ਉਹੀਂ ਆਦਮੀ ਪੇਸ਼ਗੀ ਦੀ ਰਕਮ ਲੈ ਕੇ ਨਿਕਲਦਾ। ਖ਼ਰਚਾ ਕੀ ਹੋਇਆ — ਇਹ ਸਮਝਣ-ਬੁੱਝਣ ਵਾਲਾ ਕੌਣ ਸੀ ?

ਇਕ ਦਿਨ ਇਕ ਬ੍ਰਜਵਾਸੀ ਸਾਧੂ ਆ ਗਿਆ। ਸਾਧੂ-ਦਰਸ਼ਨ ਹੁੰਦੇ ਹੀ ਸਾਮੰਤ ਜ਼ਿਮੀਂਦਾਰ ਨੇ ਲੇਟ ਕੇ ਪ੍ਰਣਾਮ ਕੀਤਾ। ਤਾਂ ਹੋਰ ਲੋਕ ਕਿਵੇਂ ਰਹਿ ਸਕਦੇ ਸਨ ? ਸਾਰੇ ਭਗਤੀ ਤੇ ਪ੍ਰੇਮ ਨਾਲ ਚਰਨਾਂ ਵਿਚ ਲੇਟ ਗਏ। ਸ਼ਾਮ ਵੇਲੇ ਦੇਵਤਾ ਦੇ ਸਨਮੁਖ ਕੀਰਤਨ ਹੋਇਆ। ਕੀਰਤਨ ਖ਼ਤਮ ਹੋਣ ਤੋਂ ਬਾਅਦ ਸਾਧੂ ਨੇ ਦੱਸਿਆ, 'ਵੇਖੋ, ਪ੍ਰਭੂ ਦਾ ਸ੍ਰੀਮੁਖ ਕਿੰਨਾ ਉੱਜਵਲ ਦਿਸਦਾ ਹੈ।' ਸਾਰੇ ਭਗਤਾਂ ਨੇ ਕਿਹਾ, —"ਹਾਂ, ਸਚਮੁੱਚ ਉਜਲਾ ਵਿਖਾਈ ਦੇ ਰਿਹਾ ਹੈ।" ਕੋਲ ਹੀ ਮੇਰਾ ਡੇਰਾ ਸੀ। ਖ਼ਬਰ ਮਿਲਦੇ ਹੀ ਮੈਂ ਵੀ ਉਥੇ ਪਹੁੰਚਿਆ। ਪਰ ਉਥੇ ਕੋਈ ਜਿਉਤੀ ਨਾ ਦਿਸੀ। ਸਾਧੂ ਨੇ ਕਿਹਾ, "ਵ੍ਰਿੰਦਾਵਨਧਾਮ ਵਿਚ ਗਊਆਂ ਚਾਰਨ ਵੇਲੇ ਪ੍ਰਭੂ ਦੇ ਸ੍ਰੀਮੁਖ ਤੋਂ ਅਜਿਹੀ ਹੀ ਜਿਉਤੀ ਫੁੱਟ ਰਹੀ ਸੀ।" ਨਿਸ਼ਚਿਤ ਹੋਇਆ, ਅਗਲੇ ਦਿਨ ਪ੍ਰਭੂ ਦਾ ਗੋਚਾਰਨ-ਲੀਲਾ-ਉਤਸਵ ਹੋਏਗਾ। ਦੂਜੇ ਦਿਨ ਮਿੱਟੀ ਦੇ ਕਈ ਗਾਵਾਂ-ਵੱਛੇ ਲਿਆਂਦੇ ਗਏ। ਕ੍ਰਿਸ਼ਣ-ਮੂਰਤੀ ਤੇ ਗਵਾਲ-ਬਾਲਾਂ ਦੀਆਂ ਲੱਕੜੀ ਦੀਆਂ ਮੂਰਤੀਆਂ ਲਿਆਂਦੀਆਂ ਗਈਆਂ। ਇਸ ਉਤਸਵ 'ਤੇ ਲਗਭਗ ਸੱਠ-ਸੱਤਰ ਰੁਪਏ ਲੱਗੇ। ਖ਼ਜ਼ਾਨਾ ਤਾਂ ਖ਼ਾਲੀ ਸੀ। ਕਾਫ਼ੀ ਜ਼ਿਆਦਾ ਵਿਆਜ ਦੇ ਕੇ ਉਧਾਰ ਲਿਆਂਦਾ ਗਿਆ। ਉਥੇ ਸਥਿਤੀ ਇਸ ਪ੍ਰਕਾਰ ਦੀ ਸੀ।

ਕੇਂਦਰਪੜਾ ਦੇ ਇਸ ਪ੍ਰਸਿੱਧ ਰਾਜਵੰਸ਼ ਉੱਤੇ ਬਿਪਤਾ ਦਾ ਪ੍ਰਮੁੱਖ ਕਾਰਣ ਸੀ — ਚਮਾਸੇ ਦੇ ਸਮੇਂ ਸਾਧੂ-ਸਤਿਕਾਰ। ਇਸ ਦੇ ਲਈ ਉਨ੍ਹਾਂ ਦੀ ਪ੍ਰਸਿੱਧੀ ਸਾਰੇ ਭਾਰਤ ਵਿਚ ਸੀ ਅਤੇ ਸਾਰੇ ਭਾਰਤ ਦੇ ਜਿੰਨੇ ਭੰਡ-ਦੁਸ਼ਟ, ਆਲਸੀ ਤੇ ਢੌਂਗੀ ਅਸਾਧੂ ਸਨ, ਸਾਧੂ ਬਣ ਕੇ ਕੇਂਦਰਪੜਾ ਪਹੁੰਚ ਜਾਂਦੇ ਸਨ। ਸਾਧੂ ਬਣਨਾ ਕੋਈ ਕਠਿਨ ਕੰਮ ਨਹੀਂ ਹੈ। ਬੋਹੜ ਦੇ ਗੂੰਦ ਨਾਲ ਵਾਲ ਚਿਪਕਾ ਕੇ ਜਟਾਵਾਂ ਬਣਾ ਲੈਣ ਤੋਂ ਬਾਅਦ ਸਰੀਰ ਉੱਤੇ ਭਸਮ ਦਾ ਲੇਪ ਕਰ ਕੇ ਆਦਮੀ ਸਾਧੂ ਬਣ ਜਾਂਦਾ ਹੈ। ਉਨ੍ਹਾਂ ਵਰਗੇ ਲੋਕਾਂ ਲਈ ਗਿੱਠ-ਭਰ ਦੇ ਕੱਪੜੇ ਦੀ ਕੁਪੀਨ ਬਣਾ ਲੈਣੀ ਆਸਾਨ ਕੰਮ ਹੈ। ਹਾੜ ਦੇ ਪਹਿਲੇ ਦਿਨ ਤੋਂ ਕੱਤਕ ਤਕ ਸਾਧੂਆਂ ਲਈ ਆਰਾਮ ਦਾ ਸਮਾਂ ਹੁੰਦਾ ਸੀ। ਉਨ੍ਹਾਂ ਦੀ ਸੇਵਾ-ਵਿਵਸਥਾ ਇਸ ਪ੍ਰਕਾਰ ਦੀ ਸੀ — ਭਾਤ, ਦਾਲ, ਰੋਟੀ ਤੇ ਸਬਜ਼ੀ-ਤਰਕਾਰੀ ਆਦੇਸ਼ ਮਾਤਰ ਨਾਲ ਪਹੁੰਚ ਜਾਣਾ ਚਾਹੀਦਾ ਹੈ। ਉਸ ਤੋਂ ਇਲਾਵਾ ਦੇਵਤਿਆਂ ਲਈ ਪੂੜੀ,

* ਉਹ ਨਾਚ ਜਿਸ ਵਿਚ ਇਸਤ੍ਰੀ ਦੀ ਵੇਸਭੂਸ਼ਾ ਪਾ ਕੇ ਸੋਹਣੇ-ਸੋਹਣੇ ਕਿਸ਼ੋਰ ਨੱਚਿਆ ਕਰਦੇ ਸਨ। ਇਹ ਨਾਚ ਤੇ ਸੰਗੀਤ ਨਿਰੋਲ ਸ਼ਾਸਤਰੀ ਉੜਿਸੀ ਹੁੰਦਾ ਹੈ। ਹੁਣ ਇਸ ਵਿਚ ਆਧੁਨਿਕਤਾ ਦੀ ਮਿਲਾਵਟ ਵਿਖਾਈ ਦੇਣ ਲੱਗ ਪਈ ਹੈ।

ਮਾਲਪੂੜੇ, ਤੇ ਲੱਡੂਆਂ ਦਾ ਪ੍ਰਬੰਧ ਜ਼ਰੂਰੀ ਸੀ। ਗਾਂਜਾ, ਭੰਗ, ਹੁੱਕਾ, ਤਮਾਖੂ ਆਦਿ ਤਾਂ ਸਾਧੂਆਂ ਦੇ ਰੋਜ਼ ਦੇ ਸੇਵਨ ਦੀਆਂ ਵਸਤੂਆਂ ਸਨ। ਕੇਂਦਰਪੜਾ ਤੋਂ ਚਲਣ ਵਾਲੇ ਸਾਧੂ-ਮਹਾਤਮਾ ਤੀਰਥ-ਯਾਤਰਾ ਉਤੇ ਰਵਾਨਾ ਹੁੰਦੇ ਸਨ। ਰਾਹ-ਖ਼ਰਚ ਤੇ ਕੱਪੜੇ-ਕੰਬਲ ਆਦਿ ਦਾ ਪ੍ਰਬੰਧ ਤਾਂ ਜ਼ਰੂਰੀ ਸੀ ਹੀ।

ਜ਼ਿਮੀਂਦਾਰ ਦੀ ਸਾਧੂ-ਸੇਵਾ ਤੋਂ ਕੁਝ ਸਾਧੂ ਤਾਂ ਸਾਹੂਕਾਰ ਬਣ ਗਏ ਸਨ। ਜ਼ਿਮੀਂਦਾਰ ਦੇ ਘਰ ਤੋਂ ਚਾਵਲ, ਦਾਲ, ਮੈਦਾ, ਚੀਨੀ, ਘਿਓ ਭੇਜਣ ਦਾ ਪ੍ਰਬੰਧ ਸੀ। ਦਾਲ-ਚਾਵਲ ਨਾਲ ਢਿੱਡ ਭਰ ਜਾਂਦਾ ਸੀ। ਘਿਓ-ਮੈਦੇ ਨੂੰ ਬਾਜ਼ਾਰ ਵਿਚ ਵੇਚ ਕੇ ਪੈਸੇ ਬਣਾ ਲੈਂਦੇ। ਇਸੇ ਢੰਗ ਨਾਲ ਪੈਸੇ ਇਕਠੇ ਕਰ ਕੇ, ਉਸੇ ਨੂੰ ਜਮ੍ਹਾ-ਪੂੰਜੀ ਬਣਾ ਕੇ ਜ਼ਿਮੀਂਦਾਰ ਨੂੰ ਹੀ ਰੁਪਏ ਉਧਾਰ ਦੇਂਦੇ ਸਨ। ਜਦੋਂ ਮੈਂ ਕੇਂਦਰਪੜਾ ਵਿਚ ਸੀ ਤਾਂ ਉਹੋ ਜਿਹੇ ਦੋ ਸਾਧੂ ਸਾਹੂਕਾਰ ਹਾਜ਼ਰ ਹੋਏ। ਉਨ੍ਹਾਂ ਦੋਨਾਂ ਨੇ ਜ਼ਿਮੀਂਦਾਰ ਸਾਮੰਤ ਨੂੰ ਪੰਜ-ਪੰਜ ਸੌ ਰੁਪਏ ਉਧਾਰ ਦਿੱਤੇ ਸਨ। ਉਨ੍ਹਾਂ ਨੇ ਦੱਸਿਆ ਕਿ ਉਹ ਕਿਸੇ ਸਾਧੂ-ਦਲ ਨਾਲ ਆਏ ਹੋਏ ਹਨ ਤੇ ਉਹ ਦਲ ਕਟਕ ਵਿਚ ਰੁਕਿਆ ਹੋਇਆ ਹੈ। ਉਨ੍ਹਾਂ ਨੂੰ ਮੂਲ ਤੇ ਵਿਆਜ ਮਿਲ ਜਾਣ ਤੇ ਉਹ ਚਲੇ ਜਾਣਗੇ। ਦੇਰ ਹੋਏਗੀ ਤਾਂ ਕਟਕ ਵਿਚ ਰੁਕੇ ਹੋਏ ਸਾਧੂ ਮਹਾਤਮਾ ਵੀ ਕੇਂਦਰਪੜਾ ਚਲੇ ਆਉਣਗੇ। ਉਸ ਦਲ ਵਿਚ ਕਰੀਬ ਸੱਠ ਸਾਧੂ ਸਨ, ਹਾਥੀ-ਘੋੜੇ ਤੇ ਊਠ ਵੀ ਸਨ। ਹੁਣ ਵੱਡੀ ਬਿਪਤਾ ਆ ਪਈ। ਉਹ ਸਾਧੂ-ਦਲ ਜੇ ਕੇਂਦਰਪੜਾ ਆ ਪਹੁੰਚੇ ਤਾਂ ਰੋਜ਼ ਉਨ੍ਹਾਂ ਲਈ ਘੱਟੋ-ਘੱਟ ਸੌ ਰੁਪਏ ਲੱਗਣਗੇ। ਖ਼ਜ਼ਾਨਾ ਤਾਂ ਖ਼ਾਲੀ ਸੀ। ਕਾਫੀ ਕੋਸ਼ਿਸ਼ ਨਾਲ ਜਿਵੇਂ-ਕਿਵੇਂ ਕਰਜ਼-ਉਧਾਰ ਲੈ ਕੇ ਵਿਆਜ ਭਰ ਦਿੱਤਾ ਤੇ ਮੂਲ ਰਕਮ ਲਈ ਇਕ ਨਵਾਂ ਪੱਤਰ ਲਿਖਵਾਇਆ। ਸੁਣਿਆ, ਉਹ ਦੋਨੋਂ ਸਾਧੂ ਸਾਹੂਕਾਰ ਪਿਛਲੇ ਦਸ-ਬਾਰਾ ਸਾਲਾ ਤੋਂ ਨੇਮ ਨਾਲ ਆ ਕੇ ਚਾਰ ਮਹੀਨੇ ਪ੍ਰਾਹੁਣਿਆਂ ਦੇ ਰੂਪ ਵਿਚ ਠਹਿਰਦੇ ਸਨ ਤੇ ਉਥੋਂ ਹੀ ਕਮਾਏ ਧਨ ਨਾਲ ਹੁਣ ਸਾਹੂਕਾਰ ਬਣੇ ਹੋਏ ਹਨ। ਤਿੰਨ ਸਾਲ ਪਹਿਲਾਂ ਮੈਂ ਇਕ ਸਰਕਾਰੀ ਵਿਵਰਣ ਪੜ੍ਹਿਆ ਸੀ, ਜਿਸ ਵਿਚ ਇਹ ਦੱਸਿਆ ਗਿਆ ਸੀ ਕਿ ਸਾਰੇ ਭਾਰਤ ਵਿਚ 39 ਲੱਖ ਸਾਧੂ ਹਨ।

ਮੈਂ ਕੇਂਦਰਪੜਾ ਵਿਚ ਰਹਿ ਕੇ ਜ਼ਿਮੀਂਦਾਰੀ ਦੇ ਆਮਦਨੀ-ਖ਼ਰਚ ਦੇ ਹਿਸਾਬ ਤੇ ਲੈਣ-ਦੇਣ ਦੇ ਬਾਰੇ ਵਿਚ ਖੋਜਬੀਨ ਕੀਤੀ। ਉਸ ਤੋਂ ਪਤਾ ਚਲਿਆ ਕਿ ਆਮਦਨੀ ਤੋਂ ਸਾਹੂਕਾਰਾਂ ਤੋਂ ਲਏ ਗਏ ਕਰਜ਼ ਚੁਕਾਉਣ ਉੱਤੇ ਵਿਆਜ ਤੇ ਬਾਅਦ ਥੋੜ੍ਹੀ-ਜਿਹੀ ਰਕਮ ਬਚ ਜਾਂਦੀ ਸੀ। ਜ਼ਿਮੀਂਦਾਰੀ ਦੇ ਵਿਕਣ ਤੇ ਹੀ ਮੂਲ ਰਕਮ ਅਦਾ ਹੋਏਗੀ, ਇਸ ਤੋਂ ਇਲਾਵਾ ਹੋਰ ਕੋਈ ਉਪਾਅ ਨਹੀਂ ਸੀ। ਉਸ ਤੋਂ ਕਰੀਬ ਇਕ ਲੱਖ ਰੁਪਏ ਲਈ ਮੁਕੱਦਮਾ ਅਦਾਲਤ ਵਿਚ ਸੀ। ਮੈਂ ਸੋਚਿਆ, ਸਾਹੂਕਾਰਾਂ ਨੂੰ ਵਿਆਜ ਦੇ ਕੇ ਬਾਕੀ ਰਕਮ ਤੋਂ ਕੰਮ ਚਲਾਉਣ ਲਈ ਜ਼ਿਮੀਂਦਾਰ ਸਾਹਬ ਰਾਜ਼ੀ ਹੋ ਜਾਣ, ਤਾਂ ਜ਼ਿਮੀਂਦਾਰੀ ਦਾ ਕੁਝ ਹਿੱਸਾ ਵੇਚ ਕੇ, ਡਿਗਰੀ ਦੀ ਰਕਮ ਚੁਕਾ ਦੇਣਗੇ। ਮੈਂ ਚੰਗੀ ਤਰ੍ਹਾਂ ਹਿਸਾਬ ਲਾ ਕੇ ਦੇਖਿਆ ਕਿ ਸਿਰਫ਼ ਇਸੇ ਉਪਾਅ ਨਾਲ ਅੱਧੀ ਜ਼ਿਮੀਂਦਾਰੀ ਬਚਾਈ ਜਾ ਸਕਦੀ ਸੀ। ਪਰ ਮੇਰੀ ਸੁਝਾਈ ਵਿਵਸਥਾ ਦੇ ਅਨੁਸਾਰ ਕੰਮ ਨਾ ਕਰ ਕੇ, ਜ਼ਿਮੀਂਦਾਰ ਸਾਹਬ ਪਹਿਲਾਂ ਵਾਂਗ ਹੀ ਸਭ ਕੰਮ ਕਰਦੇ ਰਹੇ। ਮੈਨੂੰ ਉਨ੍ਹਾਂ ਨੇ ਸਾਫ਼-ਸਾਫ਼ ਸੁਣਾ ਦਿੱਤਾ ਕਿ ਉਹ ਕਿਸੇ ਵੀ ਤਰ੍ਹਾਂ ਦੇਵ-ਸੇਵਾ ਉੱਤੇ ਖ਼ਰਚ ਘੱਟ ਨਹੀਂ ਕਰ ਸਕਣਗੇ। ਮੈਂ ਕੇਂਦਰਪੜਾ ਵਿਚ ਸਿਰਫ਼ ਨੌਂ ਮਹੀਨੇ

ਰਿਹਾ। ਜ਼ਿਮੀਂਦਾਰੀ ਦੀ ਰੱਖਿਆ ਕਰਨ ਦਾ ਕੋਈ ਉਪਾਅ ਨਾ ਦੇਖ, ਕੰਮ ਛੱਡ ਕੇ ਕਟਕ ਚਲਾ ਆਇਆ।

ਕੇਂਦਰਪੜਾ ਤੋਂ ਆਉਣ ਵੇਲੇ ਮੇਰੀ ਉਮਰ 57 ਸਾਲ ਦੀ ਸੀ। ਇਸ ਤੋਂ ਬਾਅਦ ਮੈਂ ਹੋਰ ਕਿਧਰੇ ਵੀ ਨੌਕਰੀ ਨਹੀਂ ਕੀਤੀ। ਹੁਣ ਆ ਕੇ ਆਪਣੇ ਕਟਕ ਦੇ ਬਾਖਰਾਬਾਦ ਵਾਲੇ ਮਕਾਨ ਵਿਚ ਰਹਿਣ ਲੱਗ ਪਿਆ। ਕਾਫੀ ਤਲਾਸ਼ ਤੇ ਕੋਸ਼ਿਸ਼ ਤੋਂ ਬਾਅਦ ਮੈਨੂੰ ਬਾਖਰਾਬਾਦ ਵਾਲੀ ਉਹ ਥਾਂ ਮਿਲੀ ਸੀ। ਉਸ 'ਤੇ ਬੜੀ ਔਖ ਨਾਲ ਮਕਾਨ ਬਣਵਾਇਆ ਸੀ। ਘਰ ਦੇ ਚਾਰੋਂ ਪਾਸੇ ਅਨੇਕਾਂ ਫੁੱਲ ਤੇ ਫਲਦਾਰ ਦਰਖ਼ਤ ਲਗਵਾਏ ਸਨ ਜਿਸ ਨਾਲ ਉਹ ਕੁੰਜ-ਜਿਹਾ ਪ੍ਰਤੀਤ ਹੁੰਦਾ ਸੀ। ਉਨ੍ਹਾਂ ਕੁੰਜਾਂ ਦੇ ਕਾਰਣ ਉਹ ਤੁੱਛ ਮਕਾਨ ਬੜਾ ਮਨੋਹਰ ਲੱਗਦਾ ਸੀ। ਉਸੇ ਮਕਾਨ ਵਿਚ ਮੇਰੇ ਅੰਤਿਮ ਜੀਵਨ ਦੀਆਂ ਅਨੇਕ ਕਵਿਤਾਵਾਂ ਲਿਖੀਆਂ ਗਈਆਂ ਸਨ। ਕਦੀ ਰਜਨੀਗੰਧਾ, ਕਦੀ ਗੁਲਾਬ ਉੱਤੇ ਨਜ਼ਰ ਪੈਂਦੀ ਤਾਂ ਉਨ੍ਹਾਂ ਉੱਤੇ ਕਵਿਤਾ ਲਿਖਣ ਬੈਠ ਜਾਂਦਾ। ਕਈ ਮਹੀਨਿਆਂ ਤਕ ਧਿਆਨ ਨਾਲ ਦੇਖਿਆ ਕਿ ਸਵੇਰੇ ਠੀਕ ਨੌਂ ਵਜੇ ਕਿਧਰੋਂ ਦੋ ਹਲਦੀ-ਬਸੰਤ ਆਉਂਦੇ ਤੇ ਕਲੋਲ ਕਰਦੇ ਰਹਿੰਦੇ। ਉਨ੍ਹਾਂ ਚਿੜੀਆਂ ਦੀ ਜੋੜੀ ਉੱਤੇ ਵੀ ਮੈ ਕਵਿਤਾ ਲਿਖੀ। ਦੋ ਕਬੂਤਰ ਆਕਾਸ਼ ਵਿਚ ਕਿਵੇਂ ਇਕ ਦੂਜੇ ਦੇ ਨਾਲ ਨਾਲ ਉੱਡ ਗਏ, ਉਸ ਉੱਤੇ ਵੀ ਮੈਂ ਇਕ ਕਵਿਤਾ ਲਿਖੀ, ਸ਼ਾਮ ਵੇਲੇ ਕਾਠਯੋੜੀ ਪੱਥਰ ਦੇ ਬੰਨ੍ਹ ਉੱਤੇ ਬੈਠੇ ਹੋਏ, ਮਨ ਵਿਚ ਜੋ ਭਾਵਨਾਵਾਂ ਜਾਗੀਆਂ, ਉਸ ਨੂੰ ਲਿਪੀਬੱਧ ਕਰ ਦਿੱਤਾ, ਕਵਿਤਾ ਵਿਚ। ਮੈਂ ਉਨ੍ਹਾਂ ਕਵਿਤਾਵਾਂ ਨੂੰ ਸੰਗ੍ਰਹਿਤ ਕਰ 'ਅਵਸਰ ਵਾਸਰ' ਨਾਮਕ ਕਵਿਤਾ-ਸੰਗ੍ਰਹਿ ਪ੍ਰਕਾਸ਼ਿਤ ਕੀਤਾ ਸੀ।

ਬਾਲੇਸ਼ਵਰ ਵਿਚ ਅਧਿਆਪਕ ਦੇ ਰੂਪ ਵਿਚ ਕੰਮ ਕਰਦੇ ਸਮੇਂ ਤੋਂ ਹੀ ਮੇਰਾ ਝੁਕਾਅ ਕਵਿਤਾ ਲਿਖਣ ਵਲ ਸੀ। ਉਥੋਂ ਪ੍ਰੈੱਸ ਵਿਚੋਂ ਇਕ ਮਾਸਿਕ ਪੱਤਰ ਨਿਕਲਦਾ ਸੀ। ਮੈਂ ਉਸੇ ਵਿਚ ਮਨੋਰੰਜਕ ਕਵਿਤਾਵਾਂ ਲਿਖਦਾ ਸੀ। ਉਸੇ ਬੋਧਦਾਇਨੀ ਪ੍ਰਤਿਕਾ ਵਿਚ ਮੈਂ ਇਕ ਕਹਾਣੀ ਲਿਖੀ ਸੀ। ਉਸ ਦਾ ਨਾਂ ਸੀ 'ਲਛਮਨੀਆਂ'। ਸ਼ਾਇਦ ਉਹੀ ਉੜੀਆ ਵਿਚ ਛਪੀ ਪਹਿਲੀ ਕਹਾਣੀ ਹੈ। ਲੋਕਾਂ ਨੇ ਉਸ ਨੂੰ ਚਾਅ ਨਾਲ ਪੜ੍ਹਿਆ। ਪਰ ਕਿੰਨਿਆਂ ਨੇ ! ਮੈਂ ਬਾਲੇਸ਼ਵਰ ਤੋਂ ਆ ਕੇ ਜਦੋਂ ਰਜਵਾੜਿਆਂ ਵਿਚ ਕੰਮ ਕਰਨ ਚਲਾ ਗਿਆ, ਉਦੋਂ ਤੋਂ ਮੇਰੀ ਸਾਹਿਤ-ਰਚਨਾ ਬੰਦ ਹੋ ਗਈ। ਲਿਖਣਾ ਲਗਭਗ ਅੱਠ-ਦਸ ਸਾਲ ਬੰਦ ਰਿਹਾ। ਜਦੋਂ ਢੇਂਕਾਨਾਲ ਵਿਚ ਸੀ, ਉਦੋਂ ਮੇਰੇ ਪਹਿਲੇ ਪੁੱਤਰ ਦੇ ਮਰ ਜਾਣ ਦੇ ਕਾਰਣ ਆਪਣੀ ਪਤਨੀ ਨੂੰ ਦਿਲਾਸਾ ਦੇਣ ਲਈ 'ਰਾਮਾਇਣ' ਦਾ ਅਨੁਵਾਦ-ਕਾਰਜ ਆਰੰਭ ਕੀਤਾ ਸੀ। ਦੂਜੇ ਪੁੱਤਰ ਦੇ ਜਨਮ ਵੇਲੇ ਅਰਥਾਤ ਸੰਨ 1881 ਈਸਵੀ ਵਿਚ ਮੈਂ 'ਮਹਾਭਾਰਤ' ਦਾ ਅਨੁਵਾਦ-ਕਾਰਜ ਆਰੰਭ ਕੀਤਾ। ਸੰਨ 1902 ਵਿਚ ਉਸਨੇ ਬੀ. ਏ. ਪਾਸ ਕੀਤਾ। ਉਸੇ ਵਰ੍ਹੇ ਅਠਾਰਾਂ ਪਰਵਾਂ ਦੇ ਅਨੁਵਾਦ ਸਮਾਪਤ ਹੋਏ। ਮੇਰੇ ਡੋਮਪੜਾ ਵਿਚ ਦੂਜੀ ਵਾਰ ਕੰਮ ਕਰਦੇ ਵੇਲੇ, ਮੇਰੀ ਪਤਨੀ ਕ੍ਰਿਸ਼ਣਾਕੁਮਾਰੀ ਦੀ ਮੌਤ ਹੋਈ। ਉਸ ਵੇਲੇ ਦੀਆਂ ਮਾਨਸਿਕ ਪੀੜਾਂ ਨੂੰ ਮੈਂ 'ਪੁਸ਼ਪਮਾਲਾ' ਤੇ 'ਉਪਹਾਰ' ਇਨ੍ਹਾਂ ਦੋਨਾਂ ਪੁਸਤਕਾਂ ਵਿਚ ਪ੍ਰਕਾਸ਼ਿਤ ਕੀਤਾ ਹੈ। ਕਟਕ ਵਿਚ ਰਹਿਣ ਸਮੇਂ ਮੈਂ ਉਪਨਿਸ਼ਦ ਪੜ੍ਹਦਾ ਸੀ ਤੇ ਉਸਦਾ ਉੜੀਆ ਅਨੁਵਾਦ ਕਰਦਾ ਸੀ। ਪੈਰ ਦੁਖਣ ਦੀ ਬਿਮਾਰੀ ਮੇਰੀ ਬੜੀ ਪੁਰਾਣੀ ਹੈ। ਬਾਲੇਸ਼ਵਰ ਦੇ ਇਕ ਪ੍ਰਸਿੱਧ ਜ਼ਿਮੀਂਦਾਰ ਦਾ ਪੁੱਤਰ ਪੂਰਣਚੰਦਰ ਦਾਸ ਮੇਰੇ ਨਾਲ

ਕਟਕ ਵਿਚ ਰਹਿ ਕੇ ਐਫ. ਏ. ਵਿਚ ਪੜ੍ਹਦਾ ਸੀ। ਮੇਰੇ ਪੈਰ ਵਿਚ ਤਕਲੀਫ਼ ਤੇ ਸੋਜ ਹੋਣ ਤੇ ਉਸਨੇ ਮੇਰੀ ਬੜੀ ਸੇਵਾ ਕੀਤੀ ਸੀ। ਉਪਨਿਸ਼ਦਾ ਦੇ ਅਨੁਵਾਦ ਸਮੇਂ ਵੀ ਉਸਨੇ ਮੇਰੀ ਬੜੀ ਸਹਾਇਤਾ ਕੀਤੀ। ਮੈ ਬਿਮਾਰੀ ਦੇ ਬਿਸਤਰ 'ਤੇ ਲੇਟੇ-ਲੇਟੇ ਅਨੁਵਾਦ ਕਰਦਾ। ਮੈਂ ਕਵਿਤਾ ਕਹਿੰਦਾ ਜਾਂਦਾ ਤੇ ਉਹ ਲਿਪੀਬੱਧ ਕਰਦਾ ਜਾਂਦਾ ਸੀ। ਉਸ ਵੇਲੇ ਪੂਰਣਚੰਦਰ ਨੇ ਮਦਦ ਨਾ ਕੀਤੀ ਹੁੰਦੀ ਤਾਂ ਉਪਨਿਸ਼ਦਾਂ ਦੇ ਅਨੁਵਾਦ ਦੇ ਪ੍ਰਕਾਸ਼ਿਤ ਹੋਣ ਦੀ ਸੰਭਾਵਨਾ ਹੀ ਨਹੀਂ ਸੀ।

ਕਟਕ ਵਿਚ ਰਹਿੰਦੇ ਹੋਏ ਮੈਂ ਨਾਵਲ ਲਿਖਣਾ ਆਰੰਭ ਕੀਤਾ। ਮੈ ਪਹਿਲਾਂ 'ਰੇਵਤੀ' ਨਾਮਕ ਇਕ ਕਹਾਣੀ ਲਿਖੀ। 'ਉਤਕਲ ਸਾਹਿਤ' ਵਿਚ ਪ੍ਰਕਾਸ਼ਿਤ ਕਰਨ ਲਈ ਸੰਪਾਦਕ ਨੂੰ ਦੇ ਦਿੱਤੀ। ਉਸ ਵੇਲੇ ਮੈਂ ਜੋ ਵੀ ਕਹਾਣੀ-ਨਾਵਲ ਲਿਖਦਾ ਸੀ, ਉਹ ਸਭ ਮੇਰੇ ਆਪਣੇ ਨਾਂ ਤੋਂ ਪ੍ਰਕਾਸ਼ਿਤ ਨਾ ਹੋ ਕੇ, 'ਧੂਰਜਟੀ' ਨਾਂ ਤੇ ਪ੍ਰਕਾਸ਼ਿਤ ਹੁੰਦੇ ਸਨ। ਇਹ ਉਪਨਾਮ ਮੇਰੇ ਪ੍ਰਿਅ ਬੰਧੂ ਮਧੂਸੂਦਨ ਰਾਵ ਨੇ ਚੁਣਿਆ ਸੀ। ਉਸ ਤੋਂ ਬਾਅਦ ਮੈਂ 'ਛਮਾਣ ਆਠ ਗੁੰਠ' ਨਾਮ ਇਕ ਕਹਾਣੀ ਲਿਖਣੀ ਆਰੰਭ ਕੀਤੀ। ਉਹੀ ਕਹਾਣੀ ਵਧਦੇ-ਵਧਦੇ ਨਾਵਲ ਬਣ ਗਈ। ਇਸ ਤੋਂ ਬਾਅਦ 'ਅਪੂਰਵ ਮਿਲਨ' ਨਾਮਕ ਇਕ ਨਾਵਲ ਲਿਖਣਾ ਆਰੰਭ ਕੀਤਾ ਸੀ। ਉਹ ਉਸੇ ਨਾਂ ਤੇ 'ਉਤਕਲ ਸਾਹਿਤ' ਵਿਚ ਪ੍ਰਕਾਸ਼ਿਤ ਹੁੰਦਾ ਸੀ। ਉਸ ਨਾਵਲ ਦੇ ਸੁੰਤਤਰ ਪੁਸਤਕ ਰੂਪ ਵਿਚ ਛਪਣ ਸਮੇ ਉਸਦਾ ਨਾਂ 'ਲਛਮਾ' ਰੱਖਿਆ। ਮੇਰੀਆਂ ਕਹਾਣੀਆਂ ਤੇ ਨਾਵਲਾਂ ਨੂੰ ਪੜ੍ਹ ਕੇ ਪਾਠਕ ਬਹੁਤ ਪ੍ਰਸੰਨ ਹੋਏ ਸਨ। 'ਛਮਾਣ ਆਠ ਗੁੰਠ' ਨੂੰ ਉਹ ਵਿਸ਼ੇਸ਼ ਰੁਚੀ ਨਾਲ ਪੜ੍ਹਦੇ ਸਨ। ਉਸਦੇ ਪਾਤਰ ਰਾਮਚੰਦਰ ਮੰਗਰਾਜ ਸੰਬੰਧੀ ਮੁਕੱਦਮੇ ਦਾ ਵਿਵਰਣ ਜਦੋਂ 'ਉਤਕਲ ਸਾਹਿਤ' ਵਿਚ ਪ੍ਰਕਾਸ਼ਿਤ ਹੁੰਦਾ ਸੀ, ਉਦੋਂ ਪਿੰਡਾਂ ਤੋਂ ਕਈ ਲੋਕ ਅਦਾਲਤ ਵਿਚ ਮੁਕੱਦਮੇ ਦੀ ਪੈਰਵੀ ਦੇਖਣ-ਸੁਣਨ ਲਈ ਕਟਕ ਆਉਂਦੇ ਸਨ।

ਸੰਨ 1905 ਈਸਵੀ ਵਿਚ ਮੇਰਾ ਪੁੱਤਰ ਸਬ-ਡਿਪਟੀ ਬਣ ਕੇ ਬਾਲੇਸ਼ਵਰ ਗਿਆ। ਉਸ ਸਮੇ ਮੈਂ ਵੀ ਕਟਕ ਛੱਡ ਕੇ ਬਾਲੇਸ਼ਵਰ ਚਲਾ ਗਿਆ।

# 34. ਬਾਲੇਸ਼ਵਰ-ਨਿਵਾਸ

ਮੈਂ 1905 ਵਿਚ ਬਾਲੇਸ਼ਵਰ ਆਇਆ। 13 ਸਾਲ ਇਥੇ ਹੀ ਰਿਹਾ। ਮੇਰੀ ਪਤਨੀ ਕ੍ਰਿਸ਼ਣਾਕੁਮਾਰੀ ਕਾਫ਼ੀ ਦਿਨ ਹੋਏ ਮੈਨੂੰ ਛੱਡ ਕੇ ਚਲੀ ਗਈ। ਮੇਰਾ ਪੁੱਤਰ ਕੰਮ ਦੇ ਸਿਲਸਿਲੇ ਵਿਚ ਅਕਸਰ ਕਈ ਥਾਵਾਂ 'ਤੇ ਬਾਹਰ ਰਹਿੰਦਾ। ਮੇਰੀ ਨੂੰਹ ਮੇਰੇ ਬਾਲੇਸ਼ਵਰ ਨਿਵਾਸ ਸਮੇਂ ਜ਼ਿਆਦਾਤਰ ਯਾਤਰਾ ਤੇ ਹੀ ਰਹੀ। ਆਪਣਿਆਂ ਤੋਂ ਦੂਰ 13 ਸਾਲਾਂ ਤੋਂ ਮੈਂ ਲਗਭਗ ਇੱਕਲਾ ਹਾਂ। ਹਮੇਸ਼ਾ ਇਕੱਲੇ ਰਹਿਣਾ ਮੇਰੇ ਭਾਗਾਂ ਵਿਚ ਲਿਖਿਆ ਹੋਇਆ ਹੈ। ਬਚਪਨ ਵਿਚ ਮਾਤਾ-ਪਿਤਾ ਨਹੀਂ ਸਨ, ਜਵਾਨੀ ਵਿਚ ਪਤਨੀ ਤੋਂ ਅਲਗ ਦੂਰ ਪਰਦੇਸ ਵਿਚ ਰਿਹਾ। ਹੁਣ ਬੁਢਾਪੇ ਵਿਚ ਵੀ ਬੱਚਿਆਂ ਤੋਂ ਵੱਖ ਇਕੱਲਾ ਰਹਿ ਰਿਹਾ ਹਾਂ। ਇਕੱਲੇ ਰਹਿਣ ਦੇ ਕਾਰਣ ਚਿੰਤਨ ਲਈ ਕਾਫ਼ੀ ਸਮਾਂ ਮਿਲਦਾ ਹੈ। ਮੈਂ ਹਮੇਸ਼ਾ ਤੋਂ ਬਿਮਾਰ ਰਿਹਾ ਹਾਂ, ਪਰ ਕੰਮ ਚੋਰ ਨਹੀਂ ਹਾਂ। ਬਿਮਾਰੀ ਤੇ ਬਿਪਤਾ ਵੇਲੇ ਮੇਰੀ ਰਚਨਾ ਚੰਗੀ ਹੁੰਦੀ ਹੈ। ਮੇਰੇ ਬਗ਼ੀਚੇ ਵਿਚ ਕ੍ਰਿਸ਼ਣਾਕੁਮਾਰੀ ਸਮਾਧੀ ਮੰਦਰ ਤੇ ਘਰ ਦੇ ਨੇੜੇ 'ਸ਼ਾਂਤੀਕਾਨਨ' ਨਾਮਕ ਉਪਵਨ ਨੇ ਮੈਨੂੰ ਇਕੱਲਤਾ ਵੇਲੇ ਕਾਫ਼ੀ ਸ਼ਾਂਤੀ ਦਿੱਤੀ ਹੈ। ਇਸੇ ਸ਼ਾਂਤੀ ਤੇ ਇਕਾਂਤ ਦੀ ਗੋਦ ਵਿਚ ਮੈਂ ਆਪਣੇ ਅੰਤਿਮ ਗ੍ਰੰਥਾਂ ਦੀ ਰਚਨਾ ਕੀਤੀ। 'ਮਾਮੂ', 'ਪ੍ਰਾਇਸ਼ਚਿਤ', 'ਬੌਧਾਵਤਾਰ ਕਾਵਿ' ਤੇ ਮੇਰਾ ਇਹ 'ਆਤਮ-ਜੀਵਨਚਰਿੱਤ' ਰਚਨਾਵਾਂ ਉਸੇ ਵੇਲੇ ਦੀਆਂ ਹਨ।

ਮੇਰੇ ਇਸ ਇਕਾਂਤਵਾਸ ਵੇਲੇ ਕਵੀ ਨੰਦਕਿਸ਼ੋਰ ਬਲ ਬਾਲੇਸ਼ਵਰ ਜ਼ਿਲ੍ਹਾ ਸਕੂਲ ਦੇ ਪ੍ਰਿੰਸੀਪਲ ਦੇ ਰੂਪ ਵਿਚ ਆਏ। ਦੋਨੋਂ ਨਾਲ ਨਾਲ ਰਹਿਣ ਲੱਗ ਪਏ। ਗਰਮੀਆਂ ਦੇ ਦਿਨਾਂ ਵਿਚ ਘਰ ਦੇ ਵਿਹੜੇ ਵਿਚ ਕੁਰਸੀਆਂ ਰੱਖ ਕੇ ਸ਼ਾਮ ਤੋਂ ਰਾਤ ਦੇ ਨੌਂ-ਦਸ ਵਜੇ ਤਕ ਗੱਲਾਂ ਕਰਦੇ ਰਹਿੰਦੇ ਸੀ। ਜ਼ਿਆਦਾਤਰ ਸਾਡੀ ਗੱਲਬਾਤ ਦਾ ਵਿਸ਼ਾ ਉਤਕਲ ਸਾਹਿਤ ਹੀ ਹੁੰਦਾ। ਸਾਡੇ ਇਕੱਠੇ ਰਹਿੰਦੇ ਸਮੇਂ, ਅਨੇਕ ਕਹਾਣੀਆਂ ਤੇ ਕਵਿਤਾਵਾਂ ਲਿਖੀਆਂ ਗਈਆਂ ਸਨ। ਪਰ ਉਨ੍ਹਾਂ ਦਾ ਸਾਥ ਥੋੜ੍ਹਾ ਸਮਾਂ ਹੀ ਰਿਹਾ, ਕਿਉਂਕਿ ਕੁਝ ਸਮੇਂ ਬਾਅਦ ਉਹ ਕਿਧਰੇ ਹੋਰ ਚਲੇ ਗਏ। ਉਸ ਤਰ੍ਹਾਂ ਦਾ ਪਵਿੱਤਰ ਤੇ ਸੁਖੀ ਸਮਾਂ ਮੇਰੇ ਜੀਵਨ ਵਿਚ ਫਿਰ ਨਹੀਂ ਆਵੇਗਾ। ਦੋਨੋਂ ਸਾਹਿਤ-ਚਰਚਾ ਵਿਚ ਲੱਗੇ ਰਹਿੰਦੇ ਸੀ। ਦੋਨਾਂ ਦੀ ਇੱਛਾ ਮਾਤਭਾਸ਼ਾ ਦੀ ਉੱਨਤੀ ਸੀ। ਫਿਰ ਦੋਨੋਂ 'ਮੰਦ : ਕਵੀ ਯਸ਼ਪ੍ਰਾਰਥੀ'। ਮੈਨੂੰ ਉਹ ਚੰਗਾ ਸਮਾਂ ਸੁਭਾਗ ਨਾਲ ਹੀ ਮਿਲਿਆ ਸੀ।

ਸੰਨ 1909 ਦੀ ਜੁਲਾਈ ਵਿਚ ਮੈਂ ਬਿਮਾਰ ਪੈ ਗਿਆ। ਮੇਰੇ ਗੁਮਾਸ਼ਤਾ ਸ਼੍ਰੀਕੰਠ

ਪਟਨਾਇਕ ਨੇ ਔਸ਼ਧ-ਵਿਸ਼ਵਾਸ ਨਾਲ ਜਲ ਦੇ ਨਾਲ ਅਮਿਸ਼ਰਿਤ ਗੰਧਕ ਦਾ ਅਮਲ (ਅਨਡਾਈ-ਲਿਊਟਿਡ ਸਲਫ਼ਿਊਰਿਕ ਏਸਿਡ) ਪੀਣ ਨੂੰ ਦਿੱਤਾ। ਇਹ ਇਕ ਜੀਵਨਘਾਤੀ ਅਗਨੀਮਈ ਪਦਾਰਥ ਹੈ। ਜਲ ਦੇ ਨਾਲ ਮਿਲਾਉਣ ਨਾਲ ਇਹ ਦਵਾਈ ਦਾ ਕੰਮ ਕਰਦਾ ਹੈ। ਪਰ ਜਲ ਤੇ ਇਸ ਦਾ ਰੰਗ ਸਮਾਨ ਹੋਣ ਦੇ ਕਾਰਣ ਅਮਲ ਨੂੰ ਦੇਖ ਕੇ ਕੋਈ ਇਹ ਨਹੀਂ ਦੱਸ ਸਕਦਾ ਕਿ ਇਸ ਦੇ ਨਾਲ ਜਲ ਮਿਲਾਇਆ ਗਿਆ ਹੈ ਜਾਂ ਇਹ ਅਮਿਸ਼ਰਿਤ ਜਾਂ ਖ਼ਾਲਸ ਅਵਸਥਾ ਵਿਚ ਹੈ। ਇਸ ਲਈ ਉਸ ਜ਼ਹਿਰ ਦਾ ਪਾਨ ਕਰਦੇ ਸਮੇਂ, ਮੈਨੂੰ ਸਹੀ ਸਥਿਤੀ ਦਾ ਪਤਾ ਨਹੀਂ ਸੀ। ਉਸ ਨੂੰ ਪੀਂਦੇ ਸਮੇਂ ਹੀ ਜੀਭ ਤੋਂ ਢਿੱਡ ਤਕ ਸੜ ਗਿਆ। ਅਸਿਸਟੈਂਟ ਸਰਜਨ ਨੇ ਮੇਰੇ ਜੀਵਨ ਦੀ ਆਸ ਛੱਡ ਦਿੱਤੀ ਸੀ। ਉਸ ਵੇਲੇ ਮੈਨੂੰ ਹੋਸ਼ ਤਾਂ ਸੀ, ਪਰ ਹੱਥ ਪੈਰ ਹਿਲਾਉਣ ਦੀ ਸ਼ਕਤੀ ਨਹੀਂ ਸੀ, ਮੇਰੇ ਵਿਚ। ਮੈਂ ਵੀ ਜੀਵਨ ਦੀ ਆਸ ਛੱਡ ਕੇ ਪਿਆ ਰਿਹਾ ਸੀ। ਸਥਿਰ ਭਾਵ ਨਾਲ ਈਸ਼ਵਰ ਉੱਤੇ ਧਿਆਨ ਲਾਈ ਰੱਖਿਆ ਸੀ। ਆਪਣੀ ਨੂੰਹ ਦੀ ਸੇਵਾ ਦੇ ਫਲਸਰੂਪ ਮੈਂ ਬਚ ਗਿਆ।

ਉਸ ਘਟਨਾ ਦੇ ਠੀਕ ਦੋ ਵਰ੍ਹੇ ਬਾਅਦ, ਮੈਨੂੰ ਪਿੱਠ ਦੇ ਫੋੜੇ (ਕਾਰਬੰਕਲ) ਦੀ ਤਕਲੀਫ਼ ਹੋਈ। ਕਾਰਬੰਕਲ ਬਹੁਤ ਹੀ ਭਿਆਨਕ ਬਿਮਾਰੀ ਹੈ। ਪਰ ਇਸ ਦੇ ਪਹਿਲੇ ਲੱਛਣਾਂ ਦਾ ਪਤਾ ਚਲਦੇ ਹੀ ਇਲਾਜ ਆਰੰਭ ਹੋ ਜਾਣ ਦੇ ਕਾਰਣ ਉਹ ਘਾਤਕ ਤੇ ਕਸ਼ਟਦਾਇਕ ਨਾ ਬਣ ਸਕੀ। ਇਲਾਜ ਚਲ ਰਿਹਾ ਸੀ। ਉਸ ਵੇਲੇ ਇਕ ਦਿਨ ਮਹਾਰਾਜ ਬੈਕੁੰਠ ਨਾਥ ਦੇ ਬਹਾਦਰ ਦੋ ਪੱਤੇ ਲੈ ਕੇ ਮੇਰੇ ਕੋਲ ਪਹੁੰਚੇ। ਉਨ੍ਹਾਂ ਨੇ ਕਿਹਾ – "ਫ਼ਕੀਰਮੋਹਨ ਬਾਬੂ, ਇਹ 'ਗੁਹਾਲਿਆ ਪਤਰ' ਹੈ। ਇਸ ਨੂੰ ਤੁਸੀਂ ਫੋੜੇ ਉੱਤੇ ਲਾਓ, ਜ਼ਰੂਰ ਠੀਕ ਹੋ ਜਾਏਗਾ।" ਮੈਂ ਵੀ ਲਾਉਣ ਦੀ ਪ੍ਰਵਾਨਗੀ ਦੇ ਦਿੱਤੀ। ਮਹਾਰਾਜ ਨੇ ਮੇਰੇ ਨਾਲ ਦੇਰ ਤਕ ਗੱਲਾਂ ਕੀਤੀਆਂ ਤੇ ਚਲਣ ਵੇਲੇ, ਉਨ੍ਹਾਂ ਨੇ ਕਿਹਾ –"ਫ਼ਕੀਰਮੋਹਨ ਬਾਬੂ, ਮੈਂ ਕਲਕੱਤੇ ਜਾ ਰਿਹਾ ਹਾਂ। ਵਾਪਸ ਆਉਣ 'ਤੇ ਮੁਲਾਕਾਤ ਹੋਵੇਗੀ।" ਹਾਏ, ਬਾਲੇਸ਼ਵਰ ਲਈ ਕਿਹੋ ਜਿਹੇ ਦੁਰਭਾਗ ਦੀ ਗੱਲ ਹੈ। ਉਹ ਫਿਰ ਪਰਤੇ ਨਾ। ਉਥੇ ਜਾਂਦੇ ਹੀ ਬਿਮਾਰ ਹੋ ਗਏ ਤੇ ਉਨ੍ਹਾਂ ਦੀ ਮਿਰਤੂ ਹੋ ਗਈ। ਮੈਂ ਇਹ ਖ਼ਬਰ ਬਿਸਤਰ ਤੇ ਪਏ-ਪਏ ਸੁਣੀ। ਮਹਾਰਾਜ ਵਰਗੇ ਪਰਉਪਕਾਰੀ ਆਦਮੀ ਬਹੁਤ ਘੱਟ ਹਨ। ਮੇਰੀ ਪੀੜ ਜਾਂ ਬਿਪਤਾ ਦੇ ਬਾਰੇ ਵਿਚ ਸੁਣਦੇ ਹੀ ਉਹ ਦੌੜੇ ਆਉਂਦੇ ਸਨ। ਸਿਰਫ਼ ਮੇਰੀ ਗੱਲ ਨਹੀਂ, ਸ਼ਹਿਰ ਦੇ ਕਿਸੇ ਵੀ ਭੱਦਰ ਵਿਅਕਤੀ ਦੇ ਬਾਰੇ ਵਿਚ ਸੁਣਦੇ ਹੀ ਉਹ ਦੌੜੇ ਆਉਂਦੇ ਤੇ ਸਹਾਇਤਾ ਕਰਨ ਲਈ ਤਿਆਰ ਰਹਿੰਦੇ। ਬਾਲੇਸ਼ਵਰ ਵਿਚ ਵਿਦਿਆ-ਵਿਸਤਾਰ, ਉਤਕਲ ਭਾਸ਼ਾ ਦੀ ਉੱਨਤੀ, ਸਾਧਾਰਣ ਲੋਕ-ਭਲਾਈ ਦੇ ਕੰਮਾਂ ਵਿਚ ਮਹਾਰਾਜ ਅੱਗੇ ਅੱਗੇ ਰਹਿੰਦੇ ਸਨ।

ਮਹਾਰਾਜ ਦੇ ਨਾਲ ਗੱਲਬਾਤ ਦੇ ਦੂਜੇ ਹੀ ਦਿਨ 'ਪ੍ਰਵਾਸੀ' ਨਾਮ ਬੰਗਲਾ ਮਾਸਿਕ ਪੱਤਰ ਵਿਚ ਆਯੁਰਵੈਦਿਕ ਚਿਕਿਤਸਾ ਸੰਬੰਧੀ ਇਕ ਸੁੰਦਰ ਨਿਬੰਧ ਦੇਖਿਆ। ਉਸੇ ਵਿਚ

ਇਕ ਥਾਂ ਲਿਖਿਆ ਸੀ —"ਗੁਹਾਲਿਆ ਨਾਮ ਵੇਲ ਦੇ ਪੱਤਰ-ਲੇਪ ਨਾਲ ਪਿੱਠ ਦਾ ਫੋੜਾ ਠੀਕ ਹੋ ਜਾਂਦਾ ਹੈ। ਇਹ ਪ੍ਰਾਚੀਨ ਰਿਸ਼ੀਆਂ ਨੂੰ ਪਤਾ ਸੀ।" ਮੈਂ ਗੁਹਾਲਿਆ ਵੇਲ ਢੂੰਡਣ ਦੀ ਕੋਸ਼ਿਸ਼ ਕੀਤੀ ਸੀ। ਉਦੋਂ ਮੇਦਿਨੀਪੁਰ ਨਿਵਾਸੀ ਜ਼ਿਮੀਂਦਾਰ ਦੁਆਰਕਾਨਾਥ ਮਾਇਤੀ ਮੈਨੂੰ ਦੇਖਣ ਆਏ। ਉਨ੍ਹਾਂ ਨੇ ਦੱਸਿਆ ਕਿ 'ਪਾਨੀ ਸ਼ਿਉਲੀ' ਪੱਤਰ ਨਾਲ ਉਨ੍ਹਾਂ ਦੇ ਕਿਸੇ ਪਿਆਰੇ ਦਾ ਪਿੱਠ ਦਾ ਫੋੜਾ ਠੀਕ ਹੋਇਆ ਸੀ। ਮੇਰੇ ਹੀ ਤਲਾਅ ਵਿਚ ਸ਼ੈਵਾਲ-ਜਾਤੀ ਦੀ ਉਹ ਵੇਲ ਸੀ। ਲਿਆ ਕੇ ਉਸੇ ਦਾ ਲੇਪ ਲਗਵਾ ਕੇ ਬੰਨ੍ਹ ਦਿੱਤਾ। ਥੋੜ੍ਹੇ ਹੀ ਦਿਨਾਂ ਵਿਚ ਫੋੜੇ ਵਾਲੀ ਥਾਂ ਉੱਤੇ ਕੁਝ ਛੇਕ ਜਿਹੇ ਬਣ ਗਏ। ਉਨ੍ਹਾਂ ਛੇਕਾਂ ਰਾਹੀਂ ਪੀਕ ਨਿਕਲ ਆਉਂਦੀ ਸੀ। ਭਗਵਾਨ ਦੀ ਦਇਆ ਨਾਲ ਮੈਂ ਹੌਲੀ-ਹੌਲੀ ਠੀਕ ਹੋ ਗਿਆ।

ਮੈਂ ਹਮੇਸ਼ਾ ਹੀ ਕਿਸੇ ਨਾ ਕਿਸੇ ਰੋਗ ਨਾਲ ਘਿਰਿਆ ਰਿਹਾ ਹਾ। ਸੁੱਖ ਭੋਗਣਾ ਮੇਰੇ ਭਾਗਾਂ ਵਚ ਕਿੱਥੇ ? ਪਿੱਠ ਦੇ ਫੋੜੇ ਤੋਂ ਮੁਕਤੀ ਮਿਲੀ ਹੀ ਸੀ ਕਿ ਦਸ-ਬਾਰਾਂ ਮਹੀਨੇ ਬਾਅਦ ਮੇਰੇ ਖੱਬੇ ਪੱਟ ਦੇ ਕੁਝ ਹਿੱਸੇ ਸੁੱਜ ਗਏ ਤੇ ਉਥੋਂ ਪਾਕ ਨਿਕਲਣ ਲੱਗ ਪਈ। ਕਾਫੀ ਦਿਨ ਬਿਸਤਰ ਉੱਤੇ ਪਿਆ ਰਿਹਾ। ਮੇਰੀ ਉਸ ਬਿਮਾਰੀ ਵੇਲੇ ਅਨੇਕ ਵਿਅਕਤੀਆਂ ਨੇ ਮੇਰੀ ਸਹਾਇਤਾ ਕੀਤੀ। ਮਹਾਰਾਜ ਬੈਕੁੰਠ ਨਾਥ ਦੇ, ਵਾਰਿਸ ਕੁਮਾਰ ਮਨਮਥਨਾਥ ਦੇ ਮੈਨੂੰ ਵੇਖਣ ਤੇ ਮੇਰੀ ਖ਼ਬਰ ਲੈਣ ਰੋਜ਼ ਸਵੇਰੇ ਆਉਂਦੇ ਸਨ ਤੇ ਦਵਾਖ਼ਾਨੇ ਤੋਂ ਦਵਾਈ ਲੈ ਆਉਂਦੇ ਸਨ। ਇਕ ਦਿਨ ਮੌਲਵੀ ਅਸ਼ਰਫ ਅਲੀ ਕਵੀਰਤਨ ਮੇਰੇ ਲਈ ਕਲਕੱਤੇ ਤੋਂ ਮੇਵਾ ਲੈ ਕੇ ਪਹੁੰਚੇ। ਪਹਿਲੇ ਜਦੋਂ ਮੈਂ ਜ਼ਹਿਰ ਪੀ ਕੇ ਬਿਸਤਰ ਤੇ ਪਿਆ ਸੀ, ਉਦੋਂ ਉਤਕਲ ਦੇ ਪ੍ਰਸਿੱਧ ਨੌਜਵਾਨ ਲੇਖਕ ਤੇ ਮੇਰੇ ਮਿੱਤਰ ਮ੍ਰਿਤੂਅੰਜੈ ਕਾਵਿਤੀਰਥ ਵਾਣੀਭੂਸ਼ਣ ਮੈਨੂੰ ਦੇਖਣ ਕਟਕ ਤੋਂ ਆਏ ਸਨ। ਇਸ ਵਾਰ ਵੀ ਇਸ ਭਿਆਨਕ ਬਿਮਾਰੀ ਤੋ ਮੈਨੂੰ ਛੁਟਕਾਰਾ ਮਿਲ ਗਿਆ।

ਸੰਨ 1915 ਈਸਵੀ ਵਿਚ ਨਿਰਸਵਾਰਥ ਉਤਕਲ-ਹਿਤੈਸ਼ੀ, ਉਤਕਲ ਦੇ ਪਰਮ ਸੇਵਕ, ਬਿਹਾਰ-ਉਤਕਲ ਸਾਧਾਰਣ ਪਰਿਸ਼ਦ ਦੇ ਖ਼ਾਸ ਮੈਂਬਰ ਗੋਪਬੰਧੂ ਦਾਸ ਜੀ ਕਲਕੱਤੇ ਤੋਂ ਮੁੜਦੇ ਹੋਏ ਮੇਰੇ ਘਰ ਦੋ ਦਿਨ ਲਈ ਠਹਿਰੇ ਸਨ। ਸਵੇਰੇ ਮੇਰੇ ਤੋਂ ਵਿਦਾਅ ਲੈਂਦੇ ਵੇਲੇ ਦੇਖਿਆ ਕਿ ਉਹ ਸਥਿਰ ਭਾਵ ਨਾਲ ਖੜੇ ਹਨ ਤੇ ਮੈਨੂੰ ਧਿਆਨ ਲਾ ਕੇ ਵੇਖ ਰਹੇ ਹਨ। ਉਨ੍ਹਾਂ ਦੀਆਂ ਅੱਖਾਂ 'ਚੋ ਲਗਾਤਾਰ ਹੰਝੂ ਵਹਿ ਰਹੇ ਸਨ। ਕੁਝ ਸਮੇਂ ਬਾਅਦ ਸੰਭਲ ਕੇ ਉਨ੍ਹਾਂ ਨੇ ਹੌਲੀ-ਹੌਲੀ ਮੈਨੂੰ ਕਿਹਾ —"ਮੈਂ ਦੋ ਦਿਨ ਲਈ ਇਥੇ ਰਹਿ ਕੇ ਸਥਿਤੀ ਦੇਖੀ ਹੈ। ਤੁਸੀਂ ਬਹੁਤ ਹੀ ਕਮਜ਼ੋਰ ਹੋ ਗਏ ਹੋ। ਬੇਸਹਾਰਾ ਤੇ ਇਕੱਲੇ ਹੋ। ਨੌਕਰਾਂ ਦੀ ਸੇਵਾ ਤੁਹਾਡੇ ਲਈ ਕਾਫ਼ੀ ਨਹੀਂ ਹੈ। ਤੁਹਾਡੀ ਸੇਵਾ ਤੇ ਸਹਾਇਤਾ ਲਈ ਕਿਸੇ ਆਪਣੇ ਆਦਮੀ ਦਾ ਕੋਲ ਰਹਿਣਾ ਜ਼ਰੂਰੀ ਹੈ।" ਦੇਸ਼ਵਾਸੀਆਂ ਦੀ ਇਸੇ ਤਰ੍ਹਾਂ ਦੀ ਹਮਦਰਦੀ ਹੀ ਮੇਰੇ ਅੰਤਿਮ ਜੀਵਨ ਵਿਚ ਮੈਨੂੰ ਦਿਲਾਸਾ ਪ੍ਰਦਾਨ ਕਰਦੀ ਰਹੀ।

ਮੇਰੇ ਅੰਤਿਮ ਸਮੇਂ ਵਿਚ ਦੇਸ਼ ਨੇ ਮੇਰੀ ਤੁੱਛ ਜਿਹੀ ਸਾਹਿਤ-ਸੇਵਾ ਤੇ ਦੇਸ਼-ਸੇਵਾ ਲਈ ਮੈਨੂੰ ਭਰਪੂਰ ਰੂਪ 'ਚ ਪੁਰਸਕਾਰਿਤ ਕੀਤਾ ਹੈ। 1916 ਵਿਚ ਮੈਨੂੰ ਬਾਮੰਡਾ ਤੋਂ 'ਸਰਸਵਤੀ' ਦੀ ਉਪਾਧੀ ਮਿਲੀ। ਸੁਰਤਰੰਗਿਣੀ ਸਾਰਸੱਵਤ ਸਮਿਤੀ ਨੇ ਮੈਨੂੰ ਉਸ ਉਪਾਧੀ ਨਾਲ ਸਨਮਾਨਿਆ। ਰਾਜਾ ਸਚਿੱਦਾਨੰਦ ਤ੍ਰਿਭੁਵਨਦੇਵ ਉਸ ਸਭਾ ਦੇ ਪ੍ਰਧਾਨ ਸਨ। ਸੰਨ 1917 ਈਸਵੀ ਦੇ ਅਖ਼ੀਰ ਜਿਹੇ ਕਟਕ ਵਿਚ ਉਤਕਲ ਭਾਸ਼ਾ-ਭਾਸ਼ੀਆਂ ਦਾ ਜੋ ਸੰਮੇਲਨ ਹੋਇਆ ਸੀ, ਉਸਦੇ ਲਈ ਮੇਰੇ ਵਰਗੇ ਤੁੱਛ ਵਿਅਕਤੀ ਨੂੰ ਸਭਾਪਤੀ ਬਣਾ ਕੇ ਦੇਸ਼ਵਾਸੀਆਂ ਨੇ ਮੈਨੂੰ ਅਤਿਅੰਤ ਕਿਰਤਾਰਥ ਕੀਤਾ ਹੈ। ਭਗਤੀ-ਭਾਵ ਨਾਲ ਸਿਰ ਨਿਵਾ ਕੇ ਮੈਂ ਆਪਣੇ ਪਾਠਕ-ਪਾਠਿਕਾਵਾਂ ਤੇ ਹਿਤੈਸ਼ੀ ਦੇਸ਼ਵਾਸੀਆਂ ਤੋਂ ਵਿਦਾਅ ਲੈ ਰਿਹਾ ਹਾਂ।

(ਮੌਤ : 14 ਜੂਨ, 1918)

ਵੈੱਲਵਿਸ਼ ਪਬਲਿਸ਼ਰਜ਼, ਪੀ ਪੀ 5 ਮੋਰੀਆ ਐਨਕਲੇਵ, ਪੀਤਮਪੁਰਾ ਤੋਂ ਲੈਜ਼ਰ ਟਾਈਪਸੈਟਿੰਗ ਹੋ ਕੇ, ਜੇ.ਕੇ. ਪ੍ਰਿੰਟਰਜ਼, ਦਿੱਲੀ ਤੋਂ ਛਪੀ।